For C.D

# PUNJAB VIDHAN SABHA

## DEBATES

*Monday, the 14th March, 2016*

***Vol. XII– No.4***

OFFICIAL REPORT




CONTENTS



**Punjab Vidhan Sabha Secretariat, Chandigarh**

Price : Rs.________.

## ਪੰਜਾਬ ਮੰਤਰੀ ਮੰਡਲ ਦੀ ਸੂਚੀ
## ਕੈਬਨਿਟ ਮੰਤਰੀ

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ | ਆਮ ਪ੍ਰਸ਼ਾਸਨ, ਸਹਿਕਾਰਤਾ, ਸਾਇੰਸ ਤਕਨਾਲੋਜੀ, ਵਾਤਾਵਰਨ,ਵਿਜੀਲੈਂਸ ਅਤੇ ਸ਼ਹਿਰੀ ਹਵਾਬਾਜ਼ੀ |
| 2) | ਸਰਦਾਰ ਸੁਖਬੀਰ ਸਿੰਘ ਬਾਦਲ, ਉਪ ਮੁੱਖ ਮੰਤਰੀ | ਗ੍ਰਹਿ ਮਾਮਲੇ, ਪ੍ਰਸ਼ਾਸਕੀ ਸੁਧਾਰ, ਹਾਊਸਿੰਗ, ਕਰ ਤੇ ਆਬਕਾਰੀ, ਖੇਡਾਂ ਤੇ ਯੁਵਕ ਸੇਵਾਵਾਂ, ਪੂੰਜੀ ਨਿਵੇਸ਼ ਅਤੇ ਬਿਜਲੀ |
| 3) | ਸ਼੍ਰੀ ਚੂਨੀ ਲਾਲ ਭਗਤ | ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ |
| 4) | ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ | ਖੁਰਾਕ, ਸਿਵਲ ਸਪਲਾਈ, ਅਤੇ ਖਪਤਕਾਰ ਮਾਮਲੇ, ਫੂਡ ਪ੍ਰੋਸੈਸਿੰਗ ਅਤੇ ਸੂਚਨਾ ਤਕਨਾਲੋਜੀ ਮੰਤਰੀ |
| 5) | ਸਰਦਾਰ ਅਜੀਤ ਸਿੰਘ ਕੋਹਾੜ | ਟਰਾਂਸਪੋਰਟ, ਕਾਨੂੰਨੀ ਤੇ ਵਿਧਾਨਕ ਮਾਮਲੇ ਤੇ ਚੋਣਾਂ ਅਤੇ ਰੋਜ਼ਗਾਰ ਪੈਦਾਕਰਨ ਮੰਤਰੀ |
| 6) | ਸਰਦਾਰ ਗੁਲਜਾਰ ਸਿੰਘ ਰਣੀਕੇ | ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ |
| 7) | ਸ਼੍ਰੀ ਮਦਨ ਮੋਹਨ ਮਿੱਤਲ | ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ |
| 8) | ਸਰਦਾਰ ਪਰਮਿੰਦਰ ਸਿੰਘ ਢੀਂਡਸਾ | ਵਿੱਤ ਤੇ ਯੋਜਨਾ, ਸੰਸਥਾਈ ਵਿੱਤ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ |
| 9) | ਸਰਦਾਰ ਸੋਹਣ ਸਿੰਘ ਠੰਡਲ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ |
| 10) | ਸਰਦਾਰ ਜਨਮੇਜਾ ਸਿੰਘ ਸੇਖੋਂ | ਲੋਕ ਨਿਰਮਾਣ (ਭ ਤੇ ਮ) ਮੰਤਰੀ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ |
| 11) | ਸ਼੍ਰੀ ਸੁਰਜੀਤ ਕੁਮਾਰ ਜਿਆਨੀ | ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ |
| 12) | ਸਰਦਾਰ ਤੋਤਾ ਸਿੰਘ | ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ |
| 13) | ਸਰਦਾਰ ਬਿਕਰਮ ਸਿੰਘ ਮਜੀਠੀਆ | ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਨਵੇਂ ਤੇ ਨਵਿਆਉਣਯੋਗ ਊਰਜਾ ਸਰੋਤ ਮੰਤਰੀ |
| 14) | ਸਰਦਾਰ ਸਿਕੰਦਰ ਸਿੰਘ ਮਲੂਕਾ | ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ |
| 15) | ਸ਼੍ਰੀ ਅਨਿਲ ਜੋਸ਼ੀ | ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ |
| 16) | ਸਰਦਾਰ ਸੁਰਜੀਤ ਸਿੰਘ ਰੱਖੜਾ | ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ |
| 17) | ਸਰਦਾਰ ਸ਼ਰਨਜੀਤ ਸਿੰਘ ਢਿੱਲੋਂ | ਸਿੰਚਾਈ ਮੰਤਰੀ |
| 18) | ਡਾਕਟਰ ਦਲਜੀਤ ਸਿੰਘ ਚੀਮਾ | ਸਿੱਖਿਆ ਮੰਤਰੀ |

## ਮੁੱਖ ਸੰਸਦੀ ਸਕੱਤਰ

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਚੌਧਰੀ ਨੰਦ ਲਾਲ | ਵਣ, ਜੰਗਲੀ ਜੀਵ ਸੁਰੱਖਿਆ ਅਤੇ ਕਿਰਤ |
| 2) | ਸਰਦਾਰ ਬਲਵੀਰ ਸਿੰਘ ਘੁੰਨਸ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ |
| 3) | ਸ਼੍ਰੀ ਦੇਸ ਰਾਜ ਧੁੱਗਾ | ਪਸ਼ੂ ਪਾਲਣ,ਮੱਛੀ ਪਾਲਣ ਅਤੇ ਡੇਅਰੀ ਵਿਕਾਸ |
| 4) | ਸਰਦਾਰ ਹਰਮੀਤ ਸਿੰਘ ਸੰਧੂ | ਲੋਕ ਨਿਰਮਾਣ (ਭ ਤੇ ਮ) |
| 5) | ਸਰਦਾਰ ਮਨਤਾਰ ਸਿੰਘ ਬਰਾੜ | ਪੇਂਡੂ ਵਿਕਾਸ ਅਤੇ ਪੰਚਾਇਤਾਂ |
| 6) | ਬੀਬੀ ਮਹਿੰਦਰ ਕੌਰ ਜੋਸ਼ | ਸਿੰਚਾਈ |
| 7) | ਸ਼੍ਰੀ ਅਵਿਨਾਸ਼ ਚੰਦਰ | ਉਚੇਰੀ ਸਿੱਖਿਆ |
| 8) | ਸ਼੍ਰੀ ਕੇ.ਡੀ.ਭੰਡਾਰੀ | ਸਹਿਕਾਰਤਾ |
| 9) | ਸਰਦਾਰ ਇੰਦਰਬੀਰ ਸਿੰਘ ਬੁਲਾਰੀਆ | ਸਿੱਖਿਆ |
| 10) | ਸਰਦਾਰ ਅਮਰਪਾਲ ਸਿੰਘ ਅਜਨਾਲਾ | ਤਕਨੀਕੀ ਸਿੱਖਿਆ ਅਤੇ ਸਨਅਤੀ ਸਿਖਲਾਈ ਸੰਸਥਾਵਾਂ |
| 11) | ਸਰਦਾਰ ਗੁਰਬਚਨ ਸਿੰਘ ਬੱਬੇਹਾਲੀ | ਖੇਤੀਬਾੜੀ |
| 12) | ਸਰਦਾਰ ਵਿਰਸਾ ਸਿੰਘ ਵਲਟੋਹਾ | ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਰੱਖਿਆ ਸੇਵਾਵਾਂ ਭਲਾਈ |
| 13) | ਸ਼੍ਰੀ ਐਨ.ਕੇ.ਸ਼ਰਮਾ | ਉਦਯੋਗ ਅਤੇ ਵਣਜ |
| 14) | ਸ਼੍ਰੀਮਤੀ ਐਫ.ਨਿਸਾਰਾ ਖਾਤੂਨ (ਫਰਜ਼ਾਨਾ ਆਲਮ) | ਸਮਾਜਿਕ ਸੁਰੱਖਿਆ, ਮਹਿਲਾ ਅਤੇ ਬਾਲ ਵਿਕਾਸ |
| 15) | ਡਾਕਟਰ ਨਵਜੋਤ ਕੌਰ ਸਿੱਧੂ | ਸਿਹਤ ਅਤੇ ਪਰਿਵਾਰ ਭਲਾਈ |
| 16) | ਸ਼੍ਰੀ ਪ੍ਰਕਾਸ਼ ਚੰਦ ਗਰਗ | ਖੁਰਾਕ ਅਤੇ ਸਿਵਲ ਸਪਲਾਈ |
| 17) | ਸ਼੍ਰੀ ਪਵਨ ਕੁਮਾਰ ਟੀਨੂੰ | ਖੇਡਾਂ ਤੇ ਯੁਵਕ ਸੇਵਾਵਾਂ ਅਤੇ ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ |
| 18) | ਸ਼੍ਰੀ ਸਰੂਪ ਚੰਦ ਸਿੰਗਲਾ | ਆਬਕਾਰੀ ਅਤੇ ਕਰ |
| 19) | ਸ਼੍ਰੀ ਸੋਮ ਪ੍ਰਕਾਸ਼ | ਸਥਾਨਕ ਸਰਕਾਰ |

## PUNJAB VIDHAN SABHA

Monday, the 14th March, 2016

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 2.00 P.M. Mr. Speaker (Doctor Charnjit Singh Atwal) in the Chair.*

---

### Leave to introduce the Punjab Satluj Yamuna Link Canal Land (Transfer of Proprietary Rights ) Bill, 2016

**ਮਾਨਯੋਗ ਸਪੀਕਰ:** ਹਾਂ ਜੀ, ਸੀ.ਐਮ. ਸਾਹਿਬ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਂ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਪਹਿਲਾਂ ਕੁਐਸਚਨ ਆਵਰ ਤਾਂ ਹੋ ਲੈਣ ਦਿਓ।

**ਮਾਨਯੋਗ ਸਪੀਕਰ:** ਨਹੀਂ ਜੀ, ਉਨ੍ਹਾਂ ਦਾ ਕੋਈ ਜ਼ਰੂਰੀ ਮਸਲਾ ਹੈ। ਹਾਂ ਜੀ, ਸੀ.ਐਮ. ਸਾਹਿਬ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਪਿਛਲੇ ਦਿਨੀਂ ਇਸ ਸਦਨ ਵਿੱਚ ਦਰਿਆਈ ਪਾਣੀਆਂ ਦੇ ਮੁੱਦੇ ਤੇ ਮਤਾ ਲਿਆਂਦਾ ਗਿਆ ਸੀ ਅਤੇ ਹਾਊਸ ਨੇ ਇਹ ਮਤਾ ਪਾਸ ਕਰ ਦਿੱਤਾ ਸੀ। ਇਸ ਵਿੱਚ ਇਹ ਮੁੱਦਾ ਸੀ।

**ਮਾਨਯੋਗ ਸਪੀਕਰ:** ਇਕ ਸਕਿੰਟ ਬਾਦਲ ਸਾਹਿਬ, ਮੇਰੀ ਬੇਨਤੀ ਹੈ ਕਿ ਬਿਜ਼ਨਸ ਐਡਵਾਈਜ਼ਰੀ ਕਮੇਟੀ ਵਿੱਚ ਸਾਰਾ ਪ੍ਰੋਗਰਾਮ ਅਨਾਊਂਸ ਹੋ ਚੁੱਕਿਆ ਹੈ। ਇਸ ਲਈ ਮੈਂ ਚਾਹੁੰਦਾ ਹਾਂ ਕਿ ਜੋ ਵੀ ਸੀ.ਐਮ. ਸਾਹਿਬ ਪੇਸ਼ ਕਰਨਾ ਚਾਹੁੰਦੇ ਹਨ, ਜੇਕਰ ਹਾਊਸ ਦੀ ਮਰਜ਼ੀ ਹੋਵੇ ਤਾਂ ਉਹ ਪੇਸ਼ ਕਰ ਲੈਣ।

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮੁੱਖ ਮੰਤਰੀ:** ਸਪੀਕਰ ਸਾਹਿਬ, ਜਿਹੜੀ ਐਸ.ਵਾਈ.ਐਲ. ਕਨਾਲ

[ ਮੁੱਖ ਮੰਤਰੀ ]

ਹੈ, ਉਸ ਵਿੱਚ ਜਿਹੜੇ ਕਿਸਾਨਾਂ ਦੀ ਜ਼ਮੀਨ ਆਈ ਹੈ, ਉਹ ਅਸੀਂ ਵਾਪਸ ਕਰ ਦਿਆਂਗੇ। ਮੈਂ ਹਾਊਸ ਦੇ ਸਾਹਮਣੇ ਇਹ ਬੇਨਤੀ ਕੀਤੀ ਸੀ ਅਤੇ ਇਸ ਚੀਜ਼ ਦੀ ਮਹਾਨਤਾ ਨੂੰ ਦੇਖਦੇ ਹੋਏ ਅਸੀਂ ਇਸੇ ਕੰਮ ਲਈ ਸਪੈਸ਼ਲ ਕੈਬਨਿਟ ਮੀਟਿੰਗ ਬੁਲਾਈ ਸੀ ਅਤੇ ਉਸ ਮੀਟਿੰਗ ਵਿੱਚ ਇਹ ਫੈਸਲਾ ਕੀਤਾ ਗਿਆ ਸੀ ਕਿ ਇਸ ਸਿਲਸਿਲੇ ਵਿੱਚ ਤੁਰੰਤ ਇਕ ਬਿਲ ਬਣਾਇਆ ਜਾਵੇ ਅਤੇ ਉਸ ਨੂੰ ਐਕਟ ਬਣਾਉਣ ਵਾਸਤੇ ਤੁਰੰਤ ਹੀ ਸਦਨ ਦੇ ਸਾਹਮਣੇ ਲਿਆਂਦਾ ਜਾਵੇ। ਸੋ, ਇਸ ਕੰਮ ਦੀ ਮਹਾਨਤਾ ਨੂੰ ਦੇਖਦੇ ਹੋਏ ਇਹ ਬਿਲ ਲਿਆਉਣ ਦੀ ਮੈਨੂੰ ਇਜਾਜ਼ਤ ਦਿੱਤੀ ਜਾਵੇ ਜੀ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪੰਜਾਬ ਸਤਲੁਜ ਯਮੁਨਾ ਲਿੰਕ ਕੈਨਾਲ (ਟਰਾਂਸਫਰ ਆਫ ਪ੍ਰੋਪਰਾਇਟਰੀ ਰਾਈਟਸ) ਬਿਲ, 2016 ਨੂੰ ਪੇਸ਼ ਕਰਨ ਦੀ ਆਗਿਆ ਮੰਗਦਾ ਹਾਂ ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਸਤਲੁਜ ਯਮੁਨਾ ਲਿੰਕ ਕੈਨਾਲ (ਟਰਾਂਸਫਰ ਆਫ ਪ੍ਰੋਪਰਾਇਟਰੀ ਰਾਈਟਸ) ਬਿਲ, 2016 ਨੂੰ ਪੇਸ਼ ਕਰਨ ਦੀ ਆਗਿਆ ਦਿੱਤੀ ਜਾਵੇ ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਸਤਲੁਜ ਯਮੁਨਾ ਲਿੰਕ ਕੈਨਾਲ (ਟਰਾਂਸਫਰ ਆਫ ਪ੍ਰੋਪਰਾਇਟਰੀ ਰਾਈਟਸ) ਬਿਲ, 2016 ਨੂੰ ਪੇਸ਼ ਕਰਨ ਦੀ ਆਗਿਆ ਦਿੱਤੀ ਜਾਵੇ ।

*ਪ੍ਰਸਤਾਵ ਪ੍ਰਵਾਨ ਹੋਇਆ ।*

**ਮਾਨਯੋਗ ਸਪੀਕਰ:** ਮੇਰੀ ਇਕ ਬੇਨਤੀ ਸੁਣ ਲਓ, ਇਹ ਆਲਰੇਡੀ ਪ੍ਰਥਾ ਹੈ। ਜਦੋਂ ਪਿਛਲੀ ਵਾਰ ਵੀ ਸਾਲ 2004 ਵਿੱਚ ਇਹ ਪਾਣੀਆਂ ਦਾ ਬਿਲ ਲਿਆਂਦਾ ਗਿਆ ਸੀ, ਉਦੋਂ ਵੀ ਸੀ.ਐਮ. ਸਾਹਿਬ ਨੇ ਉਠ ਕੇ ਇਹ ਬਿਲ ਪੇਸ਼ ਕੀਤਾ ਸੀ ਅਤੇ ਉਸੇ ਵੇਲੇ ਇਸ ਦੀ ਗ੍ਰਾਂਟ ਲਈ ਗਈ ਸੀ। ਇਹ ਜਿਹੜਾ ਬਿਲ ਹੈ.... ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਕੀ ਤੁਸੀਂ ਮੈਨੂੰ ਬੋਲਣ ਦਿਓਗੇ ?

**ਮਾਨਯੋਗ ਸਪੀਕਰ:** ਮੈਂ ਤੁਹਾਨੂੰ ਇਸ ਕਰਕੇ ਦੱਸ ਰਿਹਾ ਹਾਂ ਕਿ ਤੁਹਾਡਾ ਇਸ ਵੇਲੇ ਇੰਟਰਪਟ ਕਰਨਾ ਬਣਦਾ ਨਹੀਂ ਹੈ। ਇਸ ਕਰਕੇ ਇਸ ਦੀ ਡਿਸਕਸ਼ਨ ਤੁਸੀਂ ਕੁਐਸਚਨ ਆਵਰ ਤੋਂ ਬਾਅਦ ਕਰ ਲੈਣਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਜੇਕਰ ਹਾਊਸ ਦੇ ਵਿੱਚ ਕੋਈ ਗੱਲ ਆਈ ਹੈ ਤਾਂ ਮੈਨੂੰ ਬੋਲਣ ਤਾਂ ਦਿਓ।

**ਮਾਨਯੋਗ ਸਪੀਕਰ:** ਜਦੋਂ ਬਹਿਸ ਹੋਵੇਗੀ ਤਾਂ ਉਸ ਸਮੇਂ ਬੋਲ ਲੈਣਾ।(ਵਿਘਨ.ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਬੋਲ ਤਾਂ ਲੈਣ ਦਿਓ।

**ਮਾਨਯੋਗ ਸਪੀਕਰ:** ਨਹੀਂ ਜੀ। This is not ok. ਨਹੀਂ ਜੀ। ਕੁਐਸਚਨ ਆਵਰ ਤੋਂ ਬਾਅਦ ਬਿਲ ਪੇਸ਼ ਕੀਤਾ ਜਾਵੇਗਾ। ਅਜੇ ਤਾਂ The leave has been granted. ਮੈਂ ਕਿਹਾ ਜੀ ਕਿ The leave is granted. ਇਸ ਬਿਲ ਤੇ ਡਿਸਕਸ਼ਨ ਕੁਐਸਚਨ ਆਵਰ ਤੋਂ ਬਾਅਦ ਹੋਵੇਗੀ। ਉਸ ਸਮੇਂ ਤੱਕ ਤੁਹਾਡੇ ਕੋਲ ਬਿਲ ਦੀ ਕਾਪੀ ਆ ਜਾਵੇਗੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਜਿਹੜੀ ਇਨ੍ਹਾਂ ਨੇ ਗੱਲ ਕੀਤੀ ਹੈ, ਤੁਸੀਂ ਸਾਨੂੰ ਉਸ ਤੇ ਖੜ੍ਹਨ ਦਾ ਵੀ ਮੌਕਾ ਨਹੀਂ ਦਿੰਦੇ। (ਵਿਘਨ.... ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਤਰਲੋਚਨ ਸਿੰਘ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ ।)

**ਮਾਨਯੋਗ ਸਪੀਕਰ :** ਨਹੀਂ ਜੀ, after question hour ਬਹਿਸ ਵਿੱਚ ਤੁਹਾਨੂੰ ਪੂਰਾ ਮੌਕਾ ਦਿਆਂਗਾ। ਮੈਂ ਤੁਹਾਡੀ ਗੱਲ ਸੁਣ ਲਈ ਹੈ, ਪਲੀਜ਼ ਬੈਠ ਜਾਓ। ਮੈਂ ਕਿਹਾ ਜੀ ਕਿ ਤੁਸੀਂ ਬੈਠ ਜਾਓ, ਬਹਿਸ ਵਿੱਚ ਤੁਹਾਨੂੰ ਪੂਰਾ ਟਾਈਮ ਦਿਆਂਗਾ। ਹੁਣ ਪਲੀਜ਼ ਬੈਠ ਜਾਓ। (ਵਿਘਨ...ਸ਼ੋਰ) ਜਦੋਂ ਇਸ ਦੀ ਬਹਿਸ ਹੋਵੇਗੀ, ਉਸ ਸਮੇਂ ਆਪਣੀ ਗੱਲ ਰੱਖਣਾ। ਹੁਣ ਮੈਂ ਕੁਐਸਚਨ ਆਵਰ ਲੈ ਰਿਹਾ ਹਾਂ। After question hour ਇਸ ਬਿਲ ਤੇ ਬਹਿਸ ਆ ਜਾਵੇਗੀ। ਹਾਂ ਜੀ, ਕੁਐਸਚਨ ਆਵਰ। ਸਰਦਾਰ ਭੁੱਲੇਵਾਲ ਰਾਠਾਂ ਜੀ।

---

# STARRED QUESTIONS AND ANSWERS

## ਨਿਸ਼ਾਨ ਵਾਲਾ ਪ੍ਰਸ਼ਨ ਨੰ.: 2277

(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

### ਕੈਸ਼ਲੈੱਸ ਸਿਹਤ ਬੀਮਾ ਯੋਜਨਾ

***2299. ਸਰਦਾਰ ਗੁਰਕੀਰਤ ਸਿੰਘ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਕਾਰੀ ਕਰਮਚਾਰੀਆਂ ਲਈ ਕੈਸ਼ਲੈਸ ਸਿਹਤ ਬੀਮਾ ਯੋਜਨਾ ਸ਼ੁਰੂ ਕਰਨ ਵਾਲੀ ਬੀਮਾ ਕੰਪਨੀ ਦੇ ਪੈਨਲ ਉਤੇ ਵੱਖ-ਵੱਖ ਸ਼ਹਿਰਾਂ ਦੇ ਵੱਡੇ ਹਸਪਤਾਲ ਨਾ ਹੋਣ ਦੇ ਕੀ ਕਾਰਨ ਹਨ?

**ਸ਼੍ਰੀ ਸੁਰਜੀਤ ਕੁਮਾਰ ਜਿਆਨੀ :** ਸ਼੍ਰੀਮਾਨ ਜੀ, ਪੰਜਾਬ ਸਰਕਾਰ ਦੇ ਕਰਮਚਾਰੀਆਂ ਅਤੇ ਪੈਨਸ਼ਨਰਾਂ ਲਈ ਚਲਾਈ ਜਾ ਰਹੀ ਕੈਸ਼ਲੈਸ ਸਿਹਤ ਬੀਮਾ ਯੋਜਨਾ ਅਧੀਨ ਵੱਖ-ਵੱਖ ਸ਼ਹਿਰਾਂ ਦੇ ਵੱਡੇ-ਵੱਡੇ ਕੁੱਲ 329 (ਪ੍ਰਾਈਵੇਟ ਅਤੇ ਚੈਰੀਟੇਬਲ ਹਸਪਤਾਲ) ਜੋ 25 ਬੈਂਡ ਜਾਂ ਉਸ ਤੋਂ ਵੱਧ ਦੇ ਹਨ, ਪੈਨਲ ਤੇ ਹਨ। ਉਨ੍ਹਾਂ ਦੀ ਜ਼ਿਲ੍ਹਾਵਾਰ ਸੂਚੀ ਅਨੁਲੱਗ 'ੳ' ** ਤੇ ਹੈ ਜੀ।

**ਸਰਦਾਰ ਗੁਰਕੀਰਤ ਸਿੰਘ :** ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਮੰਤਰੀ ਜੀ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਮੇਰੇ ਸਵਾਲ ਲੱਗਣ ਤੋਂ ਬਾਅਦ ਵੱਡੇ ਹਸਪਤਾਲਾਂ ਨੂੰ ਇਸ ਸਕੀਮ ਵਿੱਚ ਪੈਨਲ ਉੱਤੇ ਲਿਆਂਦਾ ਹੈ। ਦੂਸਰਾ ਸਵਾਲ ਮੰਤਰੀ ਜੀ ਨੂੰ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਕੈਸ਼ਲੈਸ ਸਕੀਮ ਕੀ ਹੈ? ਇਸ ਯੋਜਨਾ ਦੇ ਤਹਿਤ ਜਿਹੜੀ ਤਿੰਨ ਲੱਖ ਰੁਪਏ ਦੀ ਮਿਆਦ ਰੱਖੀ ਗਈ ਹੈ, ਇੰਨੀ ਮਹਿੰਗਾਈ ਦਾ ਸਮਾਂ ਹੈ ਤਾਂ ਕਿਉਂ ਨਹੀਂ ਸਰਕਾਰ ਘੱਟੋ-ਘੱਟ ਇਸ ਮਿਆਦ ਨੂੰ 10 ਲੱਖ ਰੁਪਏ ਕਰਦੀ? ਕੀ ਮੰਤਰੀ ਜੀ ਕਿਰਪਾ ਕਰਕੇ ਇਸ ਗੱਲ ਦੀ ਐਸ਼ਿਓਰੈਂਸ ਦਿੰਦੇ ਹਨ ਕਿ ਇਸ ਤਿੰਨ ਲੱਖ ਦੀ ਮਿਆਦ ਨੂੰ ਅੱਗੇ ਵਧਾ ਕੇ ਜ਼ਿਆਦਾ 10 ਲੱਖ ਰੁਪਏ ਕੀਤੀ ਜਾਵੇਗੀ ?

---

** Placed in the Revisor Branch.

**ਮੰਤਰੀ :** ਸਪੀਕਰ ਸਾਹਿਬ, ਇਹ ਸਕੀਮ ਜਿਹੜੀ ਹੈ, ਇਹ ਮੁਲਾਜ਼ਮਾਂ ਵਾਸਤੇ ਹੈ। ਪਹਿਲਾਂ ਤਾਂ ਮੁਲਾਜ਼ਮ ਆਪਣਾ ਇਲਾਜ ਹਸਪਤਾਲ ਵਿੱਚ ਕਰਵਾ ਕੇ ਪੈਸੇ ਦੇ ਕੇ ਫਿਰ ਬਿਲ ਨੂੰ ਪਾਸ ਕਰਵਾਉਂਦੇ ਸਨ। ਹੁਣ ਇਸ ਦਾ ਠੇਕਾ ਬੀਮਾ ਕੰਪਨੀ ਨੂੰ ਦੇ ਦਿੱਤਾ ਗਿਆ ਹੈ। ਇੱਕ ਮੁਲਾਜ਼ਮ ਦੇ ਬੀਮੇ ਵਾਸਤੇ 1200/- ਰੁਪਏ ਸਰਕਾਰ ਦਿੰਦੀ ਹੈ। ਇਸ ਸਕੀਮ ਵਿੱਚ ਕੁੱਲ ਮੁਲਾਜ਼ਮ ਲਗਭਗ 4 ਲੱਖ ਹਨ ਜਿਹੜੇ ਇਸ ਸਕੀਮ ਦਾ ਫਾਇਦਾ ਲੈ ਰਹੇ ਹਨ। ਜੇ ਇਨ੍ਹਾਂ ਮੁਲਾਜ਼ਮਾਂ ਦੇ ਪਰਿਵਾਰ ਨਾਲ ਗਿਣਦੇ ਹਾਂ ਤਾਂ 11 ਲੱਖ ਦੇ ਕਰੀਬ ਮੁਲਾਜ਼ਮ ਇਸ ਸਕੀਮ ਦਾ ਫਾਇਦਾ ਲੈ ਰਹੇ ਹਨ। ਇਸ ਵਿੱਚ ਸਰਕਾਰ ਅੱਜ ਤੱਕ 4050 ਲੋਕਾਂ ਨੂੰ ਫਾਇਦਾ ਦੇ ਚੁੱਕੀ ਹੈ ਅਤੇ 18 ਕਰੋੜ 42 ਲੱਖ 96 ਹਜ਼ਾਰ ਰੁਪਏ ਸਰਕਾਰ ਅਦਾ ਕਰ ਚੁੱਕੀ ਹੈ।

**ਮਾਨਯੋਗ ਸਪੀਕਰ :** ਉਨ੍ਹਾਂ ਨੇ ਹੱਦ ਵਧਾਉਣ ਲਈ ਵੀ ਪੁੱਛਿਆ ਸੀ ? ਕੀ ਹੱਦ ਵਧਾਉਣ ਦਾ ਵਿਚਾਰ ਹੈ?

**ਸਰਦਾਰ ਗੁਰਕੀਰਤ ਸਿੰਘ :** ਸਪੀਕਰ ਸਾਹਿਬ, ਲਿਮਟ ਵੀ ਵਧਾਉਣੀ ਚਾਹੀਦੀ ਹੈ ਜੀ।

**ਮੰਤਰੀ :** ਸਪੀਕਰ ਸਾਹਿਬ, ਇਸ ਤਰ੍ਹਾਂ ਦੀ ਕੋਈ ਇੱਛਾ ਨਹੀਂ ਹੈ। ਅਗਰ ਸਰਕਾਰ ਦੀ ਸੋਚ ਵਿੱਚ ਕਦੇ ਇਹ ਗੱਲ ਆਈ ਤੇ ਸਰਕਾਰ ਨੇ ਉਸ ਸਮੇਂ ਠੀਕ ਸਮਝਿਆ ਤਾਂ ਅਜਿਹਾ ਵੀ ਕਰ ਦਿੱਤਾ ਜਾਵੇਗਾ ਪਰ ਅਜੇ ਤੱਕ ਕੋਈ ਆਵਸ਼ਕਤਾ ਨਹੀਂ ਹੈ।

**ਸਰਦਾਰ ਗੁਰਕੀਰਤ ਸਿੰਘ :** ਸਪੀਕਰ ਸਾਹਿਬ, ਇੰਨਾ ਮਹਿੰਗਾਈ ਦਾ ਜ਼ਮਾਨਾ ਹੈ, ਕਿਹੜਾ ਇਲਾਜ ਹੈ ਜੋ ਤਿੰਨ ਲੱਖ ਰੁਪਏ ਤੋਂ ਥੱਲੇ ਹੁੰਦਾ ਹੈ? ਕਿਰਪਾ ਕਰਕੇ ਮੁੱਖ ਮੰਤਰੀ ਜੀ ਇਸ ਵਿੱਚ ਦਖਲ ਦੇਣ ਜੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਇਹ ਸਕੀਮ ਜਿਹੜੀ ਇਨ੍ਹਾਂ ਨੇ ਲਾਗੂ ਕੀਤੀ ਹੈ, ਇਸ ਵਿੱਚ ਮਾਨਸਾ ਦੇ ਜਿਹੜੇ ਸਾਡੇ ਮੁਲਾਜ਼ਮ ਹਨ, ਉਨ੍ਹਾਂ ਨੂੰ ਕੋਈ ਸਹੂਲਤ ਨਹੀਂ ਹੈ। ਉਨ੍ਹਾਂ ਨੂੰ ਸਿੱਧਾ ਇੱਕ ਆਈ ਹਸਪਤਾਲ ਨਾਲ ਜੋੜ ਦਿੱਤਾ ਹੈ। ਜੇ ਕਿਸੇ ਨੂੰ ਹਾਰਟ ਦੀ ਤਕਲੀਫ ਹੈ ਤਾਂ ਵੀ ਆਈ ਹਸਪਤਾਲ ਜਾਓ, ਕਿਡਨੀ ਦੀ ਪ੍ਰਾਬਲਮ ਹੈ ਤਾਂ ਵੀ ਆਈ ਹਸਪਤਾਲ ਵਿੱਚ ਜਾਓ। ਕੀ ਮੰਤਰੀ ਸਾਹਿਬ ਇਹ ਦੱਸਣਗੇ ਕਿ ਮਾਨਸਾ ਦੇ ਮੁਲਾਜ਼ਮਾਂ ਨੂੰ ਕਿਸੇ ਮੇਨ ਹਸਪਤਾਲ ਨਾਲ ਜੋੜਨਗੇ?

**ਮੰਤਰੀ :** ਪੈਨਲ ਵਿੱਚ ਜਿਹੜੇ 329 ਹਸਪਤਾਲ ਹਨ, ਉਨ੍ਹਾਂ ਵਿੱਚੋਂ ਕਿਸੇ ਵੀ ਹਸਪਤਾਲ ਵਿੱਚ ਮਾਨਸਾ ਦਾ ਮੁਲਾਜ਼ਮ ਜਾ ਸਕਦਾ ਹੈ ਅਤੇ ਆਪਣਾ ਕਾਰਡ ਦਿਖਾ ਕੇ ਆਪਣਾ ਇਲਾਜ ਕਰਵਾ ਸਕਦਾ ਹੈ। ਈ-ਕਾਰਡ ਜਾਰੀ ਕਰ ਦਿੱਤੇ ਗਏ ਹਨ। ਮੋਬਾਇਲ ਤੇ ਵੀ ਫੈਸਿਲਟੀ ਦੇ ਦਿੱਤੀ ਗਈ ਹੈ। ਉਹ ਕਾਰਡ ਦਿਖਾ ਕੇ ਪੈਨਲ ਦੇ ਕਿਸੇ ਹਸਪਤਾਲ ਵਿੱਚ ਜਾ ਕੇ ਇਲਾਜ ਕਰਵਾ ਸਕਦਾ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੁਹਾਲੀ ਵਿੱਚ 4-5 ਵੱਡੇ ਹਸਪਤਾਲ ਹਨ, ਉਹ ਇਸ ਸਕੀਮ ਵਾਲਿਆਂ ਦਾ ਕਾਰਡ ਫੜਨ ਨੂੰ ਤਿਆਰ ਨਹੀਂ ਹਨ। ਹਸਪਤਾਲ ਵਾਲੇ ਕਾਰਡ ਵਾਲਿਆਂ ਨੂੰ ਕਹਿੰਦੇ ਹਨ ਕਿ ਤੁਸੀਂ ਕੱਲ ਆਇਓ, ਪਰਸੋਂ ਆਇਓ, ਤਿੰਨ-ਤਿੰਨ ਮਹੀਨੇ ਚੱਕਰ ਲਗਵਾਉਂਦੇ ਰਹਿੰਦੇ ਹਨ ਪਰ ਕੋਈ ਅਮਲ ਨਹੀਂ ਹੁੰਦਾ ਹੈ। ਕੀ ਮੰਤਰੀ ਸਾਹਿਬ ਉਨ੍ਹਾਂ ਨੂੰ ਬਕਾਇਦਾ ਪੁੱਛਣਗੇ?

**ਮੰਤਰੀ :** ਇਸ ਤਰ੍ਹਾਂ ਦਾ ਜੇਕਰ ਕੋਈ ਕੇਸ ਹੈ ਤਾਂ ਸਾਡੇ ਧਿਆਨ ਵਿੱਚ ਲਿਆ ਦਿੱਤਾ ਜਾਵੇ, ਉਸ ਹਸਪਤਾਲ ਨੂੰ ਅਸੀਂ ਪੈਨਲ ਵਿੱਚੋਂ ਕੈਂਸਲ ਦਿਆਂਗੇ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਹੈਲਥ ਇਨਸ਼ਿਓਰੈਂਸ ਸਕੀਮ ਹੈ, ਇਸ ਦੇ ਥੱਲੇ ਸਰਕਾਰ ਦੀ ਕਿਹੜੀ ਕਿਹੜੀ ਕੈਟਾਗਰੀ ਦੇ ਮੁਲਾਜ਼ਮ ਆਉਣਗੇ ? ਕੀ ਵਿਧਾਨ ਸਭਾ ਅਤੇ ਕਾਰਪੋਰੇਸ਼ਨਾਂ ਦੇ ਮੁਲਾਜ਼ਮ ਵੀ ਇਸ ਵਿੱਚ ਸ਼ਾਮਲ ਹਨ ? ਕੀ ਇਨ੍ਹਾਂ ਨੂੰ ਕੋਈ ਲਾਹੇਵੰਦ ਫਾਇਦਾ ਮਿਲੇਗਾ?

**ਮਾਨਯੋਗ ਸਪੀਕਰ :** ਹਾਂ ਜੀ, ਜਿਆਨੀ ਜੀ, ਕੀ ਵਿਧਾਨ ਸਭਾ ਦੇ ਮੁਲਾਜ਼ਮ ਵੀ ਇਸ ਸਕੀਮ ਦਾ ਫਾਇਦਾ ਲੈ ਸਕਦੇ ਹਨ ?

**ਮੰਤਰੀ :** ਜੋ ਵੀ ਸਰਕਾਰੀ ਮੁਲਾਜ਼ਮ, ਜਿਹੜੇ ਰਿਟਾਇਰ ਹੋ ਗਏ, ਉਹ ਵੀ ਅਤੇ ਜਿਹੜੇ ਮੌਜੂਦਾ ਕੰਮ ਕਰ ਰਹੇ ਹਨ, ਉਹ ਵੀ ਸਾਰੇ ਇਸ ਸਕੀਮ ਦੇ ਵਿੱਚ ਕਵਰ ਹੋਣਗੇ।

**ਮਾਨਯੋਗ ਸਪੀਕਰ :** ਕੀ ਵਿਧਾਨ ਸਭਾ ਦੇ ਮੁਲਾਜ਼ਮ ਵੀ ਇਸ ਸਕੀਮ ਵਿੱਚ ਕਵਰ ਹੋਣਗੇ?

**ਸਰਦਾਰ ਜਗਮੋਹਨ ਸਿੰਘ ਕੰਗ :** ਕੀ ਵਿਧਾਨ ਸਭਾ ਤੇ ਕਾਰਪੋਰੇਸ਼ਨਾਂ ਦੇ ਮੁਲਾਜ਼ਮ ਇਸ ਸਕੀਮ ਵਿੱਚ ਕਵਰ ਹੋਣਗੇ ? ਜਵਾਬ ਦਿਓ ਮੰਤਰੀ ਜੀ।

**ਮੰਤਰੀ :** ਜਿਹੜੇ ਸਰਕਾਰੀ ਮੁਲਾਜ਼ਮ ਹਨ, ਉਹ ਕਵਰ ਹੋਣਗੇ। ਅਗਰ ਵਿਧਾਨ ਸਭਾ ਦੇ ਸਰਕਾਰੀ ਮੁਲਾਜ਼ਮ ਹਨ ਤਾਂ ਉਹ ਵੀ ਕਵਰ ਹੋਣਗੇ । ਮੈਂ ਸਰਕਾਰੀ ਮੁਲਾਜ਼ਮਾਂ ਦੀ ਗੱਲ ਕਰ ਰਿਹਾ ਹਾਂ।

**ਸਰਦਾਰ ਜਗਮੋਹਨ ਸਿੰਘ ਕੰਗ :** ਸਾਡੀਆਂ ਇੰਨੀਆਂ ਕਾਰਪੋਰੇਸ਼ਨਾਂ ਹਨ, ਕੀ ਉਨ੍ਹਾਂ ਦੇ ਮੁਲਾਜ਼ਮ ਇਸ ਸਕੀਮ ਦੇ ਅੰਡਰ ਕਵਰ ਹੋਣਗੇ? ਦੱਸੋ ਸਰਕਾਰੀ ਮੁਲਾਜ਼ਮਾਂ ਦੀ ਕੀ ਡੈਫੀਨੇਸ਼ਨ ਹੈ? He should clarify on the floor of the House.

**ਮਾਨਯੋਗ ਸਪੀਕਰ :** ਕੀ ਵਿਧਾਨ ਸਭਾ ਦੇ ਵੀ ਮੁਲਾਜ਼ਮ ਇਸ ਸਕੀਮ ਵਿੱਚ ਕਵਰ ਹੋਣਗੇ?

**ਮੰਤਰੀ :** ਦੇਖੋ ਜੀ, ਜਿਹੜੇ ਮੁਲਾਜ਼ਮ ਪੰਜਾਬ ਸਰਕਾਰ ਦੇ ਖਜ਼ਾਨੇ ਤੋਂ ਤਨਖਾਹ ਲੈ ਰਹੇ ਹਨ, ਉਹ ਸਾਰੇ ਆਉਣਗੇ। ਬਾਕੀ ਜਿਸ ਕਿਸੇ ਨੇ ਵੀ ਆਉਣਾ ਹੈ, ਉਹ ਸਰਕਾਰ ਦੀ knowlege ਵਿੱਚ ਲਿਆ ਦੇਣ, ਬਾਦਲ ਸਾਹਿਬ ਬੈਠੇ ਹਨ, ਉਨ੍ਹਾਂ ਨੂੰ ਵੀ ਕਵਰ ਕੀਤਾ ਜਾ ਸਕਦਾ ਹੈ।

**ਸਰਦਾਰ ਜਗਮੋਹਨ ਸਿੰਘ ਕੰਗ :** ਸਰ, ਇਹ ਬੜਾ ਵੇਗ ਜਿਹਾ ਜਵਾਬ ਹੈ ਕਿ ਉਹ ਤਨਖਾਹ ਲੈ ਰਿਹਾ ਹੈ। He should clarify ਕਿ ਸਰਕਾਰੀ ਮੁਲਾਜ਼ਮ ਕਿਹੜਾ ਹੈ?

**ਮਾਨਯੋਗ ਸਪੀਕਰ :** ਕੰਗ ਸਾਹਿਬ, ਜਵਾਬ ਆ ਗਿਆ ਹੈ। ਅਗਲਾ ਸਵਾਲ, ਸ਼੍ਰੀਮਤੀ ਸੀਮਾ ਕੁਮਾਰੀ ਜੀ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ. : 2263**

(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

## ਮਿਉਂਸਿਪਲ ਕਾਰਪੋਰੇਸ਼ਨ, ਪਟਿਆਲਾ ਵਿੱਚ ਗਰੀਨ ਪਾਰਕਾਂ ਦਾ ਰੱਖ-ਰੱਖਾਵ ਕਰਨਾ

***2308. ਸ਼੍ਰੀਮਤੀ ਪਰਨੀਤ ਕੌਰ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਮਿਉਂਸਿਪਲ ਕਾਰਪੋਰੇਸ਼ਨ, ਪਟਿਆਲਾ ਦੀਆਂ ਹੱਦਾਂ ਦੇ ਅੰਦਰ-ਅੰਦਰ ਗਰੀਨ ਪਾਰਕਾਂ ਦੀ ਥਾਂ ਅਤੇ ਗਿਣਤੀ ਕਿੰਨੀ ਹੈ;

(ਅ) ਕੀ ਪਿਛਲੇ ਪੰਜ ਵਿੱਤੀ ਸਾਲਾਂ ਦੇ ਦੌਰਾਨ ਮਿਉਂਸਿਪਲ ਕਾਰਪੋਰੇਸ਼ਨ, ਪਟਿਆਲਾ ਨੇ ਇਨ੍ਹਾਂ ਗਰੀਨ ਪਾਰਕਾਂ ਦੇ ਰੱਖ-ਰਖਾਵ ਤੇ ਕੋਈ ਖਰਚਾ ਕੀਤਾ ਹੈ; ਜੇਕਰ ਅਜਿਹਾ ਹੋਵੇ ਤਾਂ ਕੀਤੇ ਗਏ ਕੰਮ ਅਤੇ ਕੀਤੇ ਗਏ ਖਰਚੇ ਦੇ ਸਾਲ-ਵਾਰ ਵੇਰਵੇ ਕੀ ਹਨ ?

**ਸ਼੍ਰੀ ਅਨਿਲ ਜੋਸ਼ੀ :**

(ੳ) ਨਗਰ ਨਿਗਮ, ਪਟਿਆਲਾ ਦੀ ਹਦੂਦ ਅੰਦਰ ਕੁੱਲ 235 ਪਾਰਕ/ਗਰੀਨ ਬੈਲਟ ਹਨ, ਜਿਨ੍ਹਾਂ ਦਾ ਕੁੱਲ ਰਕਬਾ 359966.44 ਵਰਗ ਗਜ਼ ਹੈ;

(ਅ) ਪਿਛਲੇ ਪੰਜ ਵਿੱਤੀ ਸਾਲਾਂ ਦੌਰਾਨ ਨਗਰ ਨਿਗਮ, ਪਟਿਆਲਾ ਵਲੋਂ ਇਨ੍ਹਾਂ ਵਿੱਚੋਂ 98 ਪਾਰਕਾਂ ਦੇ ਰੱਖ-ਰਖਾਵ ਤੇ 477.79 ਲੱਖ ਰੁਪਏ ਖਰਚਾ ਕੀਤਾ ਗਿਆ ਹੈ, ਜਿਸ ਦਾ ਸਾਲ-ਵਾਰ ਵੇਰਵਾ ਹੇਠ ਅਨੁਸਾਰ ਹੈ:-

| | | | |
|---|---|---|---|
| 1) | 2011-12 | = | 80.10 ਲੱਖ |
| 2) | 2012-13 | = | 88.00 ਲੱਖ |
| 3) | 2013-14 | = | 95.95 ਲੱਖ |
| 4) | 2014-15 | = | 102.74 ਲੱਖ |
| 5) | 2015-16 | = | 111.00 ਲੱਖ |
| | **ਕੁੱਲ** | = | 477.79 ਲੱਖ |

**ਸ਼੍ਰੀਮਤੀ ਪਰਨੀਤ ਕੌਰ :** ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ

ਹੈ ਕਿ 477.79 ਲੱਖ ਰੁਪਿਆ ਪਾਰਕਾਂ ਲਈ ਖਰਚਿਆ ਗਿਆ ਹੈ ਅਤੇ ਇਨ੍ਹਾਂ ਪਾਰਕਾਂ ਲਈ ਜਿਹੜੀ ਇੰਪਲਾਇਮੈਂਟ ਕੀਤੀ ਹੋਈ ਹੈ, ਉਸ ਲਈ ਹਾਰਟੀਕਲਚਰ ਵਿੰਗ ਹੈ ਜੋ ਕਿ ਅਲੱਗ ਹੈ। ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਇਨ੍ਹਾਂ ਦੀਆਂ ਸੈਲਰੀਜ਼ ਦੀਆਂ ਕੀ ਡਿਟੇਲਜ਼ ਹਨ ? ਮੈਂ ਇਹ ਵੀ ਪੁੱਛਣਾ ਚਾਹੁੰਦੀ ਹਾਂ ਕਿ 4 ਕਰੋੜ 77 ਲੱਖ ਦਾ ਜਿਹੜਾ ਖਰਚਾ ਕੀਤਾ ਗਿਆ ਹੈ, ਕੀ ਇਹ ਸਿਰਫ ਸੈਲਰੀਜ਼ ਤੇ ਹੀ ਖਰਚ ਕੀਤਾ ਗਿਆ ਹੈ ਅਤੇ ਜਿਨ੍ਹਾਂ ਮੁਲਾਜ਼ਮਾਂ ਦੀ ਸੈਲਰੀਜ਼ ਤੇ ਇਹ ਪੈਸਾ ਖਰਚ ਕੀਤਾ ਗਿਆ ਹੈ, ਕੀ ਉਨ੍ਹਾਂ ਨੇ ਇਨ੍ਹਾਂ ਪਾਰਕਾਂ ਦੀ ਹੀ ਦੇਖਭਾਲ ਕੀਤੀ ਹੈ ਜਾਂ ਉਨ੍ਹਾਂ ਮੁਲਾਜ਼ਮਾਂ ਨੇ ਕਿਤੇ ਹੋਰ ਵੀ ਡਿਊਟੀਆਂ ਕੀਤੀਆਂ ਹਨ ?

**ਮੰਤਰੀ :** ਸਪੀਕਰ ਸਾਹਿਬ, ਵੈਸੇ ਇਨ੍ਹਾਂ ਦਾ ਇਹ ਸਵਾਲ ਬਣਦਾ ਤਾਂ ਨਹੀਂ ਹੈ। ਇਨ੍ਹਾਂ ਨੇ ਜਿਹੜਾ ਸਵਾਲ ਕੀਤਾ ਹੈ, ਉਸ ਦਾ ਜਵਾਬ ਮੈਂ ਦੇ ਦਿੱਤਾ ਹੈ। ਕਾਰਪੋਰੇਸ਼ਨ ਹੀ ਇਨ੍ਹਾਂ ਪਾਰਕਾਂ ਨੂੰ ਦੇਖਦੀ ਹੈ। ਜਿਹੜੇ ਕਾਰਪੋਰੇਸ਼ਨ ਦੇ ਅਫ਼ਸਰ ਹਨ, ਉਨ੍ਹਾਂ ਨੇ ਹੀ ਇਹ ਕੰਮ ਦੇਖਣੇ ਹਨ ਅਤੇ ਪੈਸਾ ਵੀ ਕਾਰਪੋਰੇਸ਼ਨ ਵਿੱਚੋਂ ਹੀ ਲੱਗਣਾ ਹੈ। ਇਸ ਤਰ੍ਹਾਂ ਦੀ ਕੋਈ ਡਿਟੇਲ ਨਹੀਂ ਹੁੰਦੀ ਕਿ ਇਹ ਅਫ਼ਸਰ ਇਸ ਪਾਰਕ ਨੂੰ ਦੇਖੇਗਾ। ਸਾਰੇ ਕਾਰਪੋਰੇਸ਼ਨ ਦੇ ਹੀ ਮੁਲਾਜ਼ਮ ਹੁੰਦੇ ਹਨ, ਜਿਨ੍ਹਾਂ ਨੇ ਇਹ ਕੰਮ ਕਰਨਾ ਹੁੰਦਾ ਹੈ। ਕੁਝ ਸੁਸਾਇਟੀਆਂ ਵੀ ਬਣੀਆਂ ਹਨ, ਉਨ੍ਹਾਂ ਦੀ ਕੋਲਾਬੋਰੇਸ਼ਨ ਨਾਲ ਵੀ ਕਈ ਪਾਰਕਾਂ ਦਾ ਰੱਖ-ਰਖਾਵ ਹੁੰਦਾ ਹੈ।

**ਸ਼੍ਰੀਮਤੀ ਪਰਨੀਤ ਕੌਰ :** ਮੈਂ ਪੁੱਛਣਾ ਚਾਹੁੰਦੀ ਹਾਂ ਕਿ ਕੀ ਇਨ੍ਹਾਂ ਪਾਰਕਾਂ ਵਿੱਚ ਦਰਖਤਾਂ ਦੀ ਪਲਾਂਟੇਸ਼ਨ ਕੀਤੀ ਗਈ ਹੈ ਜਾਂ ਨਹੀਂ? ਇੱਸ ਲਈ ਕਿੰਨਾ ਪੈਸਾ ਖਰਚ ਕੀਤਾ ਗਿਆ ਹੈ? ਕੀ ਪਲਾਂਟੇਸ਼ਨ ਲਈ ਕੋਈ ਅਲੱਗ ਪੈਸਾ ਰੱਖਿਆ ਹੋਇਆ ਹੈ?

**ਮੰਤਰੀ :** ਸਪੀਕਰ ਸਾਹਿਬ, ਮੈਂ ਜਵਾਬ ਤਾਂ ਦੇ ਦਿੱਤਾ ਹੈ ਕਿ 4 ਕਰੋੜ 77 ਲੱਖ ਰੁਪਿਆ ਖਰਚ ਕੀਤਾ ਗਿਆ ਹੈ। ਇਸ ਤੋਂ ਇਲਾਵਾ ਜੇਕਰ ਬੀਬੀ ਜੀ ਦੀ ਸਪੈਸੀਫਿਕ ਪਲਾਂਟੇਸ਼ਨ ਵਾਸਤੇ ਕੋਈ ਪਰਪੋਜ਼ਲ ਹੈ ਤਾਂ ਉਹ ਦੇ ਦੇਣ। ਮੇਰਾ ਤਾਂ ਖਿਆਲ ਸੀ ਕਿ ਬਾਕੀ ਪਾਰਕਾਂ ਦੀ ਗੱਲ ਕਰਨਗੇ ਕਿਉਂਕਿ ਮੈਂ 235 ਵਿੱਚੋਂ 98 ਪਾਰਕਾਂ ਦੀ ਗੱਲ ਕੀਤੀ ਹੈ, ਜਿਹੜੇ ਕਿ ਮੇਨਟੇਨ ਕੀਤੇ ਗਏ ਹਨ। ਬਾਕੀ ਜਿਹੜੇ ਹਨ, ਉਨ੍ਹਾਂ ਲਈ ਵੀ ਅਸੀਂ ਇਸ ਬਰਸਾਤ ਦੇ

[ ਸਥਾਨਕ ਸਰਕਾਰ ਮੰਤਰੀ ]

ਮੌਸਮ ਵਿੱਚ ਹੀ ਪਲਾਂਟੇਸ਼ਨ ਅਤੇ ਮੈਂਟੀਨੈਂਸ ਸ਼ੁਰੂ ਕਰ ਰਹੇ ਹਾਂ। ਕੁਝ ਇਨਕਰੋਚਮੈਂਟ ਹੈ, ਉਹ ਵੀ ਖਤਮ ਕਰ ਰਹੇ ਹਾਂ। ਮੈਂ ਹਦਾਇਤਾਂ ਕੀਤੀਆਂ ਹਨ ਕਿ ਜਿਹੜੇ ਬਾਕੀ ਰਹਿੰਦੇ ਪਾਰਕ ਹਨ, ਉਨ੍ਹਾਂ ਨੂੰ ਵੀ ਜਲਦੀ ਸ਼ੁਰੂ ਕੀਤਾ ਜਾਵੇ। ਅਸੀਂ ਪਲਾਂਟੇਸ਼ਨ ਵੀ ਕਰਾਂਗੇ। ਜੇਕਰ ਤੁਹਾਡੇ ਕੋਲ ਕੋਈ ਸਪੈਸੀਫਿਕ ਪਰਪੋਜ਼ਲ ਹੈ ਤਾਂ ਦੱਸ ਦਿਉ। ਅਸੀਂ ਸਭ ਕੁਝ ਕਰਾਂਗੇ ਕਿਉਂਕਿ ਅਸੀਂ ਸ਼ਤ ਪ੍ਰਤੀਸ਼ਤ ਡਿਵੈਲਪਮੈਂਟ ਦੇ ਟੈਂਡਰ ਮੰਗੇ ਹਨ। ਜੇਕਰ ਤੁਹਾਡੀ ਕੋਈ ਐਡੀਸ਼ਨ ਹੋਵੇ ਤਾਂ ਅਸੀਂ ਉਹ ਵੀ ਕਰਕੇ ਪਾਰਕਾਂ ਨੂੰ ਹੋਰ ਵਧੀਆ ਬਣਾ ਦਿਆਂਗੇ।

**ਸ਼੍ਰੀਮਤੀ ਪਰਨੀਤ ਕੌਰ :** ਧੰਨਵਾਦ।

---

## ਦੋਰਾਹਾ ਸ਼ਹਿਰ ਵਿੱਚ ਲਗਾਏ ਜਾ ਰਹੇ ਵਾਟਰ ਟਰੀਟਮੈਂਟ ਪਲਾਂਟ ਨਾਲ ਜ਼ਮੀਨ ਦੇਣ ਵਾਲੇ ਪਿੰਡਾਂ ਨੂੰ ਜੋੜਨਾ

*2493. **ਜਸਟਿਸ ਨਿਰਮਲ ਸਿੰਘ :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਲੁਧਿਆਣਾ ਜ਼ਿਲ੍ਹੇ ਦੇ ਦੋਰਾਹਾ ਸ਼ਹਿਰ ਲਈ ਗਲਾਡਾ ਵੱਲੋਂ ਲਗਾਏ ਜਾ ਰਹੇ ਵਾਟਰ ਟਰੀਟਮੈਂਟ ਪਲਾਂਟ ਲਈ ਅੜੈਚਾਂ ਅਤੇ ਬੇਗੋਵਾਲ ਪਿੰਡਾਂ ਨੇ ਜ਼ਮੀਨ ਦਿੱਤੀ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਉਨ੍ਹਾਂ ਪਿੰਡਾਂ ਦੇ ਪਾਣੀ ਦੇ ਟਰੀਟਮੈਂਟ/ਨਿਕਾਸ ਨੂੰ ਦੋਰਾਹਾ ਵਾਟਰ ਟਰੀਟਮੈਂਟ ਪਲਾਂਟ ਨਾਲ ਜੋੜਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਹ ਕੰਮ ਕਦੋਂ ਤੱਕ ਮੁਕੰਮਲ ਕੀਤਾ ਜਾਵੇਗਾ ?

**ਸਰਦਾਰ ਸੁਖਬੀਰ ਸਿੰਘ ਬਾਦਲ :** ਲੁਧਿਆਣਾ ਜ਼ਿਲ੍ਹੇ ਦੇ ਦੋਰਾਹਾ ਸ਼ਹਿਰ ਲਈ ਅੜੈਚਾਂ ਅਤੇ ਬੇਗੋਵਾਲ ਪਿੰਡਾਂ ਨੇ ਵਾਟਰ ਟਰੀਟਮੈਂਟ ਪਲਾਂਟ ਲਈ ਜ਼ਮੀਨ ਨਹੀਂ ਦਿੱਤੀ ਹੈ ਸਗੋਂ ਗਲਾਡਾ ਵੱਲੋਂ ਦੋਰਾਹਾ ਵਿਖੇ ਤਿੰਨ ਸੀਵਰੇਜ ਟਰੀਟਮੈਂਟ ਪਲਾਂਟ ਲਗਾਏ ਜਾ ਚੁੱਕੇ ਹਨ, ਜਿਨ੍ਹਾਂ ਵਿੱਚੋਂ ਦੋ ਸੀਵਰੇਜ ਟਰੀਟਮੈਂਟ ਪਲਾਂਟ ਲਗਾਉਣ ਵਾਸਤੇ ਇਨ੍ਹਾਂ ਪਿੰਡਾਂ ਦੀ ਜ਼ਮੀਨ ਸਰਕਾਰ ਵੱਲੋਂ ਐਕਵਾਇਰ ਕੀਤੀ ਗਈ ਸੀ ।

**ਜਸਟਿਸ ਨਿਰਮਲ ਸਿੰਘ :** ਸਪੀਕਰ ਸਾਹਿਬ, ਇਹ ਠੀਕ ਹੈ ਕਿ ਇਨ੍ਹਾਂ ਪਿੰਡਾਂ ਦੀ ਜ਼ਮੀਨ ਪਿੰਡ ਵਾਲਿਆਂ ਨੇ ਫਰੀ ਨਹੀਂ ਦਿੱਤੀ ਸੀ ਪਰੰਤੂ ਇਹ ਜ਼ਮੀਨ ਐਕੁਆਇਰ ਕੀਤੀ ਗਈ ਸੀ। ਜਦੋਂ ਇਹ ਜ਼ਮੀਨ ਐਕੁਆਇਰ

ਕੀਤੀ ਗਈ ਸੀ ਤਾਂ ਗਲਾਡਾ ਵੱਲੋਂ ਇੱਕ ਵਾਅਦਾ ਕੀਤਾ ਗਿਆ ਸੀ ਕਿ ਇਨ੍ਹਾਂ ਪਿੰਡਾਂ ਦੇ ਪਾਣੀ ਨੂੰ ਟਰੀਟਮੈਂਟ ਪਲਾਂਟ ਨਾਲ ਜੋੜ ਦਿੱਤਾ ਜਾਵੇਗਾ। ਦੋ ਟਰੀਟਮੈਂਟ ਪਲਾਂਟ ਇਨ੍ਹਾਂ ਪਿੰਡਾਂ ਵਿੱਚ ਐਸਟਬਲਿਸ਼ ਹੋ ਗਏ ਹਨ ਤੇ ਇਹ ਦੋਵੇਂ ਪਿੰਡ ਦੋਰਾਹੇ ਦੇ ਨਾਲ ਹਨ - ਅੜੈਚਾਂ ਵੀ ਤੇ ਬੇਗੋਵਾਲ ਵੀ ਤੇ ਇਸ ਦੇ ਐਸਟੀਮੇਟ ਵੀ ਬਣੇ ਸੀ। ਦੋਵੇਂ ਪਿੰਡਾਂ ਨੂੰ ਵਾਟਰ ਟਰੀਟਮੈਂਟ ਤੇ ਸੀਵਰੇਜ ਨਾਲ ਜੋੜਨ ਦਾ ਐਸਟੀਮੇਟ 56 ਲੱਖ ਰੁਪਏ ਦਾ ਸੀ ਤੇ ਪਿੰਡ ਵਾਲਿਆਂ ਕੋਲ ਕੋਈ ਸਾਧਨ ਨਹੀਂ। ਮੈਂ ਮੁੱਖ ਮੰਤਰੀ ਸਾਹਿਬ ਅਤੇ ਉਪ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਵੀ ਕਰਦਾ ਹਾਂ ਤੇ ਇਨ੍ਹਾਂ ਕੋਲੋਂ ਪੁੱਛਣਾ ਵੀ ਚਾਹੁੰਦਾ ਹਾਂ ਕਿ ਇੰਨੇ ਥੋੜ੍ਹੇ ਪੈਸਿਆਂ ਨਾਲ ਜੇ ਦੋ ਪਿੰਡਾਂ ਦਾ ਸੀਵਰੇਜ ਪਲਾਂਟ ਤੇ ਵਾਟਰ ਟਰੀਟਮੈਂਟ ਹੋ ਸਕਦਾ ਹੈ ਤਾਂ ਇਸ ਦੀ ਤੁਸੀਂ ਕੋਈ ਪ੍ਰਪੋਜ਼ਲ ਬਣਾਉਗੇ ?

**ਮਾਨਯੋਗ ਸਪੀਕਰ :** ਇਸ ਬਾਰੇ ਮੈਂ ਵੀ ਬੇਨਤੀ ਕਰਦਾ ਹਾਂ ਕਿ ਗਲਾਡਾ ਵਾਲੇ ਇਹ ਮੰਨ ਕੇ ਗਏ ਸੀ ਕਿ ਇਸ ਨੂੰ ਕਰ ਦਿਆਂਗੇ। ਹੁਣ ਸਿਰਫ ਇਨ੍ਹਾਂ ਦਾ ਥੋੜ੍ਹਾ ਜਿਹਾ ਲੋਕਲ ਵਾਲਿਆਂ ਦਾ ਅਤੇ ਗਲਾਡਾ ਵਾਲਿਆਂ ਦਾ ਮਸਲਾ ਹੈ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਹਲਕਾ ਵੀ ਆਪ ਜੀ ਦਾ ਹੈ ਤੇ ਆਪ ਜੀ ਨੇ ਮੀਟਿੰਗ ਵੀ ਕੀਤੀ ਸੀ ਕਿ 56 ਲੱਖ ਦੀ ਜ਼ਰੂਰਤ ਹੈ, ਉਹ ਪੀ.ਆਈ.ਡੀ.ਬੀ. ਤੋਂ ਦਿੱਤਾ ਜਾਵੇਗਾ।

**ਜਸਟਿਸ ਨਿਰਮਲ ਸਿੰਘ :** ਧੰਨਵਾਦ ਜੀ।

---

## ਦੀਨਾਨਗਰ ਹਲਕੇ ਵਿੱਚ ਪੀਣ ਵਾਲਾ ਪਾਣੀ ਮੁਹੱਈਆ ਕਰਵਾਉਣਾ

*2324. **ਸ਼੍ਰੀਮਤੀ ਅਰੁਨਾ ਚੌਧਰੀ :** ਕੀ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਦੀਨਾਨਗਰ ਹਲਕੇ ਵਿੱਚ ਪੈਂਦੇ ਉਨ੍ਹਾਂ ਪਿੰਡਾਂ ਦੀ ਗਿਣਤੀ ਅਤੇ ਸੂਚੀ ਕੀ ਹੈ, ਜਿੱਥੇ ਅਜੇ ਤੱਕ ਪੀਣ ਵਾਲੇ ਪਾਣੀ ਦੀ ਸਹੂਲਤ ਨਹੀਂ ਹੈ;

(ਅ) ਕੀ ਸਰਕਾਰ ਉਪਰੋਕਤ ਪਿੰਡਾਂ ਵਿੱਚ ਸਮਾਂ-ਬੱਧ ਪ੍ਰੋਗਰਾਮ ਅਧੀਨ ਪੀਣਯੋਗ ਪਾਣੀ ਮੁਹੱਈਆ ਕਰਵਾਉਣ ਲਈ ਕੋਈ ਪਾਲਿਸੀ

[ ਸ਼੍ਰੀਮਤੀ ਅਰੁਨਾ ਚੌਧਰੀ ]

ਬਣਾਉਣ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ?

**ਸਰਦਾਰ ਸੁਰਜੀਤ ਸਿੰਘ ਰੱਖੜਾ :** (ੳ) ਹਲਕਾ ਦੀਨਾਨਗਰ ਵਿੱਚ ਸਿਰਫ ਚਾਰ ਪਿੰਡਾਂ ਭਾਵ ਕੋਠੇ ਭਗਵਾਨਪੁਰ, ਝੰਜੀ ਸਰੂਪ ਦਾਸ, ਕੁੱਲੀਆਂ ਮਹਾਸ਼ਾ ਤੇ ਗੁੰਜੀਆ ਬੇਟ ਵਿੱਚ ਅਜੇ ਤੱਕ ਪੀਣ ਵਾਲੇ ਪਾਣੀ ਦੀ ਸਹੂਲਤ ਮੁਹੱਈਆ ਨਹੀਂ ਹੈ।

(ਅ) ਇਨ੍ਹਾਂ ਚਾਰ ਪਿੰਡਾਂ ਨੂੰ ਨੈਸ਼ਨਲ ਰੂਰਲ ਡਰਿੰਕਿੰਗ ਵਾਟਰ ਪ੍ਰੋਗਰਾਮ ਅਧੀਨ ਕਵਰ ਕੀਤਾ ਗਿਆ ਹੈ। ਇਹ ਕੰਮ ਪ੍ਰਗਤੀ ਅਧੀਨ ਹੈ ਅਤੇ ਮਿਤੀ 30.06.16 ਤੱਕ ਪੂਰਾ ਕਰ ਲਿਆ ਜਾਵੇਗਾ। ਇਸ ਤੋਂ ਬਿਨਾਂ ਜੇਕਰ ਕੋਈ ਹੋਰ ਪਿੰਡ ਹਨ ਤਾਂ ਉਹ ਵੀ ਦੱਸ ਦੇਣ।

**ਮਾਨਯੋਗ ਸਪੀਕਰ :** ਬੀਬੀ ਜੀ, ਹੁਣ ਤਾਂ ਤੁਹਾਨੂੰ ਧੰਨਵਾਦ ਕਰਨਾ ਚਾਹੀਦਾ ਹੈ। ਉਹ ਕਹਿੰਦੇ ਹਨ ਕਿ 30.6.16 ਤੱਕ ਮੁਕੰਮਲ ਕਰ ਦੇਣਗੇ।

**ਸ਼੍ਰੀਮਤੀ ਅਰੁਨਾ ਚੌਧਰੀ :** ਸਰ, ਮੈਂ ਮੰਤਰੀ ਜੀ ਨੂੰ ਇਹ ਬੇਨਤੀ ਕਰਨੀ ਚਾਹੁੰਦੀ ਹਾਂ ਕਿ ਇਨ੍ਹਾਂ ਦੇ ਰਿਕਾਰਡ ਵਿੱਚ ਇਹ ਚਾਰ ਪਿੰਡ ਹੀ ਰਹਿੰਦੇ ਹਨ। ਇਹ ਤਾਂ ਤੁਸੀਂ 30 ਜੂਨ ਤੱਕ ਪੂਰਾ ਕਰ ਦਿਓਗੇ ਲੇਕਿਨ 16 ਪਿੰਡਾਂ ਦੀ ਲਿਸਟ ਮੇਰੇ ਕੋਲ ਹੈ ਜਿੱਥੇ ਪੀਣ ਵਾਲਾ ਪਾਣੀ ਨਹੀਂ ਪਹੁੰਚ ਰਿਹਾ। ਇਹ ਲਿਸਟ ਜੇ ਤੁਸੀਂ ਕਹਿੰਦੇ ਹੋ ਤਾਂ ਮੈਂ ਤੁਹਾਨੂੰ ਮੁਹੱਈਆ ਕਰਵਾ ਦਿੰਦੀ ਹਾਂ। ਇਨ੍ਹਾਂ ਪਿੰਡਾਂ ਵਿੱਚ ਜਾਂ ਤਾਂ ਇਨ੍ਹਾਂ ਦੀ ਪਾਈਪਜ਼ ਖਰਾਬ ਹਨ ਜਾਂ ਚਾਰ ਪਿੰਡ ਮੱਧੇਪੁਰ, ਖੁਸ਼ੀਪੁਰ, ਹਕੀਮਪੁਰ, ਕਾਠਗੜ੍ਹ ਨੂੰ ਬੈਂਸ (Bains) ਤੋਂ ਪਾਣੀ ਜਾਂਦਾ ਹੈ। ਹਵੇਲੀ ਅਤੇ ਰਾਏਪੁਰ ਇਨ੍ਹਾਂ ਦਾ ਬੋਰ ਬੈਠ ਗਿਆ ਹੈ। ਸੋ, ਇਨ੍ਹਾਂ ਚੀਜ਼ਾਂ ਨੂੰ ਰਿਪੇਅਰ ਵਾਸਤੇ ਟਾਈਮ ਲੱਗਣਾ ਹੈ । ਜੇ ਤੁਸੀਂ ਇਨ੍ਹਾਂ 16 ਪਿੰਡਾਂ ਵਿੱਚ ਡੀਪ ਬੋਰ ਵੈਲ ਵਾਲੇ ਹੈਂਡ ਪੰਪਜ਼ ਦੇ ਦਿਓ ਤਾਂ ਪਿੰਡ ਵਾਲੇ ਸਾਫ ਪਾਣੀ ਪੀ ਸਕਣਗੇ ਕਿਉਂਕਿ ਹੁਣ ਇਹ 16 ਪਿੰਡਾਂ ਦੇ ਵਾਸੀ ਗੰਦਾ ਪਾਣੀ ਪੀਣ ਲਈ ਮਜਬੂਰ ਹਨ। ਕੀ ਤੁਸੀਂ ਅਜਿਹਾ ਕਰੋਗੇ ਤੇ ਕਦੋਂ ਤੱਕ ਕਰੋਗੇ ? 32 ਲੱਖ ਵਿੱਚ ਇਹ ਸਾਰਾ ਕੰਮ ਹੋ ਜਾਣਾ ਹੈ। ਲੱਖ-ਲੱਖ ਦਾ ਇੱਕ ਡੀਪ ਬੋਰ ਹੈਂਡ ਪੰਪ ਬਣ ਜਾਵੇਗਾ। ਪਾਈਪ ਖਰਾਬ ਹੋ ਗਏ ਹਨ, ਦੂਸਰੇ ਪਾਸੇ ਪਾਣੀ ਨਹੀਂ ਪਹੁੰਚ ਰਿਹਾ ਹੈ ਤੇ ਤੁਸੀਂ ਜਲਦੀ ਕਰ ਦਿਓ। ਹਫਤੇ ਵਿੱਚ ਇਹ ਡੀਪ ਬੋਰ ਕਰਕੇ ਹੈਂਡ ਪੰਪ ਲੱਗ ਸਕਦੇ ਹਨ। ਇਹ ਤੁਸੀਂ ਕਦੋਂ ਤੱਕ ਕਰੋਗੇ?

**ਮੰਤਰੀ :** ਸਪੀਕਰ ਸਾਹਿਬ, ਇਹ ਸਾਰਾ ਕੰਮ ਸਾਡੇ ਨੋਟਿਸ ਵਿੱਚ ਆ ਗਿਆ ਹੈ। ਅਸੀਂ ਪਾਣੀ ਪਹੁੰਚਾ ਦਿੱਤਾ ਹੈ ਤੇ ਹੁਣ ਘਰ-ਘਰ ਪਾਣੀ ਪਹੁੰਚਾਉਣਾ ਹੈ। ਇਹ ਕੁਨੈਕਸ਼ਨ ਵੀ ਅਸੀਂ 31.12.2016 ਤੋਂ ਪਹਿਲਾਂ-ਪਹਿਲਾਂ ਕਰ ਦਿਆਂਗੇ।

**ਸ਼੍ਰੀਮਤੀ ਅਰੁਨਾ ਚੌਧਰੀ :** ਬਹੁਤ ਬਹੁਤ ਧੰਨਵਾਦ।

**ਮਾਨਯੋਗ ਸਪੀਕਰ :** ਹਾਂ ਜੀ, ਕੰਗ ਸਾਹਿਬ, ਦੱਸੋ ਜੀ। ਕੀ ਤੁਹਾਡੀ ਸਪਲੀਮੈਂਟਰੀ ਇਸ ਇਲਾਕੇ ਨਾਲ ਸਬੰਧਿਤ ਹੈ ਜੀ ?

**ਸਰਦਾਰ ਜਗਮੋਹਨ ਸਿੰਘ ਕੰਗ :** ਮੇਰੇ ਇਲਾਕੇ ਨਾਲ ਸਬੰਧਿਤ ਹੈ ਜੀ। ਮੇਰਾ ਰੈਲੇਵੈਂਟ ਸਵਾਲ ਹੈ ਜੀ।

**ਮਾਨਯੋਗ ਸਪੀਕਰ:** ਨਹੀਂ ਜੀ, ਪਰ ਦੱਸੋ ਕੀ ਕਹਿਣਾ ਹੈ?

**ਸਰਦਾਰ ਜਗਮੋਹਨ ਸਿੰਘ ਕੰਗ:** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਪਿੱਛੇ ਜਿਹੇ ਪੰਜਾਬ ਸਰਕਾਰ ਦੀ ਪਾਲਿਸੀ ਤਹਿਤ ਜਿੰਨੇ ਟਿਊਬਵੈਲ ਸਨ, ਉਹ ਪਬਲਿਕ ਹੈਲਥ ਦੇ ਪੰਚਾਇਤਾਂ ਨੂੰ ਦੇ ਦਿੱਤੇ। ਉੱਥੇ ਤਾਂ ਪਾਰਟੀਬਾਜ਼ੀ ਬੜੀ ਹੈ ਤੇ ਉਹ ਬਿਲ ਨਹੀਂ ਦੇ ਰਹੇ। ਮੋਟਰ ਸੜ ਜਾਂਦੀ ਹੈ ਜਿਸ ਕਰਕੇ ਟਿਊਬਵੈਲ ਖਰਾਬ ਪਿਆ ਰਹਿੰਦਾ ਹੈ। ਕੀ ਸਰਕਾਰ ਦੀ ਤਜਵੀਜ਼ ਹੈ, ਪ੍ਰੋਪੋਜ਼ਲ ਹੈ ਕਿ ਸਰਕਾਰ ਇਨ੍ਹਾਂ ਨੂੰ ਦੁਬਾਰਾ ਚਲਾਏਗੀ ?

**ਮੰਤਰੀ :** ਨਹੀਂ ਜੀ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ. : 2274**

(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

## ਰਾਜੀਵ ਗਾਂਧੀ ਨੈਸ਼ਨਲ ਯੂਨੀਵਰਸਿਟੀ ਦੁਆਰਾ ਯੂ.ਜੀ.ਸੀ. ਨਿਯਮਾਂ ਨੂੰ ਅਪਣਾਉਣਾ

***2341. ਸਰਦਾਰ ਸੁਖਜਿੰਦਰ ਸਿੰਘ (ਸ਼੍ਰੀ ਬ੍ਰਹਮ ਮਹਿੰਦਰਾ ਵੱਲੋਂ ਪੇਸ਼ ਕੀਤਾ ਗਿਆ) :** ਕੀ ਉਚੇਰੀ ਸਿੱਖਿਆ ਮੰਤਰੀ ਕਿਰਪਾ ਕਰਕੇ

[ ਸਰਦਾਰ ਸੁਖਜਿੰਦਰ ਸਿੰਘ ]

ਦੱਸਣਗੇ ਕਿ –

ੳ) ਰਾਜੀਵ ਗਾਂਧੀ ਨੈਸ਼ਨਲ ਯੂਨੀਵਰਸਿਟੀ ਦੁਆਰਾ ਯੂ.ਜੀ.ਸੀ. ਵਿਨਿਯਮਾਂ, 2009 ਅਤੇ 2010 ਨੂੰ ਕਦੋਂ ਅਪਣਾਇਆ ਅਤੇ ਕੀ ਉਕਤ ਵਿਨਿਯਮਾਂ ਨੂੰ ਦੇਰੀ ਨਾਲ ਅਪਣਾਇਆ ਗਿਆ ਸੀ; ਜੇਕਰ ਅਜਿਹਾ ਹੋਵੇ ਤਾਂ ਇਸਦੇ ਕਾਰਨ ਕੀ ਹਨ;

ਅ) ਸਾਲ 2010 ਤੋਂ ਉਕਤ ਯੂਨੀਵਰਸਿਟੀ ਦੁਆਰਾ ਪੱਕੇ ਅਤੇ ਠੇਕੇ ਦੇ ਅਧਾਰ ਤੇ ਕੁੱਲ ਕਿੰਨੀ ਭਰਤੀ ਕੀਤੀ ਗਈ ਅਤੇ ਕੀ ਇਨ੍ਹਾਂ ਨਿਯੁਕਤੀਆਂ ਵਿੱਚ ਯੂ.ਜੀ.ਸੀ. ਨਿਯਮਾਂ ਨੂੰ ਅਪਣਾਇਆ ਗਿਆ ਸੀ, ਜੇਕਰ ਨਹੀਂ ਤਾਂ ਇਸਦੇ ਕਾਰਨ ਕੀ ਹਨ;

ੲ) ਕੀ ਉਪਰੋਕਤ ਵਰਣਿਤ ਨਿਯੁਕਤੀਆਂ ਵਿੱਚ ਐਸ.ਸੀ. ਅਤੇ ਐਸ.ਟੀ. ਉਮੀਦਵਾਰਾਂ ਨੂੰ ਬਣਦਾ ਰਾਖਵਾਂਕਰਨ ਦਿੱਤਾ ਗਿਆ ਸੀ; ਜੇਕਰ ਨਹੀਂ ਤਾਂ ਇਸਦੇ ਕਾਰਣ ਕੀ ਹਨ?

**ਸਰਦਾਰ ਸੁਰਜੀਤ ਸਿੰਘ ਰੱਖੜਾ :**

ੳ) ਯੂਨੀਵਰਸਿਟੀ ਤੋਂ ਪ੍ਰਾਪਤ ਜਵਾਬ ਅਨੁਸਾਰ ਰਾਜੀਵ ਗਾਂਧੀ ਨੈਸ਼ਨਲ ਯੂਨੀਵਰਸਿਟੀ ਆਫ਼ ਲਾਅ ਦੁਆਰਾ ਯੂ.ਜੀ.ਸੀ. ਵਿਨਿਯਮ 2009 ਮਿਤੀ 30.10.2009 ਨੂੰ ਅਤੇ 2010 ਨੂੰ ਮਿਤੀ 11.07.2010 ਤੋਂ ਅਪਣਾਇਆ ਹੋਇਆ ਹੈ ਅਤੇ ਇਸ ਵਿੱਚ ਕੋਈ ਦੇਰੀ ਨਹੀਂ ਹੋਈ।

ਅ) ਯੂਨੀਵਰਸਿਟੀ ਤੋਂ ਪ੍ਰਾਪਤ ਜਵਾਬ ਅਨੁਸਾਰ ਸਾਲ 2010 ਤੋਂ 9 ਪੱਕੇ ਅਤੇ 13 ਠੇਕੇ ਦੇ ਆਧਾਰ ਤੇ ਅਤੇ 7 ਪਾਰਟ ਟਾਈਮ ਅਧਿਆਪਕ ਨਿਯੁਕਤ ਕੀਤੇ ਗਏ ਹਨ। ਪੱਕੇ ਅਧਿਆਪਕਾਂ ਦੀ ਨਿਯੁਕਤੀ ਯੂ.ਜੀ.ਸੀ.ਨਿਯਮਾਂ ਅਨੁਸਾਰ ਹੈ। ਕੰਟਰੈਕਟ ਅਤੇ ਪਾਰਟ ਟਾਈਮ ਅਧਿਆਪਕਾਂ ਦੀ ਨਿਯੁਕਤੀ ਯੂਨੀਵਰਸਿਟੀ ਨਿਯਮਾਂ ਅਨੁਸਾਰ ਕੀਤੀ ਗਈ ਹੈ।

ੲ) ਯੂਨੀਵਰਸਿਟੀ ਤੋਂ ਪ੍ਰਾਪਤ ਜਵਾਬ ਅਨੁਸਾਰ ਰਾਜੀਵ ਗਾਂਧੀ ਨੈਸ਼ਨਲ ਯੂਨੀਵਰਸਿਟੀ ਆਫ ਲਾਅ ਦੀ ਰਿਜ਼ਰਵੇਸਨ ਪਾਲਿਸੀ ਮਾਨਯੋਗ ਚੀਫ ਜਸਟਿਸ ਆਫ ਪੰਜਾਬ ਅਤੇ ਹਰਿਆਣਾ

ਹਾਈਕੋਰਟ ਜੀ ਦੀ ਪ੍ਰਧਾਨਗੀ (ਬਤੌਰ ਯੂਨੀਵਰਸਿਟੀ ਦੇ ਚਾਂਸਲਰ) ਹੇਠ ਮਿਤੀ 19.3.2014 ਨੂੰ ਹੋਈ ਜਨਰਲ ਕੌਂਸਲ ਦੀ ਮੀਟਿੰਗ ਵਿੱਚ ਅਡਾਪਟ ਕੀਤੀ ਗਈ। ਉਸ ਤੋਂ ਬਾਅਦ ਕੋਈ ਵੀ ਰੈਗੂਲਰ ਭਰਤੀ ਨਹੀਂ ਕੀਤੀ ਗਈ। ਭਵਿੱਖ ਵਿੱਚ ਜਦੋਂ ਵੀ ਕੋਈ ਭਰਤੀ ਕੀਤੀ ਜਾਵੇਗੀ ਉਹ ਰਿਜ਼ਰਵੇਸਨ ਪਾਲਿਸੀ ਨੂੰ ਧਿਆਨ ਵਿੱਚ ਰੱਖ ਕੇ ਕੀਤੀ ਜਾਵੇਗੀ।

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਬੜੀ ਹੈਰਾਨੀ ਦੀ ਗੱਲ ਹੈ ਕਿ ਮੰਤਰੀ ਜੀ ਨੇ ਜੋ ਜਵਾਬ ਦਿੱਤਾ ਹੈ, ਇਹ ਸਾਰਾ ਕੁਝ ਇਨਕੰਪਲੀਟ ਜਿਹਾ ਲੱਗਦਾ ਹੈ। ਕਿਉਂਜੋ ਯੂ.ਜੀ.ਸੀ. ਦੇ ਰੈਗੂਲੇਸ਼ਨਜ਼ ਦਾ ਜ਼ਿਕਰ ਕੀਤਾ ਗਿਆ ਹੈ, ਉਸ ਵਿੱਚ ਪੈਰ੍ਹਾ 3.1 ਹੈ ਜਿਹੜਾ ਕਿ ਰਿਕਰੂਟਮੈਂਟ ਨਾਲ ਡੀਲ ਕਰਦਾ ਹੈ। ਮੇਰੇ ਕੋਲ ਯੂਨੀਵਰਸਿਟੀ ਦਾ ਲੇਟੈਸਟ 2014 ਦਾ ਕੈਲੰਡਰ ਹੈ। ਉਹ ਹਾਲੇ ਤੀਕ ਇਨ੍ਹਾਂ ਨੇ ਲਿਆ ਹੀ ਨਹੀਂ। ਅਗਲੀ ਗੱਲ ਹੈ ਕਿ ਫਿਰ ਰਿਕਰੂਟਮੈਂਟ ਕਿਸ ਤਰ੍ਹਾਂ ਹੋ ਗਈ ਅਤੇ ਕਿਹੜੀ ਪਾਲਿਸੀ ਦੇ ਅਧੀਨ ਰਿਕਰੂਟਮੈਂਟ ਕੀਤੀ ਹੈ। ਤੀਜੇ ਹਿੱਸੇ ਵਿੱਚ ਮੰਤਰੀ ਜੀ ਕਹਿ ਰਹੇ ਹਨ ਕਿ ਸਾਲ 2014 ਤੋਂ ਚੀਫ ਜਸਟਿਸ ਦੀ ਪ੍ਰਧਾਨਗੀ ਹੇਠ ਜਨਰਲ ਕੌਂਸਲ ਦੀ ਮੀਟਿੰਗ ਵਿੱਚ ਰਿਜ਼ਰਵੇਸ਼ਨ ਪਾਲਿਸੀ ਅਡਾਪਟ ਕੀਤੀ ਗਈ ਹੈ। ਸਪੀਕਰ ਸਾਹਿਬ, ਮੇਰੀ ਇਨਫਰਮੇਸ਼ਨ ਮੁਤਾਬਿਕ ਸਾਲ 2006 ਤੋਂ ਬਾਅਦ 29 ਟੀਚਰ ਰਿਕਰੂਟ ਕੀਤੇ ਗਏ ਹਨ ਅਤੇ ਇਨ੍ਹਾਂ 29 ਟੀਚਰਾਂ ਵਿੱਚੋਂ ਇਕ ਵੀ ਐਸ.ਸੀ./ਐਸ.ਟੀ. ਨੂੰ ਰਿਜ਼ਰਵੇਸ਼ਨ ਨਹੀਂ ਦਿੱਤੀ ਗਈ। ਜਿਹੜੀ ਯੂਨੀਵਰਸਿਟੀ ਵਿੱਚ ਕੰਸਟੀਚਿਊਸ਼ਨ ਪੜ੍ਹਾਇਆ ਜਾਂਦਾ ਹੋਵੇ ਅਤੇ ਜਿਥੇ ਜੁਡੀਸ਼ੀਰੀ ਦੇ ਟਾਪ ਦੇ ਲੋਕ ਉਸ ਨੂੰ ਐਡਮਨਿਸਟਰ ਕਰਦੇ ਹੋਣ ਪਰ ਉਥੇ ਰਿਜ਼ਰਵੇਸ਼ਨ ਪਾਲਿਸੀ ਇੰਪਲੀਮੈਂਟ ਹੀ ਨਹੀਂ ਹੋ ਰਹੀ। ਕੀ ਮੰਤਰੀ ਜੀ ਕੋਲ ਜਦੋਂ ਜਵਾਬ ਆਇਆ, ਇਨ੍ਹਾਂ ਨੇ ਦੇਖਿਆ ਨਹੀਂ ਅਤੇ ਉਨ੍ਹਾਂ ਨੂੰ ਕੁਐਸਚਨ ਕਿਉਂ ਨਹੀਂ ਕੀਤਾ ? ਮੈਂ ਮੰਤਰੀ ਜੀ ਕੋਲੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੇ ਯੂਨੀਵਰਸਿਟੀ ਨੂੰ ਕੁਐਸਚਨ ਕੀਤਾ ਸੀ ਜਾਂ ਨਹੀਂ ? ਇਹ ਜਵਾਬ ਇਨਕੰਪਲੀਟ ਹੈ। ਇਹ ਐਜੂਕੇਸ਼ਨ ਦੇ ਮਨਿਸਟਰ ਹਨ, ਇਨ੍ਹਾਂ ਦੀ ਜ਼ਿੰਮੇਵਾਰੀ ਬਣਦੀ ਸੀ ਕਿ....

**ਮਾਨਯੋਗ ਸਪੀਕਰ:** ਉਹ ਜਵਾਬ ਦੇ ਰਹੇ ਹਨ।

**ਸ਼੍ਰੀ ਬ੍ਰਹਮ ਮਹਿੰਦਰਾ :** ਇਹ ਯੂਨੀਵਰਸਿਟੀ ਤੋਂ ਪੂਰਾ ਸੈਟਿਸਫੈਕਟਰੀ ਜਵਾਬ ਲੈ ਕੇ ਦਿੰਦੇ। ਸਪੀਕਰ ਸਾਹਿਬ, ਇਸ ਤਰ੍ਹਾਂ ਤਾਂ ਹਾਊਸ ਨੂੰ ਮਿਸਲੀਡ ਕਰਨ ਵਾਲੀ ਗੱਲ ਹੈ।

**ਮੰਤਰੀ :** ਸਪੀਕਰ ਸਾਹਿਬ, ਜੋ ਮੈਂਬਰ ਸਾਹਿਬ ਨੇ ਕਿਹਾ ਹੈ, ਬਿਲਕੁਲ ਠੀਕ ਕਿਹਾ ਹੈ। ਮੈਂ ਉਨ੍ਹਾਂ ਨੂੰ ਪੁੱਛਿਆ ਸੀ ਕਿ ਰਿਜ਼ਰਵੇਸ਼ਨ ਪਾਲਿਸੀ ਵਿੱਚ ਤੁਸੀਂ ਟੀਚਰ ਕਿਵੇਂ ਰੱਖੇ ਹਨ? ਉਨ੍ਹਾਂ ਦੇ ਮੁਤਾਬਿਕ ਹਰ ਇਕ ਸਬਜੈਕਟ ਦਾ ਕੇਵਲ ਇਕ-ਇਕ ਟੀਚਰ ਰੱਖਿਆ ਗਿਆ ਹੈ। ਸਿਰਫ ਲਾਅ ਦੇ ਦੋ ਟੀਚਰ ਰੱਖੇ ਹਨ, ਜਦੋਂ ਤੀਜਾ ਰੱਖਿਆ ਜਾਵੇਗਾ ਤਾਂ ਉਹ ਐਸ.ਸੀ./ਐਸ.ਟੀ. ਵਿੱਚੋਂ ਲਿਆ ਜਾਵੇਗਾ। ...

**ਮਾਨਯੋਗ ਸਪੀਕਰ :** ਉਨ੍ਹਾਂ ਨੇ ਇਕ-ਇਕ ਕਰਕੇ ਰੱਖਿਆ ਹੈ?

**ਮੰਤਰੀ :** ਉਨ੍ਹਾਂ ਨੇ ਇਕ ਸਬਜੈਕਟ ਦਾ ਇਕ ਟੀਚਰ ਰੱਖਿਆ ਹੈ।

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਇਹ ਗੱਲ ਸੈਟਿਸਫੈਕਟਰੀ ਨਹੀਂ ਹੈ। ਸਾਲ 2006 ਤੋਂ ਬਾਅਦ 29 ਟੀਚਰ ਰੱਖੇ ਗਏ ਹਨ। ਜਿਹੜੀ 49% ਦੀ ਪਾਲਿਸੀ ਰਿਕਰੂਟਮੈਂਟ ਦੀ ਹੋਣੀ ਚਾਹੀਦੀ ਹੈ, ਉਹ ਤਾਂ ਅਪਲਾਈ ਹੀ ਨਹੀਂ ਹੋਈ। ਮੈਂ ਸਮਝਦਾ ਹਾਂ ਕਿ ਇਹ ਐਸ.ਸੀ./ਐਸ.ਟੀ. ਦੀ ਰਿਜ਼ਰਵੇਸ਼ਨ ਨਾ ਦੇਣਾ, ਇਹ ਇਕ ਬਹੁਤ ਵੱਡਾ ਧੱਕਾ ਕੀਤਾ ਜਾ ਰਿਹਾ ਹੈ ਅਤੇ ਇਹ ਸਾਰੀ ਗੱਲ ਮਿਸਲੀਡਿੰਗ ਹੈ। ਮੈਂ ਚਾਹਾਂਗਾ ਕਿ ਕੀ ਮੰਤਰੀ ਜੀ ਇਸ ਉਤੇ ਕੋਈ ਇਨਕੁਆਇਰੀ ਬਿਠਾਉਣਗੇ ਕਿ ਇਹ ਕਿਉਂ ਕੀਤਾ ਗਿਆ ਹੈ? ਅੱਗੇ ਵਾਸਤੇ ਤਾਂ ਐਸ਼ਿਓਰੈਂਸ ਆ ਗਈ ਹੈ ਕਿ ਚੀਫ ਜਸਟਿਸ ਦੀ ਕਮੇਟੀ ਨੇ ਠੀਕ ਕਰ ਦਿੱਤਾ ਹੈ ਪਰ ਜਿਹੜਾ ਪਾਸਟ ਵਿੱਚ ਹੋਇਆ ਹੈ, ਕੀ ਇਸ ਵਿੱਚ ਕੋਈ ਰਿਸਪਾਂਸੀਬਿਲਟੀ ਫਿਕਸ ਕਰਨ ਵਾਸਤੇ ਕੋਈ ਇਨਕੁਆਇਰੀ ਕੀਤੀ ਜਾਵੇਗੀ ਅਤੇ ਕੀ ਉਹ ਇਨਕੁਆਇਰੀ ਟਾਈਮ-ਬਾਊਂਡ ਕੀਤੀ ਜਾਵੇਗੀ ਤਾਂ ਜੋ ਅੱਗੇ ਆਉਣ ਵਾਲੇ ਲੋਕਾਂ ਨੂੰ ਸਮਝ ਆ ਜਾਵੇ।

**ਮੰਤਰੀ :** ਸਪੀਕਰ ਸਾਹਿਬ, ਇਹ ਬਿਲਕੁਲ ਠੀਕ ਗੱਲ ਹੈ। ਮੈਂ ਉਨ੍ਹਾਂ ਨੂੰ ਕਹਿ ਕੇ ਆਇਆ ਹਾਂ ਕਿ ਇਸ ਦੀ ਇਨਕੁਆਇਰੀ ਮਾਰਕ ਕਰਾਂਗੇ ਕਿ ਕੀ ਇਹ ਠੀਕ ਕੀਤਾ ਹੈ ਜਾਂ ਨਹੀਂ। ਇਸ ਯੂਨੀਵਰਸਿਟੀ ਨਾਲ ਸਾਡਾ ਬਹੁਤਾ ਵਾਸਤਾ ਨਹੀਂ ਸੀ ਪੈਂਦਾ ਪਰ ਮੈਂ ਵਾਈਸ-ਚਾਂਸਲਰ ਜੀ ਨੂੰ ਕਹਿ ਕੇ

ਇਸ ਦੀ ਇਨਕੁਆਇਰੀ ਮਾਰਕ ਕਰਾਵਾਂਗਾ ਅਤੇ ਇਸ ਨੂੰ ਟਾਈਮ-ਬਾਊਂਡ ਕਰਾਂਗੇ।

**ਮਾਨਯੋਗ ਸਪੀਕਰ :** ਅੱਗੇ ਇਕ ਹੋਰ ਕੇਸ ਵੀ ਇਹੋ ਜਿਹਾ ਆਇਆ ਹੈ, ਉਹ ਵੀ ਦੇਖ ਲੈਣਾ। ਆਨਰੇਬਲ ਮਨਿਸਟਰ ਮਲੂਕਾ ਸਾਹਿਬ ਦੀ ਸ਼ਾਨ ਦੇ ਖਿਲਾਫ ਕਿਸੇ ਨੇ ਕੋਈ ਗੱਲ ਕਹੀ। ਜਦੋਂ ਅਸੀਂ ਸਬੰਧਿਤ ਅਫਸਰ ਨੂੰ ਸੱਦਿਆ ਤਾਂ ਉਹ ਕਹਿਣ ਲੱਗੇ ਕਿ ਅਸੀਂ ਤਾਂ ਤੁਹਾਡੇ ਅੰਡਰ ਹੀ ਨਹੀਂ ਆਉਂਦੇ। ਇਸ ਕਰਕੇ ਇਹ ਦੇਖ ਲਵੋ ਕਿ ਜਿਥੇ ਕਿਤੇ ਜ਼ਿਆਦਤੀ ਹੁੰਦੀ ਹੈ, ਉਹ ਇਹ ਜਵਾਬ ਦੇ ਦਿੰਦੇ ਹਨ ਕਿ ਅਸੀਂ ਤੁਹਾਡੇ ਅੰਡਰ ਹੀ ਨਹੀਂ ਆਉਂਦੇ। ਇਹ ਵੀ ਦੇਖ ਲਓ ਕਿ ਜੇ ਕਿਤੇ ਮਨਿਸਟਰ ਸਾਹਿਬ ਦੀ ਵੀ ਤੌਹੀਨ ਕੀਤੀ ਜਾਂਦੀ ਹੈ, ਉਸ ਸਮੇਂ ਫਿਰ ਆਪਾਂ ਕਿਵੇਂ ਕਰੀਏ ?

**ਮੰਤਰੀ :** ਸਪੀਕਰ ਸਾਹਿਬ, ਇਹ ਸਾਡੇ ਥੱਲੇ ਆਉਂਦੇ ਹਨ। ਅਸੀਂ ਪੜ੍ਹ ਲਿਆ ਹੈ।

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਦੀ ਜਾਣਕਾਰੀ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਪਿੰਡ ਸਿੱਧੂਵਾਲ ਦੀ ਪੰਜਾਹ ਏਕੜ ਜ਼ਮੀਨ ਪੰਜਾਬ ਸਰਕਾਰ ਨੇ ਯੂਨੀਵਰਸਿਟੀ ਨੂੰ ਦਿੱਤੀ ਹੈ। ਇਹ ਜੋ ਪਿੰਡ ਸਿੱਧੂਵਾਲ ਹੈ, ਇਹ ਮੇਰੇ ਅਸੰਬਲੀ ਹਲਕੇ ਦਾ ਪਿੰਡ ਹੈ। ਉਥੇ ਆਪਣਾ ਰੋਲ ਹੈ। ਮੈਂ ਹੀ ਇਸ ਸਬੰਧੀ ਮਤਾ ਲੈ ਕੇ ਆਇਆ ਸੀ। (ਵਿਘਨ) ਵੀਰ ਜੀ, ਜਿਹੜੇ ਮਤੇ ਰਾਹੀਂ ਜ਼ਮੀਨ ਦਿੱਤੀ ਗਈ ਹੈ, ਪਿਛਲੇ ਹਾਊਸ ਵਿੱਚ ਮੈਂ ਵਿਧਾਨ ਸਭਾ ਵਿੱਚ ਮਤਾ ਰੱਖਿਆ ਸੀ। ਸੀ.ਐਮ. ਸਾਹਿਬ ਨੇ ਕਿਹਾ ਸੀ ਕਿ ਅਸੀਂ ਜੱਜਿਜ਼ ਦੀ ਸਾਈਟ ਸਿਲੈੱਕਸ਼ਨ ਕਮੇਟੀ ਨੂੰ ਦਿਆਂਗੇ। ਜ਼ਮੀਨ ਪੰਜਾਬ ਸਰਕਾਰ ਨੇ ਦਿੱਤੀ ਅਤੇ ਪੰਜਾਬ ਵਿੱਚ ਜ਼ਮੀਨ ਦਿੱਤੀ। ਤੁਸੀਂ ਬਿਲਕੁਲ ਠੀਕ ਗੱਲ ਕਹੀ ਹੈ। ਮੇਰਾ ਖਿਆਲ ਹੈ ਕਿ ਮੰਤਰੀ ਜੀ ਨੂੰ ਆਪਣੇ ਕੰਟਰੋਲ ਵਿੱਚ ਉਸ ਨੂੰ ਪੂਰਨ ਤੌਰ ਤੇ ਕਿਸੇ ਵੀ ਤਰੀਕੇ ਨਾਲ ਲੈਣਾ ਚਾਹੀਦਾ ਹੈ।

**ਮਾਨਯੋਗ ਸਪੀਕਰ :** ਤੁਹਾਡਾ ਪੁਆਇੰਟ ਆ ਗਿਆ ਹੈ। ਅਗਲਾ ਸਵਾਲ ।

---

## ਸਾਈਕਲਾਂ / ਮੁਫਤ ਵਰਦੀਆਂ ਵੰਡਣਾ

*2306. **ਸ਼੍ਰੀਮਤੀ ਅਰੁਨਾ ਚੌਧਰੀ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਦੀਨਾਨਗਰ ਹਲਕੇ ਵਿੱਚ ਜਿਨ੍ਹਾਂ ਪਤਵੰਤਿਆਂ ਨੇ ਸਰਕਾਰੀ ਨੀਤੀ ਅਨੁਸਾਰ ਸਰਕਾਰੀ ਹਾਈ ਸਕੂਲ, ਮਰਾੜਾ, ਸਾਹੋਵਾਲ ਅਤੇ ਛੀਨਾ ਬੇਟ ਵਿੱਚ ਕੁੜੀਆਂ ਨੂੰ ਸਾਈਕਲਾਂ ਅਤੇ ਵਿਦਿਆਰਥੀਆਂ ਨੂੰ ਮੁਫਤ ਵਰਦੀਆਂ ਵੰਡੀਆਂ ਹਨ, ਉਨ੍ਹਾਂ ਦੇ ਨਾਂ ਅਤੇ ਅਹੁਦੇ ਕੀ ਕੀ ਹਨ ਅਤੇ ਇਹ ਚੀਜ਼ਾਂ ਕਿਸ ਮਿਤੀ ਨੂੰ ਵੰਡੀਆਂ ਗਈਆਂ ਸਨ?

**ਡਾਕਟਰ ਦਲਜੀਤ ਸਿੰਘ ਚੀਮਾ :** ਦੀਨਾਨਗਰ ਹਲਕੇ ਵਿੱਚ ਜਿਨ੍ਹਾਂ ਪਤਵੰਤਿਆਂ ਨੇ ਸਰਕਾਰੀ ਨੀਤੀ ਅਨੁਸਾਰ ਸਰਕਾਰੀ ਸਕੂਲਾਂ ਵਿੱਚ ਕੁੜੀਆਂ ਨੂੰ ਸਾਈਕਲਾਂ ਅਤੇ ਵਿਦਿਆਰਥੀਆਂ ਨੂੰ ਮੁਫਤ ਵਰਦੀਆਂ ਵੰਡੀਆਂ ਹਨ, ਉਨ੍ਹਾਂ ਦੇ ਵੇਰਵੇ ਇਸ ਤਰ੍ਹਾਂ ਹਨ:

1. ਸਸਸਸ, ਮਰਾੜਾ ਵਿਖੇ ਮਿਤੀ 09-09-15 ਨੂੰ ਪ੍ਰਿੰਸੀਪਲ ਸ਼੍ਰੀ ਬੋਧ ਰਾਜ, ਸਟਾਫ਼, ਸ਼੍ਰੀਮਤੀ ਬਿਮਲਾ ਦੇਵੀ ਚੇਅਰਪਰਸਨ ਸਕੂਲ ਮੈਨੇਜਮੈਂਟ ਕਮੇਟੀ ਅਤੇ ਹੋਰ ਪਤਵੰਤਿਆਂ ਵੱਲੋਂ ਸਾਈਕਲ ਅਤੇ ਵਰਦੀਆਂ ਵੰਡੀਆਂ ਗਈਆਂ।

2. ਸਹਸ, ਸਾਹੋਵਾਲ ਵਿਖੇ ਮਿਤੀ 29-11-14 ਨੂੰ ਸ.ਸ. ਮਾਸਟਰ (ਇੰਚਾਰਜ ਮੁੱਖ ਅਧਿਆਪਕ) ਸ਼੍ਰੀ ਬਲਵਿੰਦਰ ਸਿੰਘ ਭੱਟੀ, ਸਟਾਫ਼, ਸ਼੍ਰੀਮਤੀ ਸੁਲੱਖਣੀ ਦੇਵੀ ਚੇਅਰਪਰਸਨ ਸਕੂਲ ਮੈਨੇਜਮੈਂਟ ਕਮੇਟੀ ਸਾਹੋਵਾਲ ਅਤੇ ਹੋਰ ਪਤਵੰਤਿਆਂ ਵੱਲੋਂ ਵਰਦੀਆਂ ਵੰਡੀਆਂ ਗਈਆਂ।

3. ਸਸਸਸ, ਛੀਨਾ ਬੇਟ ਵਿਖੇ ਮਿਤੀ 19-09-15 ਨੂੰ ਇੰਚਾਰਜ ਪ੍ਰਿੰਸੀਪਲ ਸ਼੍ਰੀਮਤੀ ਸੰਤੋਸ਼ ਕੁਮਾਰੀ ਲੈਕਚਰਾਰ ਅੰਗਰੇਜ਼ੀ, ਸਟਾਫ਼, ਸ਼੍ਰੀਮਤੀ ਗੁਰਮੀਤ ਕੌਰ ਵਾਈਸ ਚੇਅਰਮੈਨ ਸਕੂਲ ਮਨੇਜਮੇਂਟ ਕਮੇਟੀ, ਛੀਨਾ ਬੇਟ, ਸ਼੍ਰੀਮਤੀ ਬਬੀਤਾ ਬਬੂਲ, ਸਰਪੰਚ, ਛੀਨਾ ਬੇਟ ਅਤੇ ਹੋਰ ਪਤਵੰਤਿਆਂ ਵੱਲੋਂ ਸਾਈਕਲ ਅਤੇ ਵਰਦੀਆਂ ਵੰਡੀਆਂ ਗਈਆਂ।

**ਸ਼੍ਰੀਮਤੀ ਅਰੁਨਾ ਚੌਧਰੀ :** ਸਪੀਕਰ ਸਾਹਿਬ, ਮੰਤਰੀ ਜੀ ਨੇ ਆਪਣੇ ਜਵਾਬ ਵਿੱਚ ਦੱਸਿਆ ਹੈ ਕਿ ਪ੍ਰਿੰਸੀਪਲ ਸ਼੍ਰੀ ਬੋਧ ਰਾਜ, ਸਟਾਫ ਬਿਮਲਾ ਦੇਵੀ, ਚੇਅਰਪਰਸਨ ਐਂਡ ਅਦਰ ਰਿਸਪੈਕਟੇਬਲ ਪਰੈਸਨੈਲਟੀਜ਼। ਸਪੀਕਰ ਸਾਹਿਬ, ਅਦਰ ਰਿਸਪੈਕਟੇਬਲ ਪਰੈਸਨੈਲਟੀਜ਼ ਕੋਲ ਕਿਹੜੀਆਂ ਪਾਵਰਾਂ

ਹਨ, ਇਸ ਬਾਰੇ ਵਿਸਥਾਰ ਵਿੱਚ ਨਹੀਂ ਦੱਸਿਆ ਗਿਆ । ਮੈਂ ਇਨ੍ਹਾਂ ਨੂੰ ਬੇਨਤੀ ਕਰਦੀ ਹਾਂ ਕਿ ਤਿੰਨੇ ਭਾਗਾਂ ਵਿੱਚ ਜਿਹੜਾ ਜਵਾਬ ਦਿੱਤਾ ਗਿਆ ਹੈ, ਉਥੇ ਹਲਕਾ ਇੰਚਾਰਜ ਨੇ ਜਾ ਕੇ ਸਾਈਕਲਾਂ ਅਤੇ ਵਰਦੀਆਂ ਵੰਡੀਆਂ ਔਰ ਮੇਰੇ ਕੋਲ ਅਖਬਾਰਾਂ ਦੀਆਂ ਕਟਿੰਗਜ਼ ਵੀ ਹਨ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦੀ ਹੈ ਕਿ ਅਨ-ਆਥੋਰਾਈਜ਼ਡ ਪਰਸਨਜ਼ ਜਿਹੜੇ ਉਥੇ ਜਾ ਕੇ ਸਾਈਕਲ ਅਤੇ ਵਰਦੀਆਂ ਵੰਡਦੇ ਹਨ, ਇਸ ਸੰਬੰਧੀ ਤੁਸੀਂ ਪ੍ਰਿੰਸੀਪਲ ਅਤੇ ਸਰਪੰਚ ਦੇ ਖਿਲਾਫ ਕੀ ਐਕਸ਼ਨ ਲਓਗੇ ? ਉਨ੍ਹਾਂ ਨੂੰ ਕੀ ਅਥਾਰਟੀ ਹੈ ਕਿ ਉਹ ਸਰਕਾਰੀ ਸਕੂਲਾਂ ਵਿੱਚ ਵਰਦੀਆਂ ਅਤੇ ਸਾਈਕਲਾਂ ਵੰਡਣ।

**ਮੰਤਰੀ :** ਸਪੀਕਰ ਸਾਹਿਬ, ਸਾਡੇ ਕੋਲ ਕੋਈ ਸਪੈਸ਼ਲ ਹਦਾਇਤਾਂ ਨਹੀਂ ਹਨ ਕਿਉਂਕਿ ਹਲਕਾ ਇੰਚਾਰਜ ਕੋਈ ਟਰਮ ਤਾਂ ਨਹੀਂ ਹੈ। ਦਸ-ਗਿਆਰਾਂ ਮਹੀਨੇ ਬਾਅਦ ਇਲੈੱਕਸ਼ਨ ਹੋਣੀ ਹੈ। ਕਈ ਐਮ.ਐਲ.ਏ. ਹਲਕਾ ਇੰਚਾਰਜ ਬਣ ਜਾਣੇ ਹਨ ਤੇ ਕਈ ਹਲਕਾ ਇੰਚਾਰਜ ਐਮ. ਐਲ. ਏ. ਬਣ ਜਾਣੇ ਹਨ। ਇਸ ਲਈ ਸਾਡੇ ਵੱਲੋਂ ਕੋਈ ਇਸ ਤਰ੍ਹਾਂ ਹਦਾਇਤਾਂ ਨਹੀਂ ਹਨ ਕਿ ਕਿਸੇ ਪਰਟੀਕੁਲਰ ਨੂੰ ਹੀ ਬੁਲਾਉਣਾ ਹੈ। ਸਕੂਲਾਂ ਵਿੱਚ ਇਹ ਵਰਦੀਆਂ ਸਥਾਨਕ ਪੱਧਰ ਤੇ ਵੰਡੀਆਂ ਜਾਂਦੀਆਂ ਹਨ। ਪੰਚਾਇਤ ਦੀ ਮਰਜ਼ੀ ਹੈ ਕਿ ਕਿਸੇ ਵੀ ਪਤਵੰਤੇ ਸੱਜਣ ਨੂੰ ਬੁਲਾ ਲਵੇ। ਉਸ ਵਿੱਚ ਅਸੀਂ ਕੋਈ ਦਖਲਅੰਦਾਜ਼ੀ ਨਹੀਂ ਕਰਦੇ। ਇਹ ਚੰਗਾ ਕੰਮ ਹੈ, ਪਾਜ਼ੇਟਿਵ ਕੰਮ ਹੈ। ਜੇ ਕੋਈ ਬੱਚੇ ਨੂੰ ਅਸ਼ੀਰਵਾਦ ਦੇਣ ਵਾਸਤੇ ਆ ਜਾਂਦੇ ਹਨ, ਕੋਈ ਰਿਟਾਇਰਡ ਅਫਸਰ ਆ ਜਾਂਦਾ ਹੈ ਜਾਂ ਕੋਈ ਹੋਰ ਆ ਜਾਵੇ ਤਾਂ ਅਸੀਂ ਮਨ੍ਹਾਂ ਨਹੀਂ ਕਰਦੇ ਪਰ ਕੋਈ ਸਪੈਸੇਫਿਕ ਹਦਾਇਤਾਂ ਸਾਡੇ ਵੱਲੋਂ ਨਹੀਂ ਹਨ। ਜੇ ਭੈਣ ਜੀ ਕੋਲ ਸਮਾਂ ਹੋਵੇ ਤੇ ਇਹ ਵੀ ਸਮਾਂ ਕੱਢਣ ਤੇ ਬੱਚਿਆਂ ਨੂੰ ਜਾ ਕੇ ਅਸ਼ੀਰਵਾਦ ਦੇਣ। ਸਾਡੇ ਵੱਲੋਂ ਕਿਸੇ ਤਰ੍ਹਾਂ ਦੀ ਕੋਈ ਮਨਾਹੀ ਨਹੀਂ ਹੈ।

**ਸ਼੍ਰੀਮਤੀ ਅਰੁਨਾ ਚੌਧਰੀ :** ਸਪੀਕਰ ਸਾਹਿਬ, ਹਾਲਾਤ ਇਹ ਹੈ ਕਿ ਜਿਹੜੇ ਹਲਕਾ ਇੰਚਾਰਜ ਹੋਣੇ ਚਾਹੀਦੇ ਹਨ ਜਿਨ੍ਹਾਂ ਨੂੰ ਲੋਕਾਂ ਨੇ ਵੋਟਾਂ ਨਾਲ ਚੁਣਿਆ ਹੈ, ਉਨ੍ਹਾਂ ਨੂੰ ਤਾਂ ਕਿਤੇ ਬੁਲਾਇਆ ਹੀ ਨਹੀਂ ਜਾਂਦਾ। ਹਲਕਾ ਇੰਚਾਰਜ ਜਿਨ੍ਹਾਂ ਨੂੰ ਲੋਕਾਂ ਨੇ ਰਿਜੈਕਟ ਕੀਤਾ ਹੈ, ਉਨ੍ਹਾਂ ਨੂੰ ਸੱਦਿਆ ਜਾਂਦਾ ਹੈ। ਇਹ ਤੁਹਾਡੇ ਡੀ. ਈ. ਓ. ਦੀ ਇਨਕੁਆਰੀ ਰਿਪੋਰਟ ਹੈ ਕਿ ਉਥੇ ਉਸ ਵੇਲੇ ਹਲਕਾ ਇੰਚਾਰਜ ਮੌਜੂਦ ਸੀ। (ਥੰਪਿੰਗ) ਇਸ ਤੋਂ ਤੁਸੀਂ ਕਿਵੇਂ

[ ਸ਼੍ਰੀਮਤੀ ਅਰੁਨਾ ਚੌਧਰੀ ]

ਇਨਕਾਰ ਕਰ ਸਕਦੇ ਹੋ । ਮੈਂ ਇਹ ਪੁੱਛਣਾ ਚਾਹੁੰਦੀ ਹਾਂ ਕਿ ਤੁਸੀਂ ਇਨ੍ਹਾਂ ਖਿਲਾਫ ਕੀ ਐਕਸ਼ਨ ਲਵੋਗੇ ਅਤੇ ਕਦੋਂ ਤੱਕ ਐਕਸ਼ਨ ਲਵੋਗੇ ?

**ਮਾਨਯੋਗ ਸਪੀਕਰ :** ਹਾਜ਼ਰ ਹੋਣਾ ਕੋਈ ਐਸੀ ਗੱਲ ਨਹੀਂ ।

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਕਹਿ ਦਿੱਤਾ ਹੈ ਕਿ ਸਥਾਨਕ ਪੱਧਰ ਤੇ ਭੈਣ ਜੀ ਦਾ ਕਿਸੇ ਨਾਲ ਕੋਈ ਗਿਲਾ ਹੋ ਸਕਦਾ ਹੈ । ਸਾਡੇ ਕਿਸੇ ਨਾਲ ਕੋਈ ਗਿਲਾ ਨਹੀਂ ਤੇ ਨਾ ਹੀ ਸਾਡੇ ਵੱਲੋਂ ਸਪੈਸਫਿਕ ਹਦਾਇਤਾਂ ਹਨ । ਮੈਂ ਤਾਂ ਪਹਿਲਾਂ ਹੀ ਬੇਨਤੀ ਕੀਤੀ ਹੈ ਕਿ ਜੇ ਇਨ੍ਹਾਂ ਕੋਲ ਸਮਾਂ ਹੋਵੇ ਤੇ ਇਹ ਸਮਾਂ ਕੱਢਣ । ਅਸੀਂ ਤਾਂ ਚਾਹੁੰਦੇ ਹਾਂ ਕਿ ਬੱਚਿਆਂ ਲਈ ਜਿੰਨੇ ਵੀ ਮੋਹਤਬਰ ਸੱਜਣ ਹਨ, ਉਹ ਕਿਸੇ ਨਾ ਕਿਸੇ ਸਕੂਲ ਵਿੱਚ ਜਾ ਕੇ ਬੱਚਿਆਂ ਨੂੰ ਮੋਟੀਵੇਟ ਕਰਿਆ ਕਰਨ।

**ਸ਼੍ਰੀਮਤੀ ਅਰੁਨਾ ਚੌਧਰੀ :** ਤੁਸੀਂ ਉਨ੍ਹਾਂ ਨੂੰ ਸ਼ੀਲਡ ਨਾ ਕਰੋ .....

**ਮਾਨਯੋਗ ਸਪੀਕਰ :** ਬੀਬੀ ਜੀ, ਪਲੀਜ਼। ਬੱਸ ਬੀਬੀ ਜੀ ....(ਵਿਘਨ)... ਬੀਬੀ ਜੀ, ਤੁਹਾਡੀਆਂ ਦੋ ਸਪਲੀਮੈਂਟਰੀਜ਼ ਹੋ ਗਈਆਂ ਹਨ। ਅਗਲਾ ਸਵਾਲ, ਸਰਦਾਰ ਇਕਬਾਲ ਸਿੰਘ ਜੀ ਝੂੰਦਾਂ।

---

## ਟਰੱਕ ਯੂਨੀਅਨਾਂ ਨੂੰ ਕਾਨੂੰਨੀ ਮਾਨਤਾ ਦੇਣਾ

***2320. ਸਰਦਾਰ ਇਕਬਾਲ ਸਿੰਘ ਝੂੰਦਾਂ :** ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਦੀਆਂ ਟਰੱਕ ਯੂਨੀਅਨਾਂ ਨੂੰ ਕਾਨੂੰਨੀ ਦਾਇਰੇ ਵਿੱਚ ਲਿਆ ਕੇ ਇਨ੍ਹਾਂ ਦੀਆਂ ਚੋਣਾਂ ਨੂੰ ਕਾਨੂੰਨੀ ਮਾਨਤਾ ਦਿਵਾਉਣ ਦੀ ਕੋਈ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ ਤਾਂ ਜੋ ਕਾਨੂੰਨ ਰਾਹੀਂ ਅਪਰੇਟਰਾਂ ਦੇ ਹੱਕਾਂ ਦੀ ਰਾਖੀ ਹੋ ਸਕੇ ?

**ਸਰਦਾਰ ਅਜੀਤ ਸਿੰਘ ਕੋਹਾੜ :** ਨਹੀਂ, ਸ਼੍ਰੀਮਾਨ ਜੀ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਮਾਨਯੋਗ ਸਪੀਕਰ ਸਾਹਿਬ, ਇਹ ਪੰਜਾਬ ਦੇ ਜਿਹੜੇ ਗਰੀਬ ਟਰੱਕ ਅਪਰੇਟਰ ਹਨ, ਇਹ ਬਹੁਤ ਛੋਟੇ ਛੋਟੇ ਹਨ, ਉਨ੍ਹਾਂ ਲਈ ਇਹ ਇੱਕ ਬਹੁਤ ਅਹਿਮ ਮੁੱਦਾ ਹੈ, ਮਸਲਾ ਹੈ। ਮੈਂ ਸਮਝਦਾ ਹਾਂ ਕਿ ਜਵਾਬ ਭਾਵੇਂ ਮੰਤਰੀ ਜੀ ਨੇ ਨਹੀਂ ਵਿੱਚ ਦਿੱਤਾ ਹੈ। ਮੇਰੀ ਬੇਨਤੀ ਹੈ ਕਿ ਪੰਜਾਬ ਦੀਆਂ ਜਿਹੜੀਆਂ ਟਰੱਕ ਯੂਨੀਅਨਾਂ ਵੱਡੇ ਸ਼ਹਿਰਾਂ

ਵਿੱਚ ਸਨ, ਜਿਥੇ ਵੱਡੇ ਟਰਾਂਸਪੋਰਟਰ ਜਾਂ ਵੱਡੀਆਂ ਕੰਪਨੀਆਂ ਕੰਮ ਕਰਦੀਆਂ ਹਨ, ਉਹ ਤਾਂ ਉਥੇ ਖਤਮ ਹੋ ਗਈਆਂ ਹਨ ਪਰ ਛੋਟੀਆਂ ਮੰਡੀਆਂ ਜਾਂ ਛੋਟੇ ਸ਼ਹਿਰਾਂ ਵਿੱਚ ਟਰੱਕ ਯੂਨੀਅਨਾਂ ਅਪਰੇਟ ਕਰ ਰਹੀਆਂ ਹਨ ਔਰ ਇਨ੍ਹਾਂ ਵਿੱਚ ਜਿਹੜੇ ਅਪਰੇਟਰ ਹਨ, ਉਨ੍ਹਾਂ ਦਾ ਲੱਖ-ਲੱਖ, ਡੇਢ-ਡੇਢ ਲੱਖ ਰੁਪਏ ਦਾ ਟਰੱਕ ਹੈ। ਉਹ ਸਿਰਫ ਹਾੜੀ ਅਤੇ ਸਾਉਣੀ ਦਾ ਸੀਜ਼ਨ ਹੀ ਲਗਾਉਂਦੇ ਹਨ ਔਰ ਸੀਜ਼ਨ ਵਿੱਚ ਕਿਸੇ ਨੂੰ ਪੰਜਾਹ ਹਜ਼ਾਰ, ਕਿਸੇ ਨੂੰ ਸੱਠ ਹਜ਼ਾਰ, ਕਿਸੇ ਨੂੰ ਸੱਤਰ ਹਜ਼ਾਰ ਜਾਂ ਕਿਸੇ ਨੂੰ ਅੱਸੀ ਹਜ਼ਾਰ ਰੁਪਿਆ ਬਚ ਜਾਂਦਾ ਹੈ। ਜਿਹੜੇ ਇਨ੍ਹਾਂ ਦੇ ਅਹੁਦੇਦਾਰ ਹਨ, ਉਹ ਇਲੈਕਟਿਡ ਵੀ ਹਨ, ਨਾਮੀਨੇਟਿਡ ਵੀ ਹਨ ਪਰ ਜਿਹੜਾ ਉਹ ਪੰਜਾਹ-ਸੱਠ ਹਜ਼ਾਰ ਰੁਪਿਆ ਕਮਾਉਂਦੇ ਹਨ, ਉਸ ਵਿੱਚੋਂ ਵੀ ਕਿਸੇ ਦਾ ਪੰਜ ਹਜ਼ਾਰ, ਕਿਸੇ ਦਾ ਦਸ ਹਜ਼ਾਰ ਕੱਟ ਲਿਆ ਜਾਂਦਾ ਹੈ ਤੇ ਇਸ ਤਰ੍ਹਾਂ ਉਥੇ ਘਪਲੇਬਾਜ਼ੀ ਹੁੰਦੀ ਹੈ। ਜਿਥੇ ਟਰੱਕ ਯੂਨੀਅਨਾਂ ਦੀਆਂ ਚੋਣਾਂ ਹੁੰਦੀਆਂ ਹਨ, ਉਥੇ ਕੋਈ ਵੀ ਪ੍ਰਸ਼ਾਸਨਿਕ ਅਧਿਕਾਰੀ ਉਸ ਨੂੰ ਮਾਨਤਾ ਦੇਣ ਜਾਂ ਬੈਠਣ ਨੂੰ ਤਿਆਰ ਨਹੀਂ ਹੈ। ਸੋ, ਮੇਰੀ ਬੇਨਤੀ ਹੈ ਕਿ ਇਹ ਪੰਜਾਬ ਦਾ ਬਹੁਤ ਵੱਡਾ ਫਾਈਨਾਂਸ਼ੀਅਲ ਅਦਾਰਾ ਹੈ, ਪੰਜਾਬ ਦੇ ਗਰੀਬ ਲੋਕਾਂ ਦਾ ਬਹੁਤ ਵੱਡਾ ਸਰਮਾਇਆ ਲੁੱਟਿਆ ਜਾ ਰਿਹਾ ਹੈ। ਇਹ ਬਹੁਤ ਹੀ ਗਰੀਬ ਅਤੇ ਕਿਰਤੀ ਹਨ, ਜਿਨ੍ਹਾਂ ਦਾ ਹੋਰ ਕੋਈ ਰੁਜ਼ਗਾਰ ਦਾ ਸਾਧਨ ਵੀ ਨਹੀਂ ਹੈ। ਈਵਨ ਉਹ ਡਰਾਈਵਰ ਅਤੇ ਕੰਡਕਟਰ ਰੱਖਣ ਦੇ ਕਾਬਲ ਵੀ ਨਹੀਂ ਹਨ। ਉਹ ਸਿਰਫ ਸੀਜ਼ਨ ਵਿੱਚ ਮਹੀਨਾ ਮਹੀਨਾ ਆਪ ਹੀ ਗੱਡੀ ਚਲਾਉਂਦੇ ਹਨ। ਸੋ, ਮੇਰੀ ਬੇਨਤੀ ਹੈ ਕਿ ਆਪਾਂ ਕਿਉਂ ਨਾ ਇਨ੍ਹਾਂ ਨੂੰ ਕੋਆਪ੍ਰੇਟਿਵ ਸੁਸਾਇਟੀਜ਼ ਐਕਟ ਅਧੀਨ ਰਜਿਸਟਰਡ ਕਰਦੇ ਤਾਂ ਕਿ ਇਨ੍ਹਾਂ ਦਾ ਸਾਰਾ ਆਡਿਟ ਵੀ ਹੋਵੇ, ਚੋਣਾਂ ਵੀ ਹੋਣ ਅਤੇ ਪਰਾਪਰ ਸਿਸਟਮ ਨਾਲ ਇਹ ਸਾਰੇ ਅਦਾਰੇ ਚੱਲਣ ਤਾਂ ਕਿ ਉਨ੍ਹਾਂ ਗਰੀਬ ਲੋਕਾਂ ਦੇ ਸਰਮਾਏ ਦੀ ਲੁੱਟ-ਖਸੁੱਟ ਨਾ ਹੋਵੇ। ਕੀ ਮੰਤਰੀ ਜੀ ਕੋਈ ਇਹੋ ਜਿਹਾ ਪ੍ਰਾਵਧਾਨ ਕਰਨਗੇ ਤਾਂ ਕਿ ਉਨ੍ਹਾਂ ਦੀ ਲੁੱਟ-ਖਸੁੱਟ ਰੁਕ ਸਕੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੋਟਰ ਵਹੀਕਲਜ਼ ਐਕਟ, 1998 ਅਧੀਨ ਟਰੱਕ ਯੂਨੀਅਨ ਦੀ ਰਜਿਸਟਰੇਸ਼ਨ ਕਰਨੀ ਜਾਂ ਉਨ੍ਹਾਂ ਦੀ ਚੋਣ ਕਰਵਾਉਣ ਬਾਰੇ ਕੋਈ ਉਪਬੰਧ ਨਹੀਂ ਹੈ। ਕੇਂਦਰੀ ਮੋਟਰ ਵਹੀਕਲ ਰੂਲਜ਼ ਅਤੇ ਪੰਜਾਬ ਮੋਟਰ ਵਹੀਕਲ ਰੂਲਜ਼ ਵਿੱਚ ਵੀ ਇਨ੍ਹਾਂ ਯੂਨੀਅਨਾਂ ਦੀ ਚੋਣਾਂ

[ ਟਰਾਂਸਪੋਰਟ ਮੰਤਰੀ ]

ਆਦਿ ਸਬੰਧੀ ਕੋਈ ਉਪਬੰਧ ਦਰਜ ਨਹੀਂ ਹੈ। ਕੇਂਦਰੀ ਮੋਟਰ ਵਹੀਕਲ ਰੂਲਜ਼ ਅਧੀਨ ਪਸੰਜਰ ਵਹੀਕਲ ਅਤੇ ਸਮਾਨ ਦੀ ਢੋਆ-ਢੁਆਈ ਨਾਲ ਸਬੰਧਿਤ ਗੱਡੀਆਂ ਨੂੰ ਪਰਮਿਟ ਆਦਿ ਦੇਣ ਸਬੰਧੀ ਉਪਬੰਧ ਦਰਜ ਹਨ। ਇਨ੍ਹਾਂ ਵਿੱਚ ਕਿਸੇ ਤਰ੍ਹਾਂ ਦੀ ਵੀ ਸੋਧ ਕਰਨ ਦਾ ਅਧਿਕਾਰ ਰਾਜ ਸਰਕਾਰ ਪਾਸ ਨਹੀਂ ਹੈ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਤਾਂ ਕਹਿ ਦਿੱਤਾ ਹੈ ਕਿ ਅਸੀਂ ਕੁਝ ਕਰ ਹੀ ਨਹੀਂ ਸਕਦੇ। ਮੇਰੀ ਰਿਕੁਐਸਟ ਹੈ ਕਿ ਫਿਰ ਕੌਣ ਕਰੇਗਾ ? ਜਾਂ ਪਰਮਾਤਮਾ ਕਰੇ ਜਾਂ ਫਿਰ ਆਪਾਂ ਕਰਨਾ ਹੈ। ਹੋਰ ਤਾਂ ਕਿਸੇ ਨੇ ਕਰਨਾ ਨਹੀਂ। ਸੋ, ਇਸ ਲਈ ਇਹ ਬਹੁਤ ਵੱਡਾ ਮਸਲਾ ਹੈ। ਮੈਂ ਤਾਂ ਮਾਨਯੋਗ ਸੀ.ਐਮ. ਸਾਹਿਬ ਦੇ ਵੀ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਕਿਸੇ ਨਿਯਮਾਂ ਵਿੱਚ ਲਿਆਂਦਾ ਜਾਵੇ ਤਾਂ ਕਿ ਗਰੀਬ ਲੋਕਾਂ ਦੀ ਲੁੱਟ-ਖਸੁੱਟ ਬੰਦ ਹੋਵੇ। ਚਾਹੇ ਇਸ ਨੂੰ ਕੈਬਨਿਟ ਵਿੱਚ ਲਿਆਓ ਜਾਂ ਬਿਲ ਲਿਆਓ। ਜਿਸ ਤਰ੍ਹਾਂ ਵੀ ਇਸ ਦਾ ਹੱਲ ਕੀਤਾ ਜਾ ਸਕਦਾ ਹੈ, ਉਹ ਕਰੋ ਤਾਂ ਕਿ ਹਜ਼ਾਰਾਂ ਦੀ ਗਿਣਤੀ ਵਿੱਚ ਬਹੁਤ ਹੀ ਛੋਟੇ ਲੋਕਾਂ ਦੀ ਲੁੱਟ-ਖਸੁੱਟ ਬੰਦ ਹੋ ਸਕੇ। ਮੈਂ ਇਹ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ। ਧੰਨਵਾਦ ਜੀ।

**ਸਰਦਾਰ ਅਜਾਇਬ ਸਿੰਘ ਭੱਟੀ :** ਸਰ, ਪਿਛਲੀ ਵਿਧਾਨ ਸਭਾ ਵਿੱਚ ਸਰਕਾਰ ਵੱਲੋਂ ਇਸੇ ਵਿਸ਼ੇ ਤੇ ਇਹ ਵਿਸ਼ਵਾਸ ਦਿਵਾਇਆ ਗਿਆ ਸੀ ਕਿ 90 ਦਿਨਾਂ ਦੇ ਵਿੱਚ ਇਸ ਮਸਲੇ ਸਬੰਧੀ ਕੋਈ ਨਾ ਕੋਈ ਕਾਨੂੰਨ ਬਣਾ ਕੇ ਅਸੀਂ ਟਰੱਕ ਯੂਨੀਅਨਜ਼ ਨੂੰ ਅਸੀਂ ਸਰਕਾਰ ਦੇ ਕਿਸੇ ਕੰਟਰੋਲ ਵਿੱਚ ਲੈ ਕੇ ਆਵਾਂਗੇ। ਮੇਰੀ ਬੇਨਤੀ ਹੈ ਕਿ ਐਸ਼ੋਰੈਂਸ ਤਾਂ ਪਤਾ ਨਹੀਂ ਕਿੱਥੇ ਗਈ। 90 ਦਿਨਾਂ ਦੀ ਬਜਾਏ ਕਿੰਨੇ ਸਾਲ ਨਿਕਲ ਗਏ ਪਰ ਅੱਜ ਤੱਕ ਉਸ ਵਿਸ਼ੇ ਤੇ ਕੋਈ ਕਾਰਵਾਈ ਨਹੀਂ ਹੋਈ। ਜਿਸ ਬੰਦੇ ਕੋਲ ਸਾਈਕਲ ਵੀ ਨਹੀਂ ਹੁੰਦਾ, ਉਹ ਟਰੱਕ ਯੂਨੀਅਨ ਦਾ ਪ੍ਰਧਾਨ ਬਣ ਕੇ ਲੁੱਟ-ਖਸੁੱਟ ਕਰਦਾ ਹੈ ....।

**ਮਾਨਯੋਗ ਸਪੀਕਰ :** ਕੁਐਸਚਨ ਪੁੱਟ ਕਰੋ।

**ਸਰਦਾਰ ਅਜਾਇਬ ਸਿੰਘ ਭੱਟੀ :** ਔਰ ਫਿਰ ਉਸ ਤੇ ਥਾਪੜਾ ਸਰਕਾਰ ਦਾ ਜਾਂ ਸਰਕਾਰ ਦੇ ਚਹੇਤਿਆਂ ਦਾ ਹੁੰਦਾ ਹੈ, ਜਿਸ ਦੇ ਤਹਿਤ ਉਹ ਲੁੱਟ-ਖਸੁੱਟ ਕਰਦੇ ਹਨ। ਜਿਹੜੇ ਕਮਾਈ ਕਰਦੇ ਹਨ, ਕੰਮ ਕਰਦੇ ਹਨ,...... ।

**ਮਾਨਯੋਗ ਸਪੀਕਰ :** ਤੁਸੀਂ ਕੁਐਸਚਨ ਪੁੱਟ ਕਰੋ।

**ਸਰਦਾਰ ਅਜਾਇਬ ਸਿੰਘ ਭੱਟੀ :** ਉਨ੍ਹਾਂ ਨੂੰ ਹੱਕ ਤੋਂ ਸ਼ਰ੍ਹੇਆਮ ਵਾਂਝਾ ਕੀਤਾ ਜਾਂਦਾ ਹੈ ।

**ਮਾਨਯੋਗ ਸਪੀਕਰ :** ਤੁਸੀਂ ਕੁਐਸਚਨ ਪੁੱਟ ਕਰੋ।

**ਸਰਦਾਰ ਅਜਾਇਬ ਸਿੰਘ ਭੱਟੀ :** ਔਰ ਸਰਕਾਰੀ ਮਸ਼ੀਨਰੀ ਦੀ ....

**ਮਾਨਯੋਗ ਸਪੀਕਰ :** ਕੀ ਤੁਸੀਂ ਕੁਐਸਚਨ ਨਹੀਂ ਪੁੱਟ ਕਰਨਾ ?

**ਸਰਦਾਰ ਅਜਾਇਬ ਸਿੰਘ ਭੱਟੀ :** ਸਰ, ਮੈਂ ਤਾਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਪਿਛਲੀ ਐਸ਼ੋਰੈਂਸ ਹੈ, ਉਸ ਦਾ ਅੱਜ ਤੱਕ ਕੀ ਬਣਿਆ? ਕੀ ਅੱਜ ਮੰਤਰੀ ਜੀ ਇਸ ਬਾਰੇ ਫਿਰ ਯਕੀਨ ਦਿਵਾਉਣਾ ਚਾਹੁੰਣਗੇ ਕਿ ਸਰਕਾਰ ਇਸ ਬਾਰੇ ਕੋਈ ਕਾਰਵਾਈ ਕਰੇਗੀ ?

**ਮੰਤਰੀ :** ਸਪੀਕਰ ਸਾਹਿਬ, ਟਰਾਂਸਪੋਰਟ ਵਿਭਾਗ ਨਾਲ ਜੁੜੀਆਂ ਕਾਫੀ ਯੂਨੀਅਨਾਂ ਹਨ ਜਿਵੇਂ ਕਿ ਟਰੱਕ ਓਪਰੇਟਰ ਯੂਨੀਅਨ, ਬੱਸ ਆਪਰੇਟਰ ਯੂਨੀਅਨ, ਆਟੋ ਯੂਨੀਅਨ ਆਦਿ। ਇਨ੍ਹਾਂ ਸਾਰੀਆਂ ਯੂਨੀਅਨਾਂ ਦੀ ਰਜਿਸਟਰੇਸ਼ਨ ਜਾਂ ਇਨ੍ਹਾਂ ਦੀ ਚੋਣ ਕਰਵਾਉਣ ਸਬੰਧੀ ਕਾਨੂੰਨ ਵਿੱਚ ਕੋਈ ਉਪਬੰਧ ਨਹੀਂ ਹੈ। ਇਹ ਯੂਨੀਅਨਜ਼ ਕਾਰਪੋਰੇਸ਼ਨ ਵਿਭਾਗ/ਉਦਯੋਗ ਵਿਭਾਗ ਤੋਂ ਰਜਿਸਟਰੇਸ਼ਨ ਨੰਬਰ ਲੈਂਦੀਆਂ ਹਨ ਤੇ ਰਜਿਸਟਰਡ ਹੋਣ ਉਪਰੰਤ ਇਹ ਯੂਨੀਅਨਾਂ ਆਪੋ ਆਪਣੇ ਬਣਾਏ ਗਏ ਯੂਨੀਅਨ ਦੇ ਸੰਵਿਧਾਨ ਵਿੱਚ ਦਰਜ ਉਪਬੰਧਾਂ ਅਨੁਸਾਰ ਆਪਣਾ ਪ੍ਰਧਾਨ ਚੁਣਨ ਦਾ ਕੰਮ ਕਰਵਾਉਂਦੀਆਂ ਹਨ। ਜਦੋਂ ਵੀ ਇਨ੍ਹਾਂ ਯੂਨੀਅਨਾਂ ਨਾਲ ਕੋਈ ਸਬੰਧਿਤ ਕੋਈ ਚੋਣ ਕਰਵਾਉਣ ਸਬੰਧੀ ਸੂਚਨਾ ਜ਼ਿਲ੍ਹਾ ਪ੍ਰਸ਼ਾਸਨ ਦਿੱਤੀ ਜਾਂਦੀ ਹੈ ਤਾਂ ਲੋੜ ਅਨੁਸਾਰ ਜ਼ਿਲ੍ਹਾ ਪ੍ਰਸ਼ਾਸਨ ਵੱਲੋਂ ਲਾਅ ਐਂਡ ਆਰਡਰ ਡਿਊਟੀ ਨੂੰ ਕਾਇਮ ਰੱਖਣ ਲਈ ਪੁਲਿਸ ਤੇ ਡਿਊਟੀ ਮੈਜਿਸਟਰੇਟ ਤਾਇਨਾਤ ਕੀਤੇ ਜਾਂਦੇ ਹਨ।

**ਸ਼੍ਰੀ ਦੀਪ ਮਲਹੋਤਰਾ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਵੇਂ ਮੰਤਰੀ ਜੀ ਨੇ ਕਹਿ ਦਿੱਤਾ ਹੈ ਕਿ ਟਰੱਕ ਯੂਨੀਅਨ ਵੱਲੋਂ ਮੋਟਰ ਐਕਟ ਇਹ ਕਹਿੰਦਾ ਹੈ, ਫਲਾਣੀ ਚੀਜ਼ ਇਹ ਕਹਿੰਦੀ ਹੈ। ਸਰ, ਬੇਨਤੀ ਹੈ ਕਿ ਜਦੋਂ ਵੀ

[ ਸ਼੍ਰੀ ਦੀਪ ਮਲਹੋਤਰਾ ]

ਅਨਾਜ ਦੀ ਢੋਆ-ਢੁਆਈ ਦੇ ਟੈਂਡਰ ਹੁੰਦੇ ਹਨ ਤਾਂ ਉਹ ਟੈਂਡਰ ਤਾਂ ਟਰੱਕ ਯੂਨੀਅਨ ਦੇ ਨਾਂ ਉਤੇ ਪਾਏ ਜਾਂਦੇ ਹਨ। ਇਹ ਸਾਰਾ ਮਸਲਾ ਕਿਉਂ ਉਠਦਾ ਹੈ ? ਜਦੋਂ ਪੇਮੈਂਟ ਦਾ ਚੈੱਕ ਮਿਲਦਾ ਹੈ ਤਾਂ ਉਹ ਟਰੱਕ ਯੂਨੀਅਨ ਦੇ ਨਾਂ ਤੇ ਮਿਲਦਾ ਹੈ ਪਰ ਜੇ ਸਾਡੇ ਕੋਲ ਕੋਈ ਟਰੱਕ ਯੂਨੀਅਨ ਰਜਿਸਟਰਡ ਨਹੀਂ ਹੈ ਤਾਂ ਫਿਰ ਜਿਹੜਾ ਟਰੱਕ ਓਪਰੇਟਰ ਹੈ ਜਾਂ ਛੋਟਾ ਟਰੱਕ ਓਨਰ ਹੈ, ਉਹ ਗਰੀਬ ਆਦਮੀ ਜਦੋਂ ਪੈਸੇ ਲੈਣ ਜਾਂਦਾ ਹੈ ਤਾਂ ਉਦੋਂ ਉਸ ਦਾ ਕੋਈ ਪੰਜ-ਦਸ ਹਜ਼ਾਰ ਰੁਪਏ ਕੱਟਿਆ ਜਾਂਦਾ ਹੈ। ਫਿਰ ਆਪਾਂ ਜਿਹੜਾ ਢੋਆ-ਢੁਆਈ ਦਾ ਟੈਂਡਰ ਕਰਦੇ ਹਾਂ, ਉਸ ਟੈਂਡਰ ਵਿੱਚ ਇਹ ਚੀਜ਼ ਹੋਣੀ ਚਾਹੀਦੀ ਹੈ ਕਿ ਟਰੱਕ ਓਨਰ ਜਿਹੜਾ ਹੈ, ਉਹ ਵੀ ਆਪਣਾ ਰੇਟ ਕੋਟ ਕਰ ਸਕਦਾ ਹੈ। ਜੇ ਟਰੱਕ ਓਨਰ ਨੂੰ ਪੈਸੇ ਜਿਹੜੇ ਸਰਕਾਰ ਨੇ ਦੇਣੇ ਹਨ, ਉਹ ਚੈੱਕ ਰਾਹੀਂ ਦੇਣੇ ਹਨ ਤੇ ਉਹ ਚੈੱਕ ਟਰੱਕ ਯੂਨੀਅਨ ਦੇ ਨਾਂ ਤੇ ਦੇਣਾ ਹੈ ਤਾਂ ਫਿਰ ਇਹ ਸਾਰੀ ਚੀਜ਼ ਕਿਸ ਤਰ੍ਹਾਂ ਠੀਕ ਹੋਵੇਗੀ ਜੀ।

(ਇਸ ਸਪਲੀਮੈਂਟਰੀ ਦਾ ਜਵਾਬ ਨਹੀਂ ਆਇਆ ।)

---

## ਨਿਸ਼ਾਨ ਵਾਲਾ ਪ੍ਰਸ਼ਨ ਨੰ.: 2332

(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

## ਮੈਡੀਕਲ ਕਾਲਜਾਂ ਅਤੇ ਯੂਨੀਵਰਸਿਟੀਆਂ ਦੇ ਵੇਰਵੇ

***2279. ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਸਾਲ, 2015 ਦੇ ਦੌਰਾਨ ਸਰਕਾਰ ਦੁਆਰਾ ਮਨਜ਼ੂਰ ਕੀਤੇ ਗਏ ਮੈਡੀਕਲ ਕਾਲਜਾਂ ਅਤੇ ਯੂਨੀਵਰਸਿਟੀਆਂ ਦੀ ਸੂਚੀ ਅਤੇ ਵੇਰਵੇ ਕੀ ਹਨ;

(ਅ) ਉਪਰੋਕਤ ਮੈਡੀਕਲ ਕਾਲਜਾਂ ਅਤੇ ਯੂਨੀਵਰਸਿਟੀਆਂ ਦੁਆਰਾ ਵੱਖ-ਵੱਖ ਕੋਰਸਾਂ ਦੇ ਵਿਦਿਆਰਥੀਆਂ ਪਾਸੋਂ ਪ੍ਰਤਿ ਸੀਟ ਵਸੂਲ ਕੀਤੀ ਜਾਂਦੀ ਸਾਲਾਨਾ ਫੀਸ, ਹੋਸਟਲ ਫੀਸ ਅਤੇ ਹੋਰ ਖਰਚਿਆਂ ਦੇ ਵੇਰਵੇ ਕੀ ਹਨ;

(ੲ) ਉਪਰੋਕਤ ਸਮੇਂ ਦੌਰਾਨ ਮੈਡੀਕਲ ਕਾਲਜਾਂ ਅਤੇ ਯੂਨੀਵਰਸਿਟੀਆਂ ਵਿੱਚ ਵੱਖ-ਵੱਖ ਕੋਰਸਾਂ ਦੀਆਂ ਖਾਲੀ ਪਈਆਂ ਸੀਟਾਂ ਦੀ ਕੁੱਲ ਗਿਣਤੀ ਕਿੰਨੀ-ਕਿੰਨੀ ਹੈ?

**ਸ਼੍ਰੀ ਅਨਿਲ ਜੋਸ਼ੀ :**

(ੳ) ਸਾਲ 2015 ਦੌਰਾਨ ਸਰਕਾਰ ਦੁਆਰਾ ਕੋਈ ਵੀ ਨਵੀਂ ਮੈਡੀਕਲ ਯੂਨੀਵਰਸਿਟੀ ਜਾਂ ਮੈਡੀਕਲ ਕਾਲਜ ਮਨਜ਼ੂਰ ਨਹੀਂ ਕੀਤਾ ਗਿਆ ਹੈ।

(ਅ) ਬਾਬਾ ਫਰੀਦ ਯੂਨੀਵਰਸਿਟੀ ਆਫ ਹੈਲਥ ਸਾਇੰਸਿਜ਼, ਫਰੀਦਕੋਟ ਅਧੀਨ ਸਰਕਾਰੀ / ਪ੍ਰਾਈਵੇਟ ਮੈਡੀਕਲ / ਡੈਂਟਲ / ਨਰਸਿੰਗ ਕਾਲਜਾਂ ਅਤੇ ਗੁਰੂ ਰਵਿਦਾਸ ਆਯੂਰਵੈਦ ਯੂਨੀਵਰਸਿਟੀ ਅਧੀਨ ਸਰਕਾਰੀ / ਪ੍ਰਾਈਵੇਟ ਆਯੂਰਵੈਦਿਕ / ਹੋਮਿਓਪੈਥਿਕ ਕਾਲਜਾਂ ਵੱਲੋਂ ਵਸੂਲ ਕੀਤੀਆਂ ਜਾਂਦੀਆਂ ਫੀਸਾਂ ਦੇ ਵੇਰਵੇ ਅਨੁਲੱਗ 'ੳ' ਉੱਤੇ ਰੱਖੇ ਗਏ ਜੀ।

(ੲ) ਮੈਡੀਕਲ / ਡੈਂਟਲ/ ਆਯੂਰਵੈਦਿਕ / ਹੋਮਿਓਪੈਥਿਕ / ਨਰਸਿੰਗ ਕਾਲਜਾਂ ਵਿੱਚ ਵੱਖ-ਵੱਖ ਕੋਰਸਾਂ ਦੀਆਂ ਖਾਲੀ ਪਈਆਂ ਸੀਟਾਂ ਦੀ ਗਿਣਤੀ 1726 ਹੈ ਜਿਸ ਦੇ ਵੇਰਵੇ ਅਨੁਲੱਗ 'ਅ' ਉੱਤੇ ਰੱਖੇ ਗਏ ਹਨ।

## Annexure- A

b) **1. Post Graduate Courses (Medical/Dental)**

| Sr. No. | Name of Course | Year | Fee of Govt. Medical Colleges | Fee of Private Medical Colleges |
|---|---|---|---|---|
| 1. | MD/MS | First year | Rs. 1,25,000/- | Rs. 6,50,000/- |
| | Clinical/ | Second year | Rs. 1,50,000/- | Annual |
| | | Third year MDS | Rs. 1,75,000/- | NRI Quota Fee (Full Course) 1,25,000- US$ |

[ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ]

| | | | | |
|---|---|---|---|---|
| 2. | MD/MS Basic | First year | Rs. 1,00,000/- | Rs. 2,60,000/- |
| | | Second year | Rs. 1,10,000/- | Annual |
| | | Third year | Rs. 1,20,000/- | NRI Quota Fee (Full Course) 20,000- US$ |
| 3. | MDS | First year | Rs. 1,25,000/- | Rs. 5,85,000/- |
| | | Second year | Rs. 1,50,000/- | Annual |
| | | Third year | Rs. 1,75,000/- | NRI Quota Fee (Full Course) 1,00,000-US$ |
| 4. | DM/MCh. | - | - | Rs.7,80,000/- Annual |

2. Other Fee (Govt. Medical/Dental Colleges):-

| | |
|---|---|
| Hostel Fee- (Including Room Rent, Electricity and utensils) | Rs. 18000/- |
| Student Fund | Rs. 2000/- |
| Depilated Fund | Rs. 2000/- |
| Mess Servant Charges | Rs. 4000/- |
| Common Room Fee | Rs. 2000/- |
| Total | Rs. 28,000/- |

3. Hostel Fee (Private Medical/ Dental Colleges)

General independent single bed room- Rs. 15,000/- Annual

Special Room (with attached bathroom and AC)- Rs. 24,000/- Annual

4. University Registration Fee

| | |
|---|---|
| PG Degree- | Rs. 5000/- |
| PG Diploma | Rs. 4000/- |
| NRI | 15% of the tution fee |

**1 Under Graduate Courses (Medical/ Dental)**

| Sr. No. | Name of Course | Year | Fee of Govt. Medical Colleges | Fee of Private Medical Colleges Govt. Quota | Management Quota |
|---|---|---|---|---|---|
| 1. | MBBS | First year | Rs. 80,000/- | Rs. 2,20,000/- | Rs. 6,60,000/- |
| | | Second year | Rs. 90,000/- | Rs. 2,42,000/- | Rs. 7,26,000/- |
| | | Third year | Rs. 1,00,000/- | Rs. 2,66,200/- | Rs. 7,98,600/- |
| | | Fourth year | Rs. 1,10,000/- | Rs. 2,92,820/- | Rs. 8,78,460/- |
| | | Fifth year | Rs. 60,000/- | Rs. 3,22,102/- | Rs. 9,66,306/- |
| | | **Total** | **Rs. 4,40,000/-** | **Rs. 13,43,122/-** | **Rs. 40,29,366/-** |
| | | **NRI Quota Fee (Full Course) 1,10,000-US$** | | | |
| 2. | BDS | First year | Rs. 80,000/- | Rs. 1,65,000/- | Rs. 2,20,000/- |
| | | Second year | Rs. 90,000/- | Rs. 1,81,500/- | Rs. 2,42,000/- |
| | | Third year | Rs. 1,00,000/- | Rs. 1,99,650/- | Rs. 2,66,200/- |
| | | Fourth year | Rs. 1,10,000/- | Rs. 2,19,615/- | Rs. 2,92,820/- |
| | | **Total** | **Rs. 3,80,000/-** | **Rs. 7,65,765/-** | **Rs. 10,21,020/-** |
| | | **NRI Quota Fee (Full Course) 44,000-US$** | | | |

2. Other Fee ( Govt. Medical/ Dental Colleges)

| | |
|---|---|
| Hostel Fee (Including Room rent, Electricity and utensils) | Rs. 18000/- |
| Student Fund | Rs. 2000/- |
| Depilated Fund | Rs. 2000/- |
| Mess Servant Charges | Rs. 4000/- |
| Common Room Fee | Rs. 2000/- |
| Total | Rs. 28,000/- |

3. Hostel Fee (Private Medical/Dental Colleges)

General independent single bed room- Rs. 16,500/- Annual

Special Room (with Attached bathroom and AC)- Rs. 26,400/- Annual

4. University Registration Fee

**MBBS**

| | |
|---|---|
| Govt. Quota | Rs. 6000/- |
| Management Quota | Rs. 10,000/- |
| NRI | US$1200 |

**BDS**

| | |
|---|---|
| Govt. Quota | Rs. 5000/- |
| Management Quota | Rs. 7,000/- |
| NRI | US$700 |

**1. Ayurvedic/ Homeopathic Colleges**

| Sr. No. | Name of Course | Fee of Govt. Ayurvedic College | Fee of Private Ayurvedic College Govt. Quota | Management Quota |
|---|---|---|---|---|
| 1. | BAMS | Rs. 27563/- Annual | Rs. 80,000/- Annual | Rs.1,20,000/- Annual |
| | | | | Rs. 2,40,000/- Annual for NRI Quota |

2. BHMS course fee Rs. 96,800/-

3. MD Ayurveda- Annual Fee Rs. 1,25,000/-

2. **Hostel Fee (Govt. Ayurvedic College)**

1. Cubical Room (including other charges) Rs. 17,900/-
2. Dormitory Room (including other charges) Rs. 15,500/-

3. **Hostel Fee (Private BAMS/BHMS Colleges)**

1. Cubical Room (including other charges) Rs. 15,000/-
2. Dormitory Room (including other charges) Rs. 24,000/-

**Nursing Course (M.Sc and B.Sc)**

University Constituted College of Nursing

| Sr. No. | Course | Fee | Registration Fee | Hostel Charges |
|---|---|---|---|---|
| 1. | M.Sc Nursing | Rs. 1,00,000/- Annual Rs. 11000 US$ NRI Full Course Fee | Rs. 5000 | Rs. 31,000/- (Including room rent, electricity charges and utensils) |
| 2. | B.Sc Nursing And Post Basic Nursing | Rs. 30,000/- Annual Rs. 15000 US$ NRI Full Course Fee | Rs. 2000 | |

**Govt. College of Nursing Patiala and Amritsar**

| Sr. No. | Course | Fee | Registration Fee | Hostel Charges |
|---|---|---|---|---|
| 1. | B.Sc Nursing and Post Basic Nursing | Rs. 13,000/- Annual Rs. 15000 US$ NRI Full Course Fee | Rs. 2000 | Rs. 31,000/- (Including room rent, electricity charges and utensils) |

**Private Nursing Colleges**

| Sr. No. | Course | Fee | Registration Fee | Hostel Charges |
|---|---|---|---|---|
| 1. | M.Sc Nursing | Rs. 1,75,000/- Annual Rs. 11000 US$ NRI Full Course Fee | Rs. 5000 | Rs. 15,000/- Rs. 24,000/- Special Room rent, electricity (Including room |

[ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ]

| | | | | |
|---|---|---|---|---|
| 2. | B.Sc Nursing And Post Basic Nursing | Rs. 40,250/- Annual Rs. 15000 US$ NRI Full Course Fee | Rs. 3000 Govt. Quota Rs. 4000/- Management Quota | charges and utensils) |

Annexure B

**Detail of sanctioned and vacant seats during year 2015**

| Sr. No. | Course | Sanctioned Seats | Vacant Seats |
|---|---|---|---|
| 1. | MD/MS/PG Diploma Courses | 452 | 83 |
| 2. | MDS (PG Dental) | 114 | 30 |
| 3. | MBBS | 920 | Nil |
| 4. | BDS | 1190 | 485 |
| 5. | MD Ayurveda | 19 | 13 |
| 6. | MD Homeopathy | 18 | Nil |
| 7. | BAMS | 750 | 38 |
| 8. | BHMS | 220 | 23 |
| 9. | M.Sc Nursing | 621 | 316 |
| 10. | B.Sc Nursing and Post Basic B.Sc | 7165 | 738 |
| | Total | 11469 | 1726 |

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਸਰਕਾਰ ਦੁਆਰਾ ਮਨਜ਼ੂਰ ਕੀਤੇ ਗਏ ਮੈਡੀਕਲ ਕਾਲਜਾਂ / ਯੂਨੀਵਰਸਿਟੀਆਂ ਦੀ ਕੋਈ ਸੂਚੀ ਨਹੀਂ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਤੁਹਾਡੇ ਕੋਲ ਮਨਜ਼ੂਰ ਹੋਣ ਲਈ ਮੈਡੀਕਲ ਕਾਲਜ / ਯੂਨੀਵਰਸਿਟੀਆਂ ਆਈਆਂ ਹੀ ਨਹੀਂ ਹਨ ਜਾਂ ਤੁਸੀਂ ਮਨਜ਼ੂਰ ਹੀ ਨਹੀਂ ਕੀਤੇ ? ਦੂਸਰੀ ਮੇਰੀ ਬੇਨਤੀ ਇਹ ਹੈ ਕਿ ਜਿਹੜੀ ਮੈਂ ਤੁਹਾਡੇ ਤੋਂ ਫੀਸਾਂ ਦੀ ਗੱਲ ਪੁੱਛੀ ਹੈ, ਉਸ ਵਿੱਚ ਤੁਸੀਂ ਦੱਸਿਆ ਹੈ ਕਿ ਸਰਕਾਰੀ ਮੈਡੀਕਲ

ਕਾਲਜਾਂ ਦੀ ਜਿਹੜੀ ਐਮ.ਡੀ. / ਐਮ.ਐਸ. ਵਾਲੀ ਫੀਸ ਹੈ, ਉਹ ਪਹਿਲੇ ਸਾਲ ਲਈ ਇੱਕ ਲੱਖ ਪੱਚੀ ਹਜ਼ਾਰ ਹੈ, ਦੂਜੇ ਲਈ ਇੱਕ ਲੱਖ ਪੰਜਾਹ ਹਜ਼ਾਰ ਹੈ, ਜਿਹੜੇ ਪ੍ਰਾਈਵੇਟ ਮੈਡੀਕਲ ਕਾਲਜ ਹਨ, ਉਨ੍ਹਾਂ ਦੀ ਛੇ ਲੱਖ ਪੰਜਾਹ ਹਜ਼ਾਰ ਹੈ। ਜੇਕਰ ਡਾਲਰਾਂ ਵਿੱਚ ਲੈਣੀ ਹੈ ਤਾਂ ਇੱਕ ਲੱਖ ਪੱਚੀ ਹਜ਼ਾਰ ਹੈ। ਸਿਮਲਰਲੀ ਐਮ.ਡੀ /ਐਮ.ਐਸ. ਬੇਸਿਕ ਹੈ ਤਾਂ ਪਹਿਲੇ ਸਾਲ ਇੱਕ ਲੱਖ ਰੁਪਿਆ ਹੈ, ਦੂਜੇ ਵਾਸਤੇ ਸਵਾ ਲੱਖ ਤੇ ਜੇ ਅਸੀਂ ਉਸ ਪ੍ਰਾਈਵੇਟ ਕਾਲਜਾਂ ਦੀ ਗੱਲ ਕਰਦੇ ਹਾਂ ਤਾਂ ਦੋ ਲੱਖ ਸੱਠ ਹਜ਼ਾਰ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਪ੍ਰਾਈਵੇਟ ਕਾਲਜਾਂ ਤੇ ਸਰਕਾਰੀ ਕਾਲਜਾਂ ਦਾ ਇੰਨਾ ਡਿਫਰੈਂਸ ਕਿਉਂ ਹੈ? ਮੈਂ ਨਾਲ ਹੀ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਕੀ ਐਸ.ਸੀਜ਼ ਵਾਸਤੇ ਘੱਟ ਫੀਸ ਰੱਖੀ ਗਈ ਹੈ ਜਾਂ ਫਿਰ ਉਹ ਵੀ ਨਾਲ-ਹੀ ਲਪੇਟੇ ਹੋਏ ਹਨ? ਪਹਿਲਾਂ ਇਹ ਦੋ ਤਾਂ ਦੱਸੋ।

**ਮੰਤਰੀ :** ਸਪੀਕਰ ਸਾਹਿਬ, ਜਿਹੜੀ ਜਾਣਕਾਰੀ ਅਨੁਲੱਗ 'ੳ' ਤੇ 'ਅ' ਵਿੱਚ ਦਿੱਤੀ ਹੈ, ਇਹ ਇਨ੍ਹਾਂ ਦਾ ਜੋ ਸਵਾਲ ਸੀ, ਇਹ ਉਸ ਦਾ ਜਵਾਬ ਹੈ। ਇਸ ਤੋਂ ਵੱਧ ਜੇਕਰ ਪੂਰੇ ਡਿਪਾਰਟਮੈਂਟ ਦੀ ਜਾਣਕਾਰੀ ਲੈਣੀ ਹੈ ਤਾਂ ਵੈਲਕਮ ਹੈ, ਤੁਸੀਂ ਜਦੋਂ ਮਰਜ਼ੀ ਆ ਜਾਣਾ। ਹੁਣ ਜਿਹੜਾ ਸਵਾਲ ਤੁਸੀਂ ਪੁੱਛਿਆ ਹੈ, ਉਸ ਦਾ ਜਵਾਬ ਤੁਹਾਨੂੰ ਬਿਲਕੁਲ ਵੇਰਵੇ ਸਹਿਤ ਭੇਜ ਦਿੱਤਾ ਹੈ ਜੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਤੁਸੀਂ ਕਮਾਲ ਕਰੀ ਜਾਂਦੇ ਹੋ । ਮੈਂ ਫੀਸਾਂ ਦਾ ਡਿਫਰੈਂਸ ਪੁੱਛ ਰਿਹਾ ਹਾਂ ਕਿ ਇੰਨਾ ਫਰਕ ਕਿਉਂ ਹੈ? ਸਪੀਕਰ ਸਾਹਿਬ, ਦੱਸੋ ਜੀ, ਇਸ ਦਾ ਕੀ ਜਵਾਬ ਹੈ?

**ਮੰਤਰੀ :** ਜਵਾਬ ਤੁਹਾਨੂੰ ਦੇ ਦਿੱਤਾ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਦੱਸੋ ਕੀ ਇਹ ਜਵਾਬ ਹੈ?

**ਮੰਤਰੀ :** ਸਪੀਕਰ ਸਾਹਿਬ, ਜਿਹੜੀ ਇਹ ਗੱਲ ਕਰ ਰਹੇ ਹਨ, ਭਾਗ 'ਅ' ਵਿੱਚ ਪੁੱਛਿਆ ਸੀ ਕਿ ਉਪਰੋਕਤ ਮੈਡੀਕਲ ਕਾਲਜਾਂ ਅਤੇ ਯੂਨੀਵਰਸਿਟੀਆਂ ਦੁਆਰਾ ਵੱਖ ਵੱਖ ਕੋਰਸਾਂ ਦੇ ਵਿਦਿਆਰਥੀਆਂ ਪਾਸੋਂ ਪ੍ਰਤੀ ਸੀਟ ਵਸੂਲ ਕੀਤੀ ਜਾਂਦੀ ਸਾਲਾਨਾ ਫੀਸ, ਹੋਸਟਲ ਫੀਸ ਅਤੇ ਹੋਰ ਖਰਚਿਆਂ ਦੇ ਵੇਰਵੇ ਕੀ ਹਨ? ਇਨ੍ਹਾਂ ਨੂੰ ਡਿਟੇਲ ਸਹਿਤ ਦੇ ਦਿੱਤੇ ਹਨ।

[ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ]

ਭਾਗ 'ੳ' ਵਿੱਚ ਪੁੱਛਿਆ ਹੈ ਕਿ ਸਾਲ 2015 ਦੌਰਾਨ ਸਰਕਾਰ ਦੁਆਰਾ ਮਨਜ਼ੂਰ ਕੀਤੇ ਗਏ ਮੈਡੀਕਲ ਕਾਲਜਾਂ ਅਤੇ ਯੂਨੀਵਰਸਿਟੀਆਂ ਦੀ ਸੂਚੀ ਅਤੇ ਵੇਰਵੇ ਕੀ ਹਨ? ਇਸ ਦਾ ਜਵਾਬ ਇਹ ਹੈ ਕਿ ਕੋਈ ਨਹੀਂ ਬਣਿਆ। ਬਾਕੀ ਡਿਟੇਲ ਤੁਸੀਂ ਲੈ ਲੈਣਾ, ਇੰਨਾ ਲੰਬਾ ਚੌੜਾ ਤੁਹਾਨੂੰ ਜਵਾਬ ਦੇ ਦਿੱਤਾ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੈਂ ਪੁੱਛਿਆ ਸੀ ਕਿ ਜਿਹੜੀ ਫੀਸ ਇੰਨੀ ਜ਼ਿਆਦਾ ਹੈ, ਸਵਾ ਲੱਖ ਸਰਕਾਰੀ ਕਾਲਜ ਲੈਂਦੇ ਹਨ ਅਤੇ ਸਾਢੇ ਛੇ ਲੱਖ ਪ੍ਰਾਈਵੇਟ ਕਾਲਜ ਲੈਂਦੇ ਹਨ, ਇਹ ਡਿਫਰੈਂਸ ਇੰਨਾ ਜ਼ਿਆਦਾ ਕਿਉਂ ਹੈ?

**ਮੰਤਰੀ :** ਸਪੀਕਰ ਸਾਹਿਬ, ਜਿਸ ਤਰ੍ਹਾਂ ਦਾ ਫੀਸਾਂ ਦਾ ਸਟਰੱਕਚਰ ਬਣਿਆ ਹੈ, ਉਸੇ ਹਿਸਾਬ ਨਾਲ ਫੀਸਾਂ ਲਈਆਂ ਜਾਂਦੀਆਂ ਹਨ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਇਹ ਕਿਵੇਂ ਦਾ ਸਟਰੱਕਚਰ ਹੈ ? ਇਹ ਪੜ੍ਹਾਈ ਦੀ ਫੀਸ ਹੈ ਪਰ ਨੋਟ ਤਾਂ ਜੇਬ ਵਿੱਚੋਂ ਜਾਂਦੇ ਹਨ। ਇਹ ਸਟਰੱਕਚਰ ਕਿਸ ਨੇ ਬਣਾਇਆ ਹੈ?

**ਮੰਤਰੀ :** ਸਪੀਕਰ ਸਾਹਿਬ, ਕੋਈ ਵੀ ਕਾਲਜ ਚਾਹੇ ਉਹ ਪ੍ਰਾਈਵੇਟ ਹੈ ਜਾਂ ਸਰਕਾਰੀ ਹੈ, ਹਰ ਥਾਂ ਤੇ ਉਸ ਦਾ ਫਰਕ ਹੈ। ਇਹ ਫਰਕ ਇੱਥੇ ਵੀ ਹੈ। ਬਾਕੀ ਡਿਟੇਲ ਵਿੱਚ ਜੇਕਰ ਇਨ੍ਹਾਂ ਨੇ ਕੋਈ ਜਾਣਕਾਰੀ ਲੈਣੀ ਹੈ ਤਾਂ ਜਿਹੜਾ ਐਕਟ ਬਣਿਆ ਹੈ, ਉਹ ਦੇਖਣਾ ਪੈਣਾ ਹੈ। ਮੈਂ ਸਵਾਲ ਦਾ ਜਵਾਬ ਦੇ ਦਿੱਤਾ ਹੈ।

**ਮਾਨਯੋਗ ਸਪੀਕਰ:** ਇਸ ਵਾਸਤੇ ਤੁਸੀਂ ਸੈਪਰੇਟ ਕੁਐਸਚਨ ਦੇ ਦੇਣਾ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਤੁਸੀਂ ਪ੍ਰਾਈਵੇਟ ਸਕੂਲਾਂ-ਕਾਲਜਾਂ ਨੂੰ ਫੇਵਰ ਕਰ ਰਹੇ ਹੋ?

**ਮੰਤਰੀ :** ਸਪੀਕਰ ਸਾਹਿਬ, ਦੱਸੋ ਇਸ ਵਿੱਚ ਫੇਵਰ ਵਾਲੀ ਕੋਈ ਗੱਲ ਹੈ? ਜੋ ਇਨ੍ਹਾਂ ਨੇ ਪੁੱਛਿਆ ਹੈ, ਉਹ ਦੱਸ ਦਿੱਤਾ ਹੈ। ਮੈਂ ਕਿਹੜਾ ਇੱਥੇ ਕੁਝ ਘਟਾ-ਵਧਾ ਰਿਹਾ ਹਾਂ? ਅਗਰ ਇਸ ਦਾ ਕੋਈ ਕਾਰਨ ਹੈ ਤਾਂ ਐਕਟ ਦੇਖਣਾ ਹੈ ਪਰ ਉਸ ਵਾਸਤੇ ਤੁਹਾਡਾ ਵੈੱਲਕਮ ਹੈ, ਤੁਸੀਂ ਵੱਡੇ ਭਰਾ ਹੋ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਇਹ ਤਾਂ ਤੁਹਾਡੇ ਟਿਪਸ ਤੇ ਹੋਣਾ ਚਾਹੀਦਾ ਹੈ?

**ਮੰਤਰੀ :** ਜਿਹੜਾ ਇੰਨਾ ਵੱਡਾ ਜਵਾਬ ਦਿੱਤਾ ਹੈ, ਕੀ ਇਹ ਘੱਟ ਹੈਂ? ਬਾਕੀ ਜਵਾਬ ਲੈਣਾ ਹੈ, ਸਾਰਾ ਐਕਟ ਪੜ੍ਹਨਾ ਪੈਣਾ ਹੈ । ਜੇ ਕਾਰਨ ਪੁੱਛਣੇ ਹਨ ਤਾਂ ਇਸ ਵਾਸਤੇ ਤੁਸੀਂ ਜਦੋਂ ਮਰਜ਼ੀ ਮੇਰੇ ਕੋਲ ਆ ਜਾਣਾ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਇਨ੍ਹਾਂ ਨੇ ਤਾਂ ਕੁਝ ਕੀਤਾ ਹੀ ਨਹੀਂ। ਸਵਾਲ ਦਾ ਜਵਾਬ ਤਾਂ ਪੜ੍ਹ ਕੇ ਸੁਣਾ ਰਹੇ ਹਾਂ ।

**ਮੰਤਰੀ :** ਜੇਕਰ ਤੁਸੀਂ ਸਵਾਲ ਵਿੱਚ ਇਹ ਡਿਫਰੈਂਸ ਪੁੱਛਿਆ ਹੁੰਦਾ ਤਾਂ ਦੱਸ ਦਿੰਦਾ ਕਿ ਅਜਿਹਾ ਕਿਉਂ ਹੈ ਔਰ ਹੋਰ ਡਿਟੇਲ ਵਾਸਤੇ ਜਦੋਂ ਮਰਜ਼ੀ ਤੁਸੀਂ ਮੇਰੇ ਕੋਲ ਆ ਜਾਣਾ ।

---

## ਕਾਸੂਬੇਗ ਡਿਸਟਰੀਬਿਊਟਰੀ ਆਰ.ਡੀ. 0-85608 ਟੂ ਫੀਡ ਮਹਿਮਾ ਮਾਈਨਰ ਦੀ ਰੀਮਾਡਲਿੰਗ ਕਰਨਾ

***2434. ਸਰਦਾਰ ਜੋਗਿੰਦਰ ਸਿੰਘ ਜਿੰਦੂ :** ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕਾਸੂਬੇਗ ਡਿਸਟਰੀਬਿਊਟਰੀ ਆਰ.ਡੀ. 0-85608 ਟੂ ਫੀਡ ਮਹਿਮਾ ਮਾਈਨਰ ਦੀ ਰੀਮਾਡਲਿੰਗ ਦੇ ਪ੍ਰਾਜੈਕਟ ਦਾ 625.79 ਲੱਖ ਰੁਪਏ ਦਾ ਅਨੁਮਾਨ ਜੋ ਸਿੰਚਾਈ ਵਿਭਾਗ, ਪੰਜਾਬ ਸਰਕਾਰ ਵੱਲੋਂ ਆਪਣੇ ਪੱਤਰ ਮਿਤੀ 14 ਜਨਵਰੀ, 2014 ਰਾਹੀਂ ਪਾਸ ਕਰ ਦਿੱਤਾ ਸੀ, ਦੀ ਪੈਰਵੀ ਵਿੱਚ ਕਾਸੂਬੇਗ ਡਿਸਟਰੀਬਿਊਟਰੀ ਦੇ ਰੀਮਾਡਲਿੰਗ ਦੇ ਕੰਮ ਦੀ ਅਜੋਕੀ ਸਥਿਤੀ ਕੀ ਹੈ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** ਕਾਸੂਬੇਗ ਡਿਸਟਰੀਬਿਊਟਰੀ ਆਰ.ਡੀ. 0-85608 ਟੂ ਫੀਡ ਮਹਿਮਾ ਮਾਈਨਰ, ਦੀ ਰੀਮਾਡਲਿੰਗ ਦਾ ਪ੍ਰਾਜੈਕਟ ਅਨੁਮਾਨ ਸਰਕਾਰ ਵੱਲੋਂ ਜਨਵਰੀ, 2014 ਵਿੱਚ 625.79 ਲੱਖ ਰੁ: ਦਾ ਮਨਜ਼ੂਰ ਕੀਤਾ ਗਿਆ ਸੀ । ਇਹ ਕੰਮ ਭਾਰਤ ਸਰਕਾਰ ਵੱਲੋਂ ਫੰਡਜ਼ ਉਪਲਬਧ ਹੋਣ ਤੇ ਸ਼ੁਰੂ ਕਰਵਾਇਆ ਜਾਵੇਗਾ।

**ਸਰਦਾਰ ਜੋਗਿੰਦਰ ਸਿੰਘ ਜਿੰਦੂ :** ਸਪੀਕਰ ਸਾਹਿਬ, ਮੈਂ

[ ਸਰਦਾਰ ਜੋਗਿੰਦਰ ਸਿੰਘ ਜਿੰਦੂ ]

ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਕੰਮ ਨੂੰ ਕਿਹੜੇ ਪ੍ਰਾਜੈਕਟ ਵਿੱਚ ਪਾਇਆ ਹੈ ਅਤੇ ਇਸ ਨੂੰ ਕਦੋਂ ਤੱਕ ਸ਼ੁਰੂ ਕਰੋਗੇ? ਇਸ ਨੂੰ ਕਦੋਂ ਤੱਕ ਟਾਈਮ ਬਾਊਂਡ ਕਰਨਗੇ?

**ਮੰਤਰੀ :** ਸਪੀਕਰ ਸਾਹਿਬ, ਇਸ ਪ੍ਰਾਜੈਕਟ ਦਾ ਕੰਮ ਪੰਜਾਬ ਸੂਬੇ ਦੇ ਐਕਸਟੈਂਸ਼ਨ, ਰੈਨੋਵੇਸ਼ਨ ਅਤੇ ਮਾਡਰੇਨਾਈਜ਼ਨ ਆਫ਼ ਕੈਨਾਲ ਸਿਸਟਮ ਇਨ ਦਿ ਸਟੇਟ ਆਫ਼ ਪੰਜਾਬ ਦੇ 4128 ਕਰੋੜ ਰੁਪਏ ਦੇ ਪ੍ਰਾਜੈਕਟ ਵਿੱਚੋਂ ਕਰਵਾਏ ਜਾਣ ਦੀ ਤਜਵੀਜ਼ ਹੈ। ਇਹ ਪ੍ਰਾਜੈਕਟ ਭਾਰਤ ਸਰਕਾਰ ਨੂੰ ਮਨਜ਼ੂਰੀ ਲਈ ਭੇਜਿਆ ਜਾ ਚੁੱਕਾ ਹੈ ਅਤੇ ਇਹ ਕੰਮ ਉਪਰੋਕਤ ਪ੍ਰਾਜੈਕਟ ਵਿੱਚ ਸ਼ਾਮਲ ਹੈ।

---

## ਗਲਾਡਾ ਅਧੀਨ ਪੈਂਦੀਆਂ ਕਲੋਨੀਆਂ ਰੈਗੂਲਰਾਈਜ਼ ਕਰਨਾ

*2314. **ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਲੁਧਿਆਣਾ ਵਿੱਚ ਗਲਾਡਾ ਅਧੀਨ ਪੈਂਦੀਆਂ ਕਲੋਨੀਆਂ ਨੂੰ ਰੈਗੂਲਰਾਈਜ਼ ਕਰਨ ਸਬੰਧੀ ਸਰਕਾਰ ਦੀ ਕੀ ਪਾਲਿਸੀ ਹੈ ਅਤੇ ਕੀ ਅਜਿਹਾ ਕਰਨ ਲਈ ਸਬੰਧਿਤ ਕਲੋਨਾਈਜ਼ਰਾਂ ਨੂੰ ਕੋਈ ਫੀਸ ਆਦਿ ਜਮ੍ਹਾਂ ਕਰਵਾਉਣੀ ਬਣਦੀ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਅਜਿਹੀਆਂ ਕਲੋਨੀਆਂ ਦੀ ਗਿਣਤੀ ਕਿੰਨੀ ਹੈ, ਜਿਨ੍ਹਾਂ ਨੇ ਫੀਸ ਜਮ੍ਹਾਂ ਕਰਵਾ ਦਿੱਤੀ ਹੈ ਅਤੇ ਇੱਥੇ ਕਿਹੜੇ-ਕਿਹੜੇ ਕੰਮ ਸ਼ੁਰੂ ਕੀਤੇ ਜਾ ਚੁੱਕੇ ਹਨ ?

**ਸਰਦਾਰ ਸੁਖਬੀਰ ਸਿੰਘ ਬਾਦਲ :**

(ੳ) ਪੰਜਾਬ ਸਰਕਾਰ ਵੱਲੋਂ ਜਾਰੀ ਕੰਪਾਊਂਡਿੰਗ ਪਾਲਿਸੀ ਮਿਤੀ 21.08.2013 ਅਤੇ 28.10.2014 ਅਧੀਨ ਅਣ-ਅਧਿਕਾਰਤ ਕਲੋਨੀਆਂ ਨੂੰ ਰੈਗੂਲਰਾਈਜ਼ / ਕੰਪਾਊਂਡ ਕਰਨ ਦਾ ਉਪਬੰਧ ਕੀਤਾ ਗਿਆ ਹੈ। ਪਾਲਿਸੀ ਮੁਤਾਬਿਕ ਕਲੋਨਾਈਜ਼ਰ ਨੂੰ ਆਪਣੀ ਕਲੋਨੀ ਕੰਪਾਊਂਡ ਕਰਵਾਉਣ ਵਾਸਤੇ ਕੰਪਾਊਂਡਿੰਗ ਫੀਸ ਜਮ੍ਹਾਂ ਕਰਵਾਉਣੀ ਬਣਦੀ ਹੈ।

(ਅ) ਅਜਿਹੀਆਂ ਕਲੋਨੀਆਂ ਜਿਨ੍ਹਾਂ ਵਿੱਚ ਕਲੋਨਾਈਜ਼ਰਾਂ ਵੱਲੋਂ ਸਰਕਾਰ ਦੀ ਪਾਲਿਸੀ ਮੁਤਾਬਿਕ ਬਣਦੀ ਪੂਰੀ ਫੀਸ ਜਮ੍ਹਾਂ ਕਰਵਾ ਦਿੱਤੀ ਹੈ, ਉਨ੍ਹਾਂ ਦੀ ਗਿਣਤੀ 22 ਹੈ। ਗਲਾਡਾ ਦਫਤਰੀ ਰਿਕਾਰਡ ਮੁਤਾਬਿਕ ਇਨ੍ਹਾਂ 22 ਕਲੋਨੀਆਂ ਵਿੱਚ ਵਧੇਰੇ ਵਿਕਾਸ ਕਾਰਜ ਪਹਿਲਾਂ ਹੀ ਕਲੋਨੀਕਾਰਾਂ ਵੱਲੋਂ ਕਰਵਾਏ ਜਾ ਚੁੱਕੇ ਹਨ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਡਿਪਟੀ ਮੁੱਖ ਮੰਤਰੀ ਪੰਜਾਬ ਨੂੰ ਬੇਨਤੀ ਵੀ ਕਰਨੀ ਚਾਹੁੰਦਾ ਹਾਂ ਅਤੇ ਨਾਲ ਹੀ ਇਨ੍ਹਾਂ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਲੁਧਿਆਣਾ ਸ਼ਹਿਰ ਨੂੰ ਇੰਡੀਆ ਦੇ ਸਮਾਰਟ ਸਿਟੀ ਪ੍ਰਾਜੈਕਟ ਦੀ ਲਿਸਟ ਵਿੱਚ ਪਾਇਆ ਹੈ। ਇਸ ਦੇ ਨਾਲ ਲੱਗਦੀਆਂ ਕਲੋਨੀਆਂ ਬਾਰੇ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ । ਇਹ ਠੀਕ ਹੈ ਕਿ ਜਿਨ੍ਹਾਂ ਲੋਕਾਂ ਜਾਂ ਕਲੋਨੀਆਂ ਨੇ 70% ਪੈਸੇ ਜਮ੍ਹਾਂ ਕਰਵਾਏ ਹਨ, ਉਨ੍ਹਾਂ ਦੀ ਗਲਾਡਾ ਵੱਲੋਂ ਡਿਵੈਲਪਮੈਂਟ ਕੀਤੀ ਜਾਣੀ ਹੈ ਪਰ ਜਿਹੜੀਆਂ ਕਲੋਨੀਆਂ 1995 ਤੋਂ ਪਹਿਲਾਂ ਦੀਆਂ ਬਣੀਆਂ ਹੋਈਆਂ ਹਨ, ਕੀ ਉਨ੍ਹਾਂ ਵਾਸਤੇ ਸਰਕਾਰ ਨੇ ਕੋਈ ਤਜਵੀਜ਼ ਜਾਂ ਪਾਲਿਸੀ ਬਣਾਈ ਹੈ ? ਕਾਰਨ ਇਹ ਹੈ ਕਿ ਪੈਸੇ ਤਾਂ ਉਹ ਵੀ ਜਮ੍ਹਾਂ ਕਰਵਾ ਰਹੇ ਹਨ । ਇਹ ਠੀਕ ਹੈ ਕਿ ਭਾਵੇਂ ਉਨ੍ਹਾਂ ਨੇ 70% ਪੈਸੇ ਜਮ੍ਹਾਂ ਨਹੀਂ ਕਰਵਾਏ, ਪਰ ਫਿਰ ਵੀ ਉਨ੍ਹਾਂ ਨੇ ਕਾਫੀ ਪੈਸੇ ਜਮ੍ਹਾਂ ਕਰਵਾਏ ਹਨ। ਇਸ ਲਈ ਕੀ ਪੰਜਾਬ ਸਰਕਾਰ ਉਥੇ ਵਿਕਾਸ ਕਰਨ ਵਾਸਤੇ ਪਾਲਿਸੀ ਬਣਾਏਗੀ ?

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਦੋ ਕਿਸਮਾਂ ਦੀਆਂ ਕਲੋਨੀਆਂ ਦੇ ਰੇਟ ਰੱਖੇ ਗਏ ਹਨ। ਇੱਕ ਅਗਸਤ, 2007 ਤੋਂ ਪਹਿਲਾਂ ਰੈਗੂਲਰਾਈਜ਼ ਕਰਵਾਉਣ ਵਾਸਤੇ ਅਤੇ ਦੂਜਾ ਸਾਲ 2007 ਤੋਂ ਬਾਅਦ ਵਿੱਚ ਰੈਗੂਲਰਾਈਜ਼ ਕਰਵਾਉਣ ਵਾਸਤੇ। ਉਸ ਹਿਸਾਬ ਨਾਲ ਜਿਹੜੀਆਂ ਵੀ ਕਲੋਨੀਆਂ ਪਾਲਿਸੀ ਅਧੀਨ ਆਉਣੀਆਂ ਹਨ, ਉਹ ਅਪਲਾਈ ਕਰਨ, ਇਹ ਰੈਗੂਲਰਾਈਜ਼ ਹੋ ਜਾਣਗੀਆਂ ।

**ਮਾਨਯੋਗ ਸਪੀਕਰ :** ਧੰਨਵਾਦ ਜੀ, ਅਗਲਾ ਸਵਾਲ। ਸਰਦਾਰ ਕੁਲਜੀਤ ਸਿੰਘ ਨਾਗਰਾ ਜੀ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਸਪੀਕਰ ਸਾਹਿਬ, ਮੇਰੀ ਇਸੇ ਸਵਾਲ ਨਾਲ ਸਬੰਧਿਤ ਸਪਲੀਮੈਂਟਰੀ ਹੈ ਜੀ।

**ਮਾਨਯੋਗ ਸਪੀਕਰ :** ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਨੂੰ ਮੇਰੀ ਇੱਕ ਬੇਨਤੀ ਹੈ। (ਵਿਘਨ) ਮੈਂ ਸਾਰੇ ਆਨਰੇਬਲ ਮੈਂਬਰਜ਼ ਨੂੰ ਇੱਕ ਬੇਨਤੀ ਕਰ ਦੇਵਾਂ ਕਿ ਬੋਲਣ ਤੋਂ ਪਹਿਲੋਂ ਹੱਥ ਖੜ੍ਹਾ ਕਰਨਾ ਹੁੰਦਾ ਹੈ। You will have to catch the eye of the Chair.

**ਸਰਦਾਰ ਬਲਵਿੰਦਰ ਸਿੰਘ ਬੈਂਸ :** ਮੈਂ ਦੋ ਵਾਰ ਹੱਥ ਖੜ੍ਹਾ ਕੀਤਾ ਹੈ ਜੀ।

**ਮਾਨਯੋਗ ਸਪੀਕਰ :** ਚਲੋ, ਦੱਸੋ ਤੁਹਾਡੀ ਕੀ ਸਪਲੀਮੈਂਟਰੀ ਹੈ?

**ਸਰਦਾਰ ਬਲਵਿੰਦਰ ਸਿੰਘ ਬੈਂਸ :** ਸਪੀਕਰ ਸਾਹਿਬ, ਡਿਪਟੀ ਉਪ ਮੁੱਖ ਮੰਤਰੀ ਜੀ ਨੇ ਦੋ ਪਾਲਿਸੀਆਂ ਬਾਰੇ ਤਾਂ ਦੱਸ ਦਿੱਤਾ ਹੈ ਕਿ ਇੱਕ ਸਾਲ 2007 ਤੋਂ ਪਹਿਲਾਂ ਦੀ ਹੈ ਅਤੇ ਇੱਕ ਸਾਲ 2007 ਤੋਂ ਬਾਅਦ ਦੀ ਹੈ ਪਰ ਮੈਨੂੰ ਇਉਂ ਲਗਦਾ ਹੈ ਕਿ ਕਲੋਨੀਆਂ ਨੂੰ ਰੈਗੂਲਰਾਈਜ਼ ਕਰਨ ਦੀ ਜਿਹੜੀ ਪਾਲਿਸੀ ਇਨ੍ਹਾਂ ਨੇ ਲਿਆਂਦੀ ਹੈ, ਉਸ ਬਾਰੇ ਜਾਂ ਤਾਂ ਇਨ੍ਹਾਂ ਨੂੰ ਪੂਰਾ ਦੱਸਿਆ ਨਹੀਂ ਗਿਆ ਜਾਂ ਇਨ੍ਹਾਂ ਨੇ ਪੂਰੀ ਪਾਲਿਸੀ ਦੇਖੀ ਨਹੀਂ। ਸਾਲ 1995 ਤੋਂ ਪਹਿਲਾਂ ਵਾਲਿਆਂ ਵਾਸਤੇ ਕਹਿ ਦਿੱਤਾ ਕਿ ਉਹ ਰੈਗੂਲਰ ਕਰ ਦਿੱਤੇ।

**ਮਾਨਯੋਗ ਸਪੀਕਰ :** ਸਵਾਲ ਕਰੋ, ਕੀ ਪੁੱਛਣਾ ਚਾਹੁੰਦੇ ਹੋ?

**ਸਰਦਾਰ ਬਲਵਿੰਦਰ ਸਿੰਘ ਬੈਂਸ :** ਮੇਰਾ ਸਵਾਲ ਇਹੀ ਹੈ ਜੀ ਕਿ ਜਿਹੜੇ ਸਾਲ 1995 ਤੋਂ ਪਹਿਲਾਂ ਵਾਲੇ ਹਨ, ਆਪਾਂ ਉਨ੍ਹਾਂ ਨੂੰ ਰੈਗੂਲਰ ਤਾਂ ਕਰ ਦਿੱਤਾ ਹੈ ਪਰ ਉਨ੍ਹਾਂ ਦੀ ਡਿਵੈਲਪਮੈਂਟ ਕੌਣ ਕਰੇਗਾ?

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਓਵਰਹਾਲ ਜਿਹੜੇ ਅਸੀਂ 4000-5000 ਕਰੋੜ ਰੁਪਏ ਖਰਚਣੇ ਹਨ, ਉਹ 100% ਸ਼ਹਿਰਾਂ ਤੇ ਖਰਚਣੇ ਹਨ ਅਤੇ ਜਿੰਨੇ ਲੋਕ ਕਲੋਨੀਆਂ ਵਿੱਚ ਹਨ, ਉਨ੍ਹਾਂ ਨੂੰ 100% ਕਵਰੇਜ ਦੇ ਰਹੇ ਹਾਂ। ਸੋ, ਇਸ ਵਿੱਚ ਉਹ ਵੀ ਸ਼ਾਮਲ ਹਨ ਜਿਹੜੇ 1995 ਤੋਂ ਪਹਿਲਾਂ ਵਾਲੇ ਹਨ ਪਰ ਜਿਹੜੇ ਪੂਰੇ ਰੈਗੂਲਰਾਈਜ਼ ਹਨ। ਇੱਕ ਵਾਢੇ ਤੋਂ ਅਸੀਂ ਲੱਗੇ ਹਾਂ। ਮੇਰਾ ਖਿਆਲ ਹੈ ਕਿ ਲੁਧਿਆਣਾ ਵਿੱਚ ਤਾਂ 100% ਯੋਜਨਾ ਹੈ।

---

**ਰਾਜ ਵਿੱਚ ਬੇਰੁਜ਼ਗਾਰਾਂ ਦੀ ਗਿਣਤੀ**

*2329. **ਸਰਦਾਰ ਕੁਲਜੀਤ ਸਿੰਘ ਨਾਗਰਾ**
**ਸਰਦਾਰ ਚਰਨਜੀਤ ਸਿੰਘ ਚੰਨੀ** } : ਕੀ ਰੁਜ਼ਗਾਰ

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

ੳ) ਕੀ ਸਰਕਾਰ ਨੇ ਰਾਜ ਵਿੱਚ ਬੇਰੁਜ਼ਗਾਰ ਨੌਜਵਾਨਾਂ ਦੀ ਅਸਲ ਗਿਣਤੀ ਬਾਰੇ ਪਤਾ ਲਗਾਉਣ ਲਈ ਕੋਈ ਸਰਵੇ ਕੀਤਾ ਹੈ; ਜੇਕਰ ਅਜਿਹਾ ਹੋਵੇ ਤਾਂ ਪਿਛਲੀ ਵਾਰ ਇਹ ਸਰਵੇ ਕਦੋਂ ਕੀਤਾ ਗਿਆ;

ਅ) ਰਾਜ ਵਿੱਚ ਮੌਜੂਦਾ ਸਮੇਂ ਵਿੱਚ ਪੇਸ਼ੇਵਰ, ਪੜ੍ਹੇ-ਲਿਖੇ, ਅਨਪੜ੍ਹ, ਕੁਸ਼ਲ ਅਤੇ ਅਕੁਸ਼ਲ ਬੇਰੁਜ਼ਗਾਰ ਨੌਜਵਾਨਾਂ ਦੀ ਸ਼੍ਰੇਣੀ-ਵਾਰ ਕੁੱਲ ਗਿਣਤੀ ਕਿੰਨੀ-ਕਿੰਨੀ ਹੈ?

**ਸਰਦਾਰ ਅਜੀਤ ਸਿੰਘ ਕੋਹਾੜ :** ਸਪੀਕਰ ਸਾਹਿਬ, ਇਹ ਸਵਾਲ ਮੇਰਾ ਨਹੀਂ ਹੈ ।

**ਮਾਨਯੋਗ ਸਪੀਕਰ :** ਕੋਹਾੜ ਸਾਹਿਬ, ਇਸ ਸਵਾਲ ਦਾ ਜਵਾਬ ਤੁਹਾਡੇ ਵੱਲੋਂ ਆਇਆ ਹੈ। ਇਹ ਪ੍ਰਸ਼ਨ ਨੰ. 2329 ਹੈ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ਮੇਰਾ ਇਹ ਸਵਾਲ ਬੇਰੁਜ਼ਗਾਰੀ ਬਾਰੇ ਹੈ ਜੀ। ਮੈਨੂੰ ਲਗਦਾ ਹੈ ਕਿ ਇਹ ਖੁਦ ਬੇਰੁਜ਼ਗਾਰ ਹੋਣ ਵਾਲੇ ਹਨ। ਇਸ ਕਰਕੇ ਇਨ੍ਹਾਂ ਨੂੰ ਪਤਾ ਨਹੀਂ ਲੱਗਿਆ।

**ਮਾਨਯੋਗ ਸਪੀਕਰ :** ਚਲੋ, ਇਹ ਪ੍ਰਸ਼ਨ ਕੱਲ੍ਹ ਲੈ ਲਵਾਂਗੇ। This question is postponed for tomorrow. ਤੁਹਾਨੂੰ ਪੂਰਾ ਜਵਾਬ ਆ ਜਾਵੇਗਾ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਮੇਰੀ ਬੇਨਤੀ ਹੈ ਕਿ ਮੇਰਾ ਇਹੀ ਸਵਾਲ ਲੱਗਿਆ ਹੈ ਤੇ ਉਹ ਵੀ ਤੁਸੀਂ ਕੱਲ੍ਹ ਤੇ ਰੱਖ ਦਿੱਤਾ ਹੈ । ਮੇਰੀ ਬੇਨਤੀ ਹੈ ਕਿ ਕੱਲ੍ਹ ਇਹ ਸਵਾਲ ਇੱਕ ਨੰਬਰ ਤੇ ਰੱਖ ਦੇਣਾ ਜੀ।

**ਮਾਨਯੋਗ ਸਪੀਕਰ :** ਇਹ ਦੇਖਾਂਗੇ ਜੀ। ਇਹ ਸਵਾਲ ਕੱਲ੍ਹ ਲਈ ਪੋਸਟਪੋਨ ਕੀਤਾ ਜਾਂਦਾ ਹੈ ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ਇਨ੍ਹਾਂ ਵੱਲੋਂ ਹੀ ਜਵਾਬ ਆਇਆ ਹੋਇਆ ਹੈ ਜੀ।

(ਪ੍ਰਸ਼ਨ ਨੰ. 2329** ਮਿਤੀ 15.3.2016 ਲਈ ਪੋਸਟਪੋਨ ਕੀਤਾ ਗਿਆ।)

---

## ਸਟਾਫ ਨਰਸਾਂ ਦੀਆਂ ਖਾਲੀ ਪਈਆਂ ਅਸਾਮੀਆਂ ਨੂੰ ਭਰਨਾ

***2309. ਸ਼੍ਰੀਮਤੀ ਪਰਨੀਤ ਕੌਰ :** ਕੀ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਮਿਤੀ 31.3.2015 ਤੱਕ ਸਰਕਾਰੀ ਮੈਡੀਕਲ ਕਾਲਜ ਅਤੇ ਰਾਜਿੰਦਰਾ ਹਸਪਤਾਲ, ਪਟਿਆਲਾ ਲਈ ਵੱਖ-ਵੱਖ ਸਕੀਮਾਂ / ਮੱਦਾਂ ਅਧੀਨ ਮਨਜ਼ੂਰਸ਼ੁਦਾ ਸਟਾਫ ਨਰਸਾਂ ਦੀਆਂ ਅਸਾਮੀਆਂ ਅਤੇ ਖਾਲੀ ਪਈਆਂ ਅਸਾਮੀਆਂ ਦੀ ਕੁੱਲ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਵਰਣਿਤ ਖਾਲੀ ਅਸਾਮੀਆਂ ਨੂੰ ਭਰਨ ਲਈ ਸਰਕਾਰ ਵੱਲੋਂ ਕੀ ਕਦਮ ਚੁੱਕੇ ਗਏ ਹਨ ?

**ਸ਼੍ਰੀ ਅਨਿਲ ਜੋਸ਼ੀ :**

(ੳ) ਮਿਤੀ 31.3.2015 ਤੱਕ ਸਰਕਾਰੀ ਮੈਡੀਕਲ ਕਾਲਜ ਅਤੇ ਰਾਜਿੰਦਰਾ ਹਸਪਤਾਲ, ਪਟਿਆਲਾ ਲਈ ਵੱਖ-ਵੱਖ ਸਕੀਮਾਂ / ਮੱਦਾਂ ਅਧੀਨ ਮਨਜ਼ੂਰਸ਼ੁਦਾ ਸਟਾਫ / ਨਰਸਾਂ ਦੀਆਂ ਅਸਾਮੀਆਂ ਅਤੇ ਖਾਲੀ ਪਈਆਂ ਅਸਾਮੀਆਂ ਦਾ ਵੇਰਵਾ ਅਨੁਲੱਗ 'ੳ' ਤੇ ਰੱਖਿਆ ਜਾਂਦਾ ਹੈ ਜੀ।

(ਅ) ਇਨ੍ਹਾਂ ਅਸਾਮੀਆਂ ਨੂੰ ਭਰਨ ਲਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ਅਤੇ ਇਨ੍ਹਾਂ ਅਸਾਮੀਆਂ ਨੂੰ ਭਰਨ ਲਈ ਕਾਰਵਾਈ ਕੀਤੀ ਜਾ ਰਹੀ ਹੈ ਜੀ।

### ਅਨੁਲੱਗ 'ੳ'

1. ਰਾਜਿੰਦਰਾ ਹਸਪਤਾਲ, ਪਟਿਆਲਾ ਵਿਖੇ ਸਟਾਫ ਨਰਸਾਂ ਦੀਆਂ

---

** For Starred Question No. 2329 and reply thereto, please see Debates dated 15.3.2016.

(ਨਾਨ ਪਲਾਨ ਸਕੀਮ) ਅਧੀਨ 307 ਮਨਜ਼ੂਰਸ਼ੁਦਾ ਅਸਾਮੀਆਂ ਹਨ ਜਿਨ੍ਹਾਂ ਵਿੱਚੋਂ 201 ਖਾਲੀ ਅਸਾਮੀਆਂ ਹਨ ਅਤੇ ਪਲਾਨ ਸਕੀਮ "ਡੀ.ਆਰ.ਐਮ.ਈ-04, ਅਪਗ੍ਰੇਡੇਸ਼ਨ ਆਫ ਇਨਫਰਾਸਟਰਕਚਰ ਇੰਨ ਮੈਡੀਕਲ ਕਾਲਜ ਅਤੇ ਹਸਪਤਾਲ, ਪਟਿਆਲਾ" ਅਧੀਨ ਸਟਾਫ ਨਰਸਾਂ ਦੀਆਂ 443 ਮਨਜ਼ੂਰਸ਼ੁਦਾ ਅਸਾਮੀਆਂ ਵਿੱਚੋਂ 51 ਖਾਲੀ ਅਸਾਮੀਆਂ ਹਨ।

2. ਸਰਕਾਰੀ ਮੈਡੀਕਲ ਕਾਲਜ, ਪਟਿਆਲਾ ਵਿਖੇ ਨਾਲ ਪਲਾਨ ਸਕੀਮ ਅਧੀਨ ਸਟਾਫ ਨਰਸਾਂ ਦੀਆਂ 66 ਮਨਜ਼ੂਰਸ਼ੁਦਾ ਅਸਾਮੀਆਂ ਹਨ। ਇਨ੍ਹਾਂ ਵਿੱਚੋਂ 43 ਅਸਾਮੀਆਂ ਖਾਲੀ ਹਨ।

**ਸ਼੍ਰੀਮਤੀ ਪਰਨੀਤ ਕੌਰ :** ਸਪੀਕਰ ਸਾਹਿਬ, ਇਸ ਵਿੱਚ ਦੱਸਿਆ ਗਿਆ ਹੈ ਕਿ 307 ਪੋਸਟਾਂ ਸਟਾਫ ਨਰਸਿਜ਼ ਦੀਆਂ ਨਾਨ ਪਲਾਨ ਵਿੱਚ ਹਨ ਜਿਨ੍ਹਾਂ ਵਿੱਚੋਂ 201 ਪੋਸਟਾਂ ਖਾਲੀ ਪਈਆਂ ਹਨ ਜਿਹੜੀਆਂ ਕਿ ਰਾਜਿੰਦਰਾ ਹਸਪਤਾਲ, ਪਟਿਆਲਾ ਦੀਆਂ ਹਨ । ਇਸੇ ਤਰ੍ਹਾਂ ਮੈਡੀਕਲ ਕਾਲਜ ਵਿੱਚ ਸਟਾਫ ਨਰਸਿਜ਼ ਦੀਆਂ 66 ਅਸਾਮੀਆਂ ਵਿੱਚੋਂ 43 ਅਸਾਮੀਆਂ ਖਾਲੀ ਪਈਆਂ ਹਨ। ਮੈਂ ਪੁੱਛਣਾ ਚਾਹੁੰਦੀ ਹਾਂ ਕਿ ਜਿਹੜੇ ਅੰਕੜੇ ਦਿੱਤੇ ਗਏ ਹਨ, ਉਨ੍ਹਾਂ ਮੁਤਾਬਿਕ ਕੀ ਇਹ ਗੱਲ ਸੱਚ ਹੈ ਕਿ ਰਾਜਿੰਦਰਾ ਮੈਡੀਕਲ ਕਾਲਜ ਦੀਆਂ 140 ਨਰਸਿਜ਼ ਨੂੰ ਡੈਪੂਟੇਸ਼ਨ ਤੇ ਬਾਹਰ ਭੇਜਿਆ ਹੋਇਆ ਹੈ ਅਤੇ ਉਹ ਵੀ ਉਨ੍ਹਾਂ ਨੂੰ ਆਪਣੇ ਸ਼ਹਿਰਾਂ ਦੇ ਕੋਲ ਭੇਜਿਆ ਗਿਆ ਹੈ ? ਕੀ ਇਹ ਸੱਚ ਹੈ ਕਿ ਉਨ੍ਹਾਂ ਦੀਆਂ ਤਨਖਾਹਾਂ ਰਾਜਿੰਦਰਾ ਹਸਪਤਾਲ ਵਿੱਚੋਂ ਹੀ ਜਾ ਰਹੀਆਂ ਹਨ ? ਰਾਜਿੰਦਰਾ ਹਸਪਤਾਲ ਵਿੱਚ ਨਰਸਾਂ ਦੀ ਘਾਟ ਹੈ ਅਤੇ ਜੇਕਰ ਉਥੋਂ ਦੀਆਂ ਨਰਸਾਂ ਬਾਹਰ ਭੇਜੀਆਂ ਗਈਆਂ ਹਨ ਤਾਂ Is it fact ਕਿ 140 ਨਰਸਿਜ਼ ਬਾਹਰ ਭੇਜੀਆਂ ਗਈਆਂ ਹਨ।

**ਮੰਤਰੀ :** ਸਪੀਕਰ ਸਾਹਿਬ, ਹਾਂ ਜੀ, ਇਹ ਸੱਚ ਹੈ। ਇਹ ਸਾਰੀਆਂ ਨਰਸਾਂ ਕੰਟਰੈਕਟ ਤੇ ਲੱਗੀਆਂ ਹੋਈਆਂ ਹਨ। ਹਰੇਕ ਨੂੰ ਪ੍ਰਾਬਲਮਜ਼ ਹੋ ਸਕਦੀਆਂ ਹਨ। ਇਨ੍ਹਾਂ ਨੂੰ 12,000/- ਰੁਪਏ ਤਨਖਾਹ ਮਿਲਦੀ ਹੈ। ਬਹੁਤ ਸਾਰੀਆਂ ਲੜਕੀਆਂ ਅਣਵਿਆਹੀਆਂ ਹੋਈਆਂ ਹਨ। ਇਹ ਗੱਲ ਰਾਜਨੀਤਕ ਵੀ ਹੈ ਅਤੇ ਸਮਾਜਿਕ ਵੀ ਹੈ ਕਿਉਂਕਿ ਹਰ ਇਕ ਨੂੰ ਪ੍ਰਾਬਲਮ ਹੁੰਦੀ ਹੈ। ਜੇਕਰ ਕਿਸੇ ਲੜਕੀ ਨੂੰ 12,000/- ਰੁਪਏ ਤਨਖਾਹ ਮਿਲਦੀ ਹੋਵੇ ਤਾਂ ਉਸ ਦਾ ਆਪਣੇ ਘਰ ਤੋਂ ਬਾਹਰ ਰਹਿਣਾ ਮੁਸ਼ਕਲ ਹੁੰਦਾ ਹੈ। ਇਸ

[ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ]

ਕਰਕੇ ਅਸੀਂ ਪਟਿਆਲੇ ਵਾਸਤੇ ਵੀ ਨਰਸਾਂ ਦੀ ਘਾਟ ਪੂਰਾ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ। ਸੋ, ਉਨ੍ਹਾਂ ਦੀਆਂ ਜੈਨੂਅਨ ਪ੍ਰਾਬਲਮਜ਼ ਕਰਕੇ ਹੀ ਉਨ੍ਹਾਂ ਨੂੰ ਅੰਮ੍ਰਿਤਸਰ ਭੇਜਿਆ ਗਿਆ ਹੈ।

**ਸ਼੍ਰੀਮਤੀ ਪਰਨੀਤ ਕੌਰ:** ਸਪੀਕਰ ਸਾਹਿਬ, ਮੈਂ ਮੰਤਰੀ ਜੀ ਦੀ ਇਹ ਗੱਲ ਤਾਂ ਮੰਨਦੀ ਹਾਂ ਪਰ ਜਿਥੇ ਪਹਿਲਾਂ ਹੀ ਨਰਸਾਂ ਦੀ ਘਾਟ ਹੋਵੇ, ਉਥੇ ਤੁਸੀਂ ਹੋਰ ਨਰਸਾਂ ਘਟਾ ਦਿਓ ਤਾਂ ਫਿਰ ਗਰੀਬ ਮਰੀਜ਼ਾਂ ਦਾ ਕੀ ਬਣੇਗਾ। ਅਸੀਂ ਹਸਪਤਾਲ ਚਲਾਉਣਾ ਹੈ ਤਾਂ ਸਹੀ ਢੰਗ ਨਾਲ ਚਲਾਉਣਾ ਚਾਹੀਦਾ ਹੈ। ਜਿਹੜਾ ਇਨ੍ਹਾਂ ਨੇ ਭਾਗ 'ਅ' ਵਿੱਚ ਕਿਹਾ ਕਿ ਪ੍ਰਾਸੈਸ ਵਿੱਚ ਹਨ । ਮੈਂ ਪੁੱਛਣਾ ਚਾਹੁੰਦੀ ਹਾਂ ਕਿ ਇਹ ਪ੍ਰਾਸੈਸ ਕਿੰਨੀ ਦੇਰ ਚੱਲੇਗਾ ਅਤੇ ਕਿੰਨੇ ਸਮੇਂ ਵਿੱਚ ਇਹ ਅਸਾਮੀਆਂ ਭਰੀਆਂ ਜਾਣਗੀਆਂ ? ਇਸ ਤੋਂ ਇਲਾਵਾ ਇਹ ਜ਼ਰੂਰ ਮੱਦੇਨਜ਼ਰ ਰੱਖਣਾ ਚਾਹੀਦਾ ਹੈ ਕਿ ਜੇਕਰ ਮੈਡੀਕਲ ਕੌਂਸਲ ਆਫ ਇੰਡੀਆ ਨੇ ਇਥੇ ਆ ਕੇ ਚੈਕਿੰਗ ਕੀਤੀ ਅਤੇ ਉਨ੍ਹਾਂ ਨੂੰ ਪਤਾ ਲੱਗ ਗਿਆ ਕਿ ਇਥੇ ਪੂਰਾ ਸਟਾਫ ਨਹੀਂ ਹੈ ਤਾਂ ਫਿਰ ਪੰਜਾਬ ਦੇ ਇਕ ਪ੍ਰੀਮੀਅਰ ਇੰਸਟੀਚਿਊਟ ਰਾਜਿੰਦਰਾ ਮੈਡੀਕਲ ਹਸਪਤਾਲ ਦਾ ਕੀ ਹਾਲ ਹੋਵੇਗਾ ਅਤੇ ਸਰਕਾਰ ਨੂੰ ਉਸ ਵਿੱਚ ਕਿੰਨੀ ਸ਼ਰਮਿੰਦਗੀ ਹੋਵੇਗੀ ।

**ਮਾਨਯੋਗ ਸਪੀਕਰ :** ਜੋਸ਼ੀ ਜੀ, ਮਸਲਾ ਇਹ ਹੈ ਕਿ ਆਪਾਂ ਕਦੋਂ ਤੱਕ ਇਹ ਅਸਾਮੀਆਂ ਭਰ ਦਿਆਂਗੇ?

**ਮੰਤਰੀ :** ਸਪੀਕਰ ਸਾਹਿਬ, ਜਲਦੀ ਭਰ ਦਿਆਂਗੇ। ਅਸੀਂ ਇਸ ਵਾਸਤੇ ਕਮੇਟੀ ਬਣਾ ਰਹੇ ਹਾਂ। ਬਾਕੀ ਇਹ ਗੱਲ ਵੀ ਸੱਚ ਹੈ ਕਿ ਅੰਮ੍ਰਿਤਸਰ ਮੈਡੀਕਲ ਕਾਲਜ ਵਿਖੇ ਵੀ ਨਰਸਾਂ ਦੀ ਘਾਟ ਹੈ ਅਤੇ ਇਥੇ ਵੀ ਹੈ। ਅਸੀਂ ਜਲਦੀ ਹੀ ਇਨ੍ਹਾਂ ਦੋਹਾਂ ਜਗ੍ਹਾ ਤੇ ਇਹ ਘਾਟ ਪੂਰੀ ਕਰ ਦਿਆਂਗੇ।

---

## ਹਲਕਾ ਫਿਰੋਜ਼ਪੁਰ ਦਿਹਾਤੀ ਵਿੱਚ ਆਰ.ਓ. ਸਿਸਟਮ ਲਗਾਉਣਾ

***2435. ਸਰਦਾਰ ਜੋਗਿੰਦਰ ਸਿੰਘ ਜਿੰਦੂ :** ਕੀ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਇਹ ਠੀਕ ਹੈ ਕਿ ਹਲਕਾ ਫਿਰੋਜ਼ਪੁਰ ਦਿਹਾਤੀ ਦੇ ਬਲਾਕ ਮਮਦੋਟ ਦੇ ਪਿੰਡ ਕਾਕੜ, ਪੰਜੋਕੇ ਉਤਾੜ, ਟਿੱਬੀ ਕਲਾਂ ਅਤੇ

ਬਲਾਕ ਫਿਰੋਜ਼ਪੁਰ ਦੇ ਬਲਾਕ ਹਬੀਬ ਵਾਲਾ ਵਿੱਚ ਆਰ.ਓ. ਸਿਸਟਮ ਲਗਾਉਣ ਲਈ ਸਬੰਧਿਤ ਵਿਭਾਗ ਕੋਲ ਕਈ ਮਹੀਨੇ ਪਹਿਲਾਂ ਫੰਡ ਜਮ੍ਹਾਂ ਕਰਵਾ ਦਿੱਤੇ ਗਏ ਸਨ;

(ਅ) ਕੀ ਇਹ ਠੀਕ ਹੈ ਕਿ ਭਾਗ (ੳ) ਵਿੱਚ ਵਰਣਿਤ ਪਿੰਡਾਂ ਵਿੱਚ ਆਰ.ਓ. ਸਿਸਟਮ ਅਜੇ ਤੱਕ ਨਹੀਂ ਲਗਾਏ ਗਏ ਹਨ; ਜੇਕਰ ਅਜਿਹਾ ਹੋਵੇ ਤਾਂ ਆਰ.ਓ. ਸਿਸਟਮ ਕਦੋਂ ਤੱਕ ਲਗਾ ਦਿੱਤੇ ਜਾਣਗੇ ?

**ਸਰਦਾਰ ਸੁਰਜੀਤ ਸਿੰਘ ਰੱਖੜਾ :** (ੳ) ਹਾਂ ਜੀ।

(ਅ) ਇਹ ਕੰਮ ਮਿਤੀ 30.06.2016 ਤੱਕ ਮੁਕੰਮਲ ਕਰ ਦਿੱਤੇ ਜਾਣਗੇ।

**ਸਰਦਾਰ ਜੋਗਿੰਦਰ ਸਿੰਘ ਜਿੰਦੂ :** ਸਪੀਕਰ ਸਾਹਿਬ, ਮੈਂ ਸਪਲੀਮੈਂਟਰੀ ਪੁੱਛਣੀ ਚਾਹੁੰਦਾ ਹਾਂ ।

**ਮਾਨਯੋਗ ਸਪੀਕਰ :** ਮੰਤਰੀ ਜੀ ਨੇ ਜਵਾਬ ਵਿੱਚ ਲਿਖ ਤਾਂ ਦਿੱਤਾ ਹੈ ਕਿ 30.06.2016 ਤੱਕ ਇਸ ਨੂੰ ਮੁਕੰਮਲ ਕਰ ਦਿਆਂਗੇ।

**ਸਰਦਾਰ ਜੋਗਿੰਦਰ ਸਿੰਘ ਜਿੰਦੂ :** ਸਪੀਕਰ ਸਾਹਿਬ, ਗੱਲ ਇਹ ਹੈ ਕਿ ਇਨ੍ਹਾਂ ਨੇ ਤਾਂ ਕਹਿ ਦਿੱਤਾ ਅਤੇ ਇਨ੍ਹਾਂ ਦਾ ਧੰਨਵਾਦ ਲੇਕਿਨ ਮੈਂ ਤੁਹਾਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਇਸ ਕੰਮ ਵਾਸਤੇ ਪੈਸੇ ਜਾਰੀ ਹੋਇਆਂ ਨੂੰ ਇਕ ਸਾਲ ਤੋਂ ਵੱਧ ਸਮਾਂ ਹੋ ਗਿਆ ਹੈ। ਮੈਂ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਵਿਭਾਗ ਨੂੰ ਜਦੋਂ ਪੈਸੇ ਮਿਲ ਗਏ, ਫਿਰ ਕੀ ਸਮੱਸਿਆ ਸੀ ਕਿ ਇਹ ਕੰਮ ਇਕ ਸਾਲ ਤੱਕ ਪੈਂਡਿੰਗ ਰੱਖਿਆ ਗਿਆ ਹੈ ? ਇਹ ਕੰਮ ਪੈਂਡਿੰਗ ਰੱਖਣ ਵਿੱਚ ਜਿਹੜੇ ਅਫਸਰ ਜ਼ੁੰਮੇਵਾਰ ਹਨ, ਉਨ੍ਹਾਂ ਦੀ ਜ਼ਿੰਮੇਵਾਰੀ ਫਿਕਸ ਕੀਤੀ ਜਾਵੇ। ਮੇਰੇ ਇਹ ਚਾਰ ਪਿੰਡ ਬਾਰਡਰ ਏਰੀਏ ਨਾਲ ਸਬੰਧਿਤ ਹਨ, ਉਥੇ ਕੋਈ ਗਰੀਬ ਆਦਮੀ ਆਪਣੇ ਘਰ ਵਿੱਚ ਆਰ.ਓ. ਸਿਸਟਮ ਨਹੀਂ ਲਗਾ ਸਕਦਾ ਪਰ ਇਕ ਸਾਲ ਇਨ੍ਹਾਂ ਨੇ ਇਹ ਕੰਮ ਪੈਂਡਿੰਗ ਪਾਇਆ ਹੈ। ਕੀ ਇਹ ਉਨ੍ਹਾਂ ਅਫਸਰਾਂ ਦੀ ਜ਼ਿੰਮੇਵਾਰੀ ਫਿਕਸ ਕਰਨਗੇ?

**ਮੰਤਰੀ :** ਸਪੀਕਰ ਸਾਹਿਬ, ਇਸ ਦੀ ਇਨਕੁਆਰੀ ਮਾਰਕ ਕਰ ਦਿੱਤੀ ਹੈ ਅਤੇ ਜਿਹੜਾ ਵੀ ਜ਼ੁੰਮੇਵਾਰ ਹੋਵੇਗਾ, ਉਸ ਨੂੰ ਸਜ਼ਾ ਦਿਆਂਗੇ।

**ਸਰਦਾਰ ਜੋਗਿੰਦਰ ਸਿੰਘ ਜਿੰਦੂ :** ਸਪੀਕਰ ਸਾਹਿਬ, ਜਿਹੜੀ ਮੰਤਰੀ ਜੀ ਨੇ ਆਪਣੇ ਜਵਾਬ ਵਿੱਚ ਸਮਾਂ ਸੀਮਾ ਤਹਿ ਕੀਤੀ ਹੈ, ਕੀ ਇਹ ਉਸ ਸਮੇਂ ਤੱਕ ਇਸ ਕੰਮ ਨੂੰ ਮੁਕੰਮਲ ਕਰ ਦੇਣਗੇ ? ਸਪੀਕਰ ਸਾਹਿਬ, ਤੁਸੀਂ ਵੀ ਇਹ ਭਰੋਸਾ ਦਿਵਾ ਦਿਓ।

**ਮਾਨਯੋਗ ਸਪੀਕਰ :** ਉਨ੍ਹਾਂ ਨੇ ਐਸ਼ੋਰੈਂਸ ਦੇ ਦਿੱਤੀ ਹੈ।

**ਮੰਤਰੀ :** ਸਪੀਕਰ ਸਾਹਿਬ, ਸਮੇਂ ਸਿਰ ਕੰਪਲੀਟ ਕਰ ਦਿਆਂਗੇ।

---

## ਸਰਹਿੰਦ ਵਿਖੇ ਸੀਵਰੇਜ ਵਿਛਾਉਣਾ

***2328. ਸਰਦਾਰ ਕੁਲਜੀਤ ਸਿੰਘ ਨਾਗਰਾ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਐਮ.ਸੀ. ਸਰਹਿੰਦ ਵਿੱਚ 100% ਸੀਵਰੇਜ ਵਿਛਾਇਆ ਜਾ ਚੁੱਕਿਆ ਹੈ, ਜੇਕਰ ਨਹੀਂ ਤਾਂ ਇਸ ਦੀ ਮੌਜੂਦਾ ਸਥਿਤੀ ਕੀ ਹੈ?

**ਸ਼੍ਰੀ ਅਨਿਲ ਜੋਸ਼ੀ :** ਸ਼੍ਰੀਮਾਨ ਜੀ, ਸਰਹਿੰਦ ਸ਼ਹਿਰ ਵਿੱਚ ਲਗਭਗ 38% ਖੇਤਰ ਵਿੱਚ ਸੀਵਰੇਜ ਵਿਛਾਇਆ ਜਾ ਚੁੱਕਿਆ ਹੈ। ਇਸ ਸ਼ਹਿਰ ਵਿੱਚ 100% ਸੀਵਰੇਜ ਦੀ ਵਿਵਸਥਾ, ਰੋਡਜ਼, ਮੇਨ ਪੰਪਿੰਗ ਸਟੇਸ਼ਨ ਅਤੇ ਸੀਵਰੇਜ ਟਰੀਟਮੈਂਟ ਪਲਾਂਟ ਲਈ 74.90 ਕਰੋੜ ਰੁਪਏ ਲਾਗਤ ਦੀ ਡਿਟੇਲਡ ਪ੍ਰਾਜੈਕਟ ਰਿਪੋਰਟ ਪੰਜਾਬ ਇਨਫਰਾਸਟਰੱਕਚਰ ਡਿਵੈਲਪਮੈਂਟ ਬੋਰਡ (ਪੀ.ਆਈ.ਡੀ.ਬੀ.) ਦੀ ਨਵੀਂ ਅਰਬਨ ਮਿਸ਼ਨ ਸਕੀਮ ਅਧੀਨ ਪ੍ਰਵਾਨ ਹੋ ਚੁੱਕੀ ਹੈ। ਟੈਂਡਰ ਪ੍ਰਕ੍ਰਿਆ ਸ਼ੁਰੂ ਕਰ ਦਿੱਤੀ ਗਈ ਹੈ ਅਤੇ ਪ੍ਰਾਪਤ ਬਿਡ ਨਿਰੀਖਣ ਅਧੀਨ ਹੈ। ਇਸ ਕੰਮ ਨੂੰ ਪੂਰਾ ਕਰਨ ਲਈ 18 ਮਹੀਨਿਆਂ ਦਾ ਸਮਾਂ ਲੱਗੇਗਾ ਬਸ਼ਰਤੇ ਲੋੜੀਂਦੀ ਭੌਂ ਉਪਲਬਧ ਹੋ ਜਾਵੇ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ਇਹ ਫਤਿਹਗੜ੍ਹ ਸਾਹਿਬ ਦੀ ਧਰਤੀ ਛੋਟੇ ਸਾਹਿਬਜ਼ਾਦਿਆਂ ਬਾਬਾ ਜ਼ੋਰਾਵਰ ਸਿੰਘ ਜੀ, ਬਾਬਾ ਫਤਿਹ ਸਿੰਘ ਜੀ ਅਤੇ ਮਾਤਾ ਗੁਜਰ ਕੌਰ ਜੀ ਦੀ ਅਦੁੱਤੀ ਸ਼ਹਾਦਤ ਵਾਲੀ ਧਰਤੀ ਹੈ । ਮੈਂ ਮੰਤਰੀ ਸਾਹਿਬ ਦੇ ਨਾਲ ਨਾਲ ਮੁੱਖ ਮੰਤਰੀ ਸਾਹਿਬ ਨੂੰ ਵੀ ਇਹ ਕਹਿਣਾ ਚਾਹਵਾਂਗਾ ਕਿ ਇਹ ਜਿਹੜਾ ਸ਼ਹਿਰ ਹੈ, ਇਸ ਪੂਰੇ ਸ਼ਹਿਰ ਦਾ ਜਿਹੜਾ ਗੰਦਾ ਨਾਲਾ ਹੈ, ਇਹ ਮੇਨ ਗੁਰਦੁਆਰਾ

ਸਾਹਿਬ, ਦੋ ਹੋਰ ਗੁਰਦੁਆਰਾ ਸਾਹਿਬਾਨ ਅਤੇ ਇੱਕ ਹੋਰ ਇਤਿਹਾਸਿਕ ਮੰਦਰ ਦੇ ਆਲੇ ਦੁਆਲੇ ਤੋਂ ਹੋ ਕੇ ਜਾਂਦਾ ਹੈ। ਉਸ ਪਵਿੱਤਰ ਧਰਤੀ ਉੱਤੇ ਸਪੀਕਰ ਸਾਹਿਬ, ਬਹੁਤ ਜ਼ਿਆਦਾ ਪ੍ਰਾਬਲਮ ਹੈ। ਦੋ ਸਾਲ ਪਹਿਲਾਂ ਸਾਡੇ ਡਿਪਟੀ ਮੁੱਖ ਮੰਤਰੀ ਸਾਹਿਬ ਨੀਂਹ ਪੱਥਰ ਰੱਖ ਕੇ ਆਏ ਸਨ। ਉਹ ਨੀਂਹ ਪੱਥਰ ਵੀ ਇਨ੍ਹਾਂ ਨੂੰ ਬੜੀਆਂ ਅਵਾਜ਼ਾਂ ਮਾਰਦਾ ਹੈ। ਅਜੇ ਤੱਕ ਉਥੇ ਕੋਈ ਵੀ ਕੰਮ ਸ਼ੁਰੂ ਨਹੀਂ ਹੋਇਆ। ਮੰਤਰੀ ਸਾਹਿਬ ਇਥੇ ਇਹ ਕਹਿ ਰਹੇ ਹਨ ਕਿ ਜੇ ਭੌਂ ਪ੍ਰਾਪਤ ਹੋ ਗਈ ਤਾਂ 18 ਮਹੀਨਿਆਂ ਦੇ ਵਿੱਚ ਇਹ ਕੰਮ ਹੋਵੇਗਾ। ਮੈਂ ਤਾਂ ਮੰਤਰੀ ਸਾਹਿਬ ਅਤੇ ਮੁੱਖ ਮੰਤਰੀ ਸਾਹਿਬ ਨੂੰ ਹੱਥ ਜੋੜ ਕੇ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਸ ਪਵਿੱਤਰ ਧਰਤੀ ਦੇ ਮੱਦੇਨਜ਼ਰ ਕੁਝ ਇਸ ਉੱਤੇ ਸੀਰੀਅਸ ਹੋ ਕੇ ਕੰਮ ਕਰਕੇ ਇਸ ਪਵਿੱਤਰ ਸ਼ਹਿਰ ਦੀ ਪਵਿੱਤਰਤਾ ਨੂੰ ਬਹਾਲ ਕਰੋ। ਮੈਂ ਇਹੀ ਬੇਨਤੀ ਤੁਹਾਡੇ ਦੁਆਰਾ ਮੰਤਰੀ ਸਾਹਿਬ ਅਤੇ ਮੁੱਖ ਮੰਤਰੀ ਸਾਹਿਬ ਨੂੰ ਕਰਨਾ ਚਾਹੁੰਦਾ ਹਾਂ ਕਿ ਇਸ ਕੰਮ ਨੂੰ expedite ਕਰੋ। ਹੁਣ ਵੀ ਭੌਂ ਪ੍ਰਾਪਤੀ ਦੀ ਕੰਡੀਸ਼ਨ ਦਾ ਸਮਾਂ ਲਾ ਕੇ 18 ਮਹੀਨਿਆਂ ਦਾ ਸਮਾਂ ਦੇ ਦਿੱਤਾ ਹੈ। ਮੈਂ ਸਮਝਦਾ ਹਾਂ ਕਿ ਇਸ ਵਿੱਚ ਸਰਕਾਰ ਦੀ ਕੋਈ ਸੀਰੀਅਸਨੈੱਸ ਨਹੀਂ ਲੱਗਦੀ, ਭਾਵੇਂ ਮੁੱਖ ਮੰਤਰੀ ਸਾਹਿਬ ਹਰ ਸਾਲ ਉਥੇ ਨਤਮਸਤਕ ਹੋਣ ਜਾਂਦੇ ਹਨ। ਹਰ ਸਾਲ ਉਥੇ ਕਹਿ ਕੇ ਆਉਂਦੇ ਹਨ, ਪਰ "ਕਿਹਾ ਸੁਣਿਆ ਸਿਰ ਮੱਥੇ ਪਰਨਾਲਾ ਉਥੇ ਦਾ ਉਥੇ ।"

**ਮੰਤਰੀ :** ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਨਾਗਰਾ ਸਾਹਿਬ ਜਵਾਬ ਘੱਟ ਲੈਣਾ ਚਾਹੁੰਦੇ ਹਨ ਤੇ ਸਪੀਚ ਜ਼ਿਆਦਾ ਕਰਨੀ ਚਾਹੁੰਦੇ ਹਨ। ਇਹ ਸ਼ਹਿਰ ਇਤਿਹਾਸਿਕ ਅਤੇ ਪਵਿੱਤਰ ਤਾਂ ਸਭ ਵਾਸਤੇ ਹੈ ਤੇ ਅਸੀਂ ਸਾਰੇ ਹੀ ਉਥੇ ਨਤਮਸਤਕ ਹਾਂ। ਬਾਕੀ 75 ਕਰੋੜ ਰੁਪਏ ਦਾ ਟੈਂਡਰ ਲੱਗ ਗਿਆ ਹੈ, ਪਰ ਤੁਸੀਂ ਧੰਨਵਾਦ ਕਰਨ ਦੀ ਜਗ੍ਹਾ ਰਾਜਨੀਤੀ ਕਰਦੇ ਹੋ। ਸਿਰਫ ਟਰੀਟਮੈਂਟ ਪਲਾਂਟ ਵਾਸਤੇ ਭੌਂ ਦੀ ਲੋੜ ਹੈ । ਜਦੋਂ ਟੈਂਡਰ ਖੁੱਲ੍ਹ ਗਏ ਤਾਂ ਸੀਵਰੇਜ ਤਾਂ ਨਾਲ ਦੀ ਨਾਲ ਪੈਣਾ ਸ਼ੁਰੂ ਹੋ ਜਾਣਾ ਹੈ । ਜਿੰਨਾ ਸੀਵਰੇਜ ਪੈਣਾ ਹੈ, ਉਸ ਨੂੰ ਟਾਇਲਾਂ ਲਗਾ ਕੇ, ਸੀਮਿੰਟ ਨਾਲ ਜਾਂ ਲੁੱਕ ਨਾਲ ਪੱਕਾ ਵੀ ਕਰਨਾ ਹੈ । ਇਹ 75 ਕਰੋੜ ਰੁਪਏ ਦਾ ਪ੍ਰਾਜੈਕਟ ਹੈ ਤੇ ਇਹ ਸਾਰਾ ਕਰਨ ਤੋਂ ਬਾਅਦ ਟਰੀਟਮੈਂਟ ਪਲਾਂਟ ਦੀ ਜਗ੍ਹਾ ਦੀ ਸਿਰਫ ਗੱਲ ਰਹਿ ਜਾਣੀ ਹੈ । ਪ੍ਰਾਸੈਸ ਤਾਂ ਸ਼ੁਰੂ ਹੈ। ਜਗ੍ਹਾ ਵੀ ਨਾਲ ਨਾਲ ਮਿਲ ਜਾਣੀ ਹੈ। ਕੋਈ ਦਿੱਕਤ ਨਹੀਂ ਹੈ। ਚਿੰਤਾ ਨਾ ਕਰੋ।

**ਮਾਨਯੋਗ ਸਪੀਕਰ :** ਹਾਂ ਜੀ, 18 ਮਹੀਨਿਆਂ ਦੀ ਐਸ਼ਿਓਰੈਂਸ ਆ ਗਈ ਹੈ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਮੰਤਰੀ ਸਾਹਿਬ, ਪਤਾ ਨਹੀਂ ਇਸ ਨੂੰ ਕਿਉਂ ਪੁਲੀਟੀਕਲ ਸਪੀਚ ਮੰਨਦੇ ਹਨ। ਗੁਰੂਆਂ ਦੀ ਧਰਤੀ ਦੇ ਬਾਰੇ ਆਵਾਜ਼ ਚੁੱਕਣ ਨੂੰ ਇਹ ਕਿਉਂ ਪੁਲੀਟੀਕਲ ਸਪੀਚ ਮੰਨਦੇ ਹਨ, ਮੈਨੂੰ ਤਾਂ ਸਮਝ ਨਹੀਂ ਲੱਗੀ ਹੈ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਮੈਂ ਕਿਹਾ ਜੀ, put your supplementary please.

**ਸਰਦਾਰ ਕੁਲਜੀਤ ਸਿੰਘ ਨਾਗਰਾ :** ਮੈਨੂੰ ਇਸ ਗੱਲ ਦਾ ਬੜਾ ਦੁੱਖ ਹੋਇਆ ਹੈ। ਇਹ ਤੁਹਾਡੇ ਵਾਸਤੇ ਸਪੀਚ ਹੋ ਸਕਦੀ ਹੈ ਪਰ ਸਾਡੇ ਸੈਂਟੀਮੈਂਟਸ ਜੁੜੇ ਹਨ। ਤੁਸੀਂ ਕਿਰਪਾ ਕਰਕੇ ਸਿਰਫ ਇਸ ਨੂੰ ਐਕਸਪੀਡਾਈਟ ਕਰੋ। ਜਿਹੜਾ ਉਪ ਮੁੱਖ ਮੰਤਰੀ ਸਾਹਿਬ ਹੈਲੀਕਪਟਰ ਤੇ ਜਾ ਕੇ ਨੀਂਹ ਪੱਥਰ ਰੱਖ ਕੇ ਆਏ ਸੀ, ਉਸ ਪੱਥਰ ਨੂੰ ਵੀ ਕਿਤੇ ਕੋਈ ਅਮਲੀ ਨਾ ਲੈ ਜਾਵੇ ਕਿਉਂਕਿ ਉਹ ਸਟੀਲ ਦੀ ਹੈ।

**ਮੰਤਰੀ :** ਸਪੀਕਰ ਸਾਹਿਬ, ਇਹ ਤਾਂ ਉੱਪ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਨ ਕਿਉਂਕਿ ਟੈਂਡਰ ਲੱਗ ਗਿਆ ਹੈ। ਕੰਮ ਨਾਲ ਦੀ ਨਾਲ ਸ਼ੁਰੂ ਹੋ ਜਾਣਾ ਹੈ ਤੇ ਉਥੇ 75 ਕਰੋੜ ਰੁਪਿਆ ਲੱਗਣਾ ਹੈ । ਤੁਸੀਂ ਆਪਣੀ ਸਰਕਾਰ ਵੱਲ ਝਾਤੀ ਮਾਰੋ ਕਿ ਕੀ ਅੱਜ ਤੱਕ 75 ਲੱਖ ਰੁਪਿਆ ਵੀ ਉਥੇ ਦਿੱਤਾ ਹੈ? (ਵਿਘਨ)(ਸ਼ੋਰ) ਪ੍ਰਾਜੈਕਟ ਹੁਣ ਬਣਿਆ, ਟੈਂਡਰ ਹੁਣ ਲੱਗਿਆ, ਡਿਟੇਲ ਹੁਣ ਬਣੀ ਹੈ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ** **

**Mr. Speaker :** Nothing is going to be recorded. Please sit down. ਕੁਝ ਚੀਜ਼ ਰਿਕਾਰਡ ਨਹੀਂ ਕਰਨੀ ਹੈ।

**ਜਸਟਿਸ ਨਿਰਮਲ ਸਿੰਘ :** ਸਪੀਕਰ ਸਾਹਿਬ, ਬੱਸੀ ਪਠਾਣਾ ਤੇ ਸਰਹਿੰਦ ਪ੍ਰਾਜੈਕਟ ਜਿਹੜਾ ਹੈ, ਇਹ ਜੁਆਇੰਟ ਬਣਾਇਆ ਹੋਇਆ ਹੈ, ਇਕੱਠਾ ਬਣਾਇਆ ਹੋਇਆ ਹੈ। ਸਰਹਿੰਦ ਵਿੱਚ ਐਸ.ਟੀ.ਪੀ. ਬਣਾਉਣ ਵਾਸਤੇ ਜਗ੍ਹਾ ਫਾਈਨਲ ਨਹੀਂ ਹੋ ਰਹੀ ਸੀ। ਮੈਂ ਪੰਜਾਬ ਸਰਕਾਰ ਅਤੇ

** ** Not recorded as ordered by the Chair.

ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਬੱਸੀ ਪਠਾਣਾ ਦੇ ਐਸ.ਟੀ.ਪੀ. ਵਾਸਤੇ ਜਗ੍ਹਾ ਅਪਰੂਵ ਕਰ ਦਿੱਤੀ ਹੈ, ਦੇ ਦਿੱਤੀ ਹੈ ਅਤੇ ਮਿਊਂਸਿਪਲ ਕਮੇਟੀ ਦੇ ਨਾਂ 33 ਸਾਲ ਦੀ ਲੀਜ਼ ਹੋ ਗਈ ਹੈ। ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਬੱਸੀ ਪਠਾਣਾ ਦਾ ਪ੍ਰਾਜੈਕਟ ਕਦੋਂ ਸ਼ੁਰੂ ਕਰ ਰਹੇ ਹੋ?

**ਮਾਨਯੋਗ ਸਪੀਕਰ :** ਨਹੀਂ, ਇਹ ਸਪਲੀਮੈਂਟਰੀ ਨਹੀਂ ਹੈ। (ਸ਼ੋਰ) ਪ੍ਰਸ਼ਨ ਕਾਲ ਤਿੰਨ ਮਿੰਟ ਲੇਟ ਸ਼ੁਰੂ ਹੋਇਆ ਸੀ। ਹਾਲੇ ਤਿੰਨ ਮਿੰਟ ਪਏ ਹਨ, ਇਸ ਕਰਕੇ ਇੱਕ ਘੰਟਾ ਪੂਰਾ ਕਰਨਾ ਹੈ। ਸ਼੍ਰੀਮਤੀ ਵਨਿੰਦਰ ਕੌਰ ਲੂੰਬਾ ਜੀ।

---

## ਹਲਕਾ ਸ਼ੁਤਰਾਣਾ ਦੇ ਅਤਾਲਾਂ ਮਾਈਨਰ ਦੀ ਕਪੈਸਟੀ ਵਧਾਉਣਾ

***2386. ਸ਼੍ਰੀਮਤੀ ਵਨਿੰਦਰ ਕੌਰ ਲੂੰਬਾ :** ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਹਲਕਾ ਸ਼ੁਤਰਾਣਾ (ਪਟਿਆਲਾ) ਵਿਚਲੇ ਅਤਾਲਾਂ ਮਾਈਨਰ ਵਿੱਚ 123 ਕਿਊਸਿਕ ਪਾਣੀ ਮਨਜ਼ੂਰ ਹੋਇਆ ਹੈ ਪਰ ਇਸ ਨੂੰ ਪੱਕਾ ਕਰਨ ਕਰਕੇ ਇਸ ਦੀ ਚੌੜਾਈ ਘੱਟ ਗਈ ਹੈ ਅਤੇ ਹੁਣ ਇਸ ਵਿੱਚ ਕੇਵਲ 70 ਕਿਊਸਿਕ ਪਾਣੀ ਦੀ ਕਪੈਸਿਟੀ ਰਹਿ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਮਾਈਨਰ ਦੀ ਕਪੈਸਿਟੀ ਵਧਾਉਣ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** ਨਹੀਂ ਜੀ, ਅਤਾਲਾ ਬ੍ਰਾਂਚ ਦਾ ਮਨਜ਼ੂਰਸ਼ੁਦਾ ਡਿਸਚਾਰਜ 123 ਕਿਊਸਿਕ ਨਹੀਂ ਹੈ ਬਲਕਿ 24.98 ਕਿਊਸਿਕ ਹੈ। ਇਹ ਠੀਕ ਹੈ ਕਿ ਜਦੋਂ ਕਿਸੇ ਕੱਚੇ ਰਜਬਾਹੇ ਨੂੰ ਪੱਕਾ ਕੀਤਾ ਜਾਂਦਾ ਹੈ ਤਾਂ ਉਸ ਦੇ ਬੈੱਡ ਦੀ ਚੌੜਾਈ ਘੱਟ ਜਾਂਦੀ ਹੈ ਪ੍ਰੰਤੂ ਇਸ ਨਾਲ ਚੱਲਣ ਵਾਲੇ ਪਾਣੀ ਦੀ ਮਿਕਦਾਰ ਤੇ ਕੋਈ ਅਸਰ ਨਹੀਂ ਪੈਂਦਾ।

ਇਸ ਸਿਸਟਮ ਦੇ ਮਨਜ਼ੂਰਸ਼ੁਦਾ ਡਿਸਚਾਰਜ ਨੂੰ ਮੁੜ ਬਹਾਲ ਕਰਨ ਲਈ ਇਸ ਦੀ ਮੁੜ ਲਾਈਨਿੰਗ ਕਰਨ ਵਾਸਤੇ ਇੱਕ ਪ੍ਰਾਜੈਕਟ ਅਨੁਮਾਨ ਬਣਾਇਆ ਗਿਆ ਹੈ ਜਿਸ ਦੀ ਲਾਗਤ 3713.83 ਲੱਖ ਰੁਪਏ ਹੈ। ਪ੍ਰਾਜੈਕਟ ਮਨਜ਼ੂਰ ਹੋਣ ਉਪਰੰਤ ਅਤੇ ਫੰਡਾਂ ਦੀ ਪ੍ਰਾਪਤੀ ਹੋਣ ਤੇ ਇਹ ਕੰਮ ਸ਼ੁਰੂ ਕਰਵਾ ਦਿੱਤਾ ਜਾਵੇਗਾ।

**ਸ਼੍ਰੀਮਤੀ ਵਨਿੰਦਰ ਕੌਰ ਲੂੰਬਾ :** ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਦੱਸਿਆ ਹੈ ਕਿ 24.98 ਕਿਊਸਿਕ ਪਾਣੀ ਮਨਜ਼ੂਰਸ਼ੁਦਾ ਹੈ ਪਰ ਜਦੋਂ ਦਾ ਇਹ ਰਜਬਾਹਾ ਪੱਕਾ ਹੋਇਆ ਹੈ ਤਾਂ ਪਾਣੀ ਕਿਸੇ ਵੀ ਪਿੰਡ ਤੱਕ ਨਹੀਂ ਪਹੁੰਚਿਆ । ਜਦੋਂ ਪਾਣੀ ਪਹੁੰਚਾਉਣ ਲਈ ਇਸ ਵਿੱਚ 24.98 ਕਿਊਸਿਕ ਪਾਣੀ ਛੱਡਿਆ ਜਾਂਦਾ ਹੈ ਤਾਂ ਇਹ ਓਵਰਫਲੋਅ ਹੋ ਜਾਂਦਾ ਹੈ। ਇਹ 20-25 ਪਿੰਡਾਂ ਲਈ ਇੱਕ ਬਹੁਤ ਵੱਡੀ ਸਮੱਸਿਆ ਹੈ। ਉਨ੍ਹਾਂ ਨੂੰ ਬੜੇ ਲੰਬੇ ਸਮੇਂ ਤੋਂ ਪਾਣੀ ਨਹੀਂ ਮਿਲ ਰਿਹਾ । ਕੀ ਮੰਤਰੀ ਜੀ ਦੱਸਣਗੇ ਕਿ ਕਦੋਂ ਤੱਕ ਇਹ ਰਜਬਾਹਾ ਚੌੜਾ ਕੀਤਾ ਜਾਵੇਗਾ ? ਇਸ ਦੀ ਇੱਕ ਸਾਈਡ ਚੌੜੀ ਕੀਤੀ ਜਾਵੇ ਤਾਂ ਕਿ ਕਿਸਾਨਾਂ ਨੂੰ ਇਹ ਸਹੂਲਤ ਮਿਲ ਸਕੇ।

**ਮੰਤਰੀ :** ਸਪੀਕਰ ਸਾਹਿਬ, ਕਰਮਗੜ੍ਹ ਲਿੰਕ ਨੰਬਰ 2 ਸਿਸਟਮ ਦੀ ਲਾਈਨਿੰਗ ਦਾ ਸਮਾਂ 30 ਸਾਲ ਤੋਂ ਵੱਧ ਹੋ ਚੁੱਕਾ ਹੈ। ਨਤੀਜੇ ਵਜੋਂ ਇਸ ਦੀ ਲਾਈਨਿੰਗ ਅਤੇ ਫਾਲਾਂ ਬੁਰੀ ਤਰ੍ਹਾਂ ਟੁੱਟ ਚੁੱਕੀਆਂ ਹਨ ਜਿਸ ਕਰਕੇ ਇਹ ਸਿਸਟਮ ਆਪਣੀ ਸਮਰੱਥਾ ਨਾਲ ਨਹੀਂ ਚੱਲ ਰਿਹਾ ਅਤੇ ਮੌਜੂਦਾ ਸਥਿਤੀ ਮੁਤਾਬਕ ਇਹ ਸਿਸਟਮ 127.50 ਕਿਊਸਿਕ ਦੀ ਬਜਾਇ 70 ਕਿਊਸਿਕ.......

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWER TO STARRED QUESTION LAID ON THE TABLE OF THE HOUSE UNDER RULE 38

### ਨਾਭਾ ਸ਼ਹਿਰ ਵਿੱਚ ਸੀਵਰੇਜ ਵਿਛਾਉਣਾ

***2331. ਸਰਦਾਰ ਸਾਧੂ ਸਿੰਘ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨਾਭਾ ਸ਼ਹਿਰ ਵਿੱਚ 100% ਸੀਵਰੇਜ ਵਿਛਾ ਦਿੱਤਾ ਗਿਆ ਹੈ, ਜੇਕਰ ਨਹੀਂ ਤਾਂ ਇਸ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਇਸ ਨੂੰ ਕਦੋਂ ਤੱਕ ਪੂਰਾ ਕੀਤਾ ਜਾਵੇਗਾ?

**ਸ਼੍ਰੀ ਅਨਿਲ ਜੋਸ਼ੀ :** ਸ਼੍ਰੀਮਾਨ ਜੀ, ਇਸ ਸਮੇਂ ਨਾਭਾ ਸ਼ਹਿਰ ਦੇ ਲਗਭਗ 35 ਪ੍ਰਤੀਸ਼ਤ ਖੇਤਰ ਵਿੱਚ ਸੀਵਰੇਜ ਵਿਛਾਇਆ ਹੋਇਆ ਹੈ। ਨਾਭਾ ਸ਼ਹਿਰ ਵਿਖੇ ਪੰਜਾਬ ਇਨਫਰਾਸਟਰੱਕਚਰ ਡਿਵੈਲਪਮੈਂਟ ਬੋਰਡ (ਪੀ.ਆਈ.ਡੀ.ਬੀ.) ਦੀ ਨਵੀਂ ਅਰਬਨ ਮਿਸ਼ਨ ਸਕੀਮ ਤਹਿਤ ਹਾਲ ਦੀ ਘੜੀ 23.92 ਕਰੋੜ ਰੁਪਏ ਪ੍ਰਵਾਨ ਕੀਤੇ ਗਏ ਹਨ ਜਿਸ ਵਿੱਚ 3 ਕਿਲੋਮੀਟਰ ਸੀਵਰ ਲਾਈਨ, ਮੇਨ ਪੰਪਿੰਗ ਸਟੇਸ਼ਨ ਅਤੇ 10 ਮਿਲੀਅਨ ਲੀਟਰ ਪ੍ਰਤੀ ਦਿਨ ਸਮਰੱਥਾ ਦੇ ਸੀਵਰੇਜ ਟਰੀਟਮੈਂਟ ਪਲਾਂਟ ਦੀ ਵਿਵਸਥਾ ਕੀਤੀ ਗਈ ਹੈ। ਸੀਵਰੇਜ ਟਰੀਟਮੈਂਟ ਪਲਾਂਟ ਬਣਾਉਣ ਦੀ ਜਗ੍ਹਾ ਉਪਲਬਧ ਹੋਣ ਉਪਰੰਤ ਕੰਮ ਇੱਕ ਸਾਲ ਦੇ ਸਮੇਂ ਵਿੱਚ ਪੂਰਾ ਹੋ ਜਾਵੇਗਾ।

---

## THE PUNJAB SATLUJ YAMUNA LINK CANAL LAND (TRANSFER OF PROPRIETARY RIGHTS) BILL, 2016

**ਮਾਨਯੋਗ ਸਪੀਕਰ :** ਇਸ ਤੋਂ ਪਹਿਲਾਂ ਕਿ ਮੈਂ ਏਜੰਡੇ ਦੀ ਅਗਲੀ ਆਈਟਮ ਲਵਾਂ, (ਵਿਘਨ) (ਸ਼ੋਰ) ਮੇਰੀ ਗੱਲ ਸੁਣ ਲਉ।

(ਇਸ ਸਮੇਂ ਆਜ਼ਾਦ ਮੈਂਬਰ, ਸਰਦਾਰ ਸਿਮਰਜੀਤ ਸਿੰਘ ਬੈਂਸ ਆਪਣੀ ਸੀਟ ਤੇ ਖੜ੍ਹੇ ਹੋ ਕੇ ਕੁਝ ਪੇਪਰ ਲਹਿਰਾਉਂਦੇ ਹੋਏ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਜੋ ਕਿ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।) (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਮੈਂ ਹਾਲੇ ਜ਼ੀਰੋ ਆਵਰ ਨਹੀਂ ਲੈ ਰਿਹਾ। ਮੁੱਖ ਮੰਤਰੀ ਸਾਹਿਬ ਬਿਲ ਪੇਸ਼ ਕਰਨ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕੁਝ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਜ਼ੀਰੋ ਆਵਰ ਲਈ ਸਮੇਂ ਦੀ ਮੰਗ ਕਰ ਰਹੇ ਸਨ ।)

**ਮਾਨਯੋਗ ਸਪੀਕਰ :** ਜ਼ੀਰੋ ਆਵਰ ਇਸ ਤੋਂ ਬਾਅਦ ਲਿਆ ਜਾਵੇਗਾ। ਇਸ ਤੋਂ ਬਾਅਦ ਹੀ ਆਪਣਾ ਸਾਰਾ ਪ੍ਰੋਗਰਾਮ ਪਰਾਪਰ ਚਲੇਗਾ। ਸੀ. ਐਮ. ਸਾਹਿਬ, ਬਿਲ ਪੇਸ਼ ਕਰਨ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ):** ਸ਼੍ਰੀਮਾਨ ਜੀ, ਮੈਂ ਪੰਜਾਬ ਸਤਲੁਜ ਯਮੁਨਾ ਲਿੰਕ ਕੈਨਾਲ ਲੈਂਡ (ਟਰਾਂਸਫਰ ਆਫ ਪ੍ਰੋਪਰਾਈਟਰੀ ਰਾਈਟਸ) ਬਿਲ, 2016 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ ਕਿ ਪੰਜਾਬ ਸਤਲੁਜ ਯਮੁਨਾ ਲਿੰਕ ਕੈਨਾਲ ਲੈਂਡ (ਟਰਾਂਸਫਰ ਆਫ ਪ੍ਰੋਪਰਾਈਟਰੀ ਰਾਈਟਸ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਸਤਲੁਜ ਯਮੁਨਾ ਲਿੰਕ ਕੈਨਾਲ ਲੈਂਡ (ਟਰਾਂਸਫਰ ਆਫ ਪ੍ਰੋਪਰਾਈਟਰੀ ਰਾਈਟਸ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਹਾਂ ਜੀ, ਸੀ.ਐਮ. ਬਾਦਲ ਸਾਹਿਬ ਜੀ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਅਰਜ਼ ਕਰ ਚੁੱਕਾ ਹਾਂ ਕਿ ਹਾਊਸ ਵਿੱਚ ਦਰਿਆਵਾਂ ਦੇ ਪਾਣੀ ਦੇ ਸਿਲਸਿਲੇ ਵਿੱਚ ਮਤਾ ਲਿਆਂਦਾ ਗਿਆ ਸੀ ਔਰ ਹਾਊਸ ਵਿੱਚ ਇਹ ਇਕੱਲਾ ਮਤਾ ਪਾਸ ਹੋਣ ਤੱਕ ਨਹੀਂ ਸੀ, ਇਸ ਲਈ ਅੱਗੇ ਕਦਮ ਵੀ ਚੁੱਕਣੇ ਪੈਣੇ ਸਨ । ਇਸ ਲਈ ਇਸ ਦੀ ਮਹਾਨਤਾ ਨੂੰ ਸਮਝਦੇ ਹੋਏ ਅਸੀਂ ਸਪੈਸ਼ਲ ਕੈਬਨਿਟ ਦੀ ਮੀਟਿੰਗ ਕੀਤੀ। ਇਹ ਬਿਲ ਉਥੇ ਲਿਆਂਦਾ ਗਿਆ ਔਰ ਫਿਰ ਇਸ ਵਾਸਤੇ ਅੱਜ ਸਾਰੇ ਸਦਨ ਨੂੰ ਤਕਲੀਫ ਵੀ ਦਿੱਤੀ ਹੈ ਕਿ ਇਸ ਬਿਲ ਨੂੰ ਪ੍ਰਾਇਰਟੀ ਦੇ ਤੌਰ ਤੇ ਲਿਆ ਗਿਆ ਹੈ, ਭਾਵੇਂ ਅੱਜ ਦਾ ਦੂਜਾ ਪ੍ਰੋਗਰਾਮ ਨਿਸ਼ਚਿਤ ਸੀ । ਇਸ ਕਰਕੇ ਇਹ ਫੈਸਲਾ ਕੀਤਾ ਗਿਆ ਕਿ ਇਸ ਬਿਲ ਦੀ ਮਹਾਨਤਾ ਨੂੰ ਦੇਖਦੇ ਹੋਏ ਇਹ ਬਿਲ ਪ੍ਰਾਇਰਟੀ ਤੇ ਜ਼ਰੂਰ ਲਿਆਂਦਾ ਜਾਵੇ ਭਾਵੇਂ ਰੁਟੀਨ ਦੇ ਪ੍ਰੋਗਰਾਮ ਨੂੰ ਚੇਂਜ ਵੀ ਕਰਨਾ ਪਿਆ । ਸਪੀਕਰ ਸਾਹਿਬ, ਇਹ ਬਾਰੇ ਸਾਰੇ ਹੀ ਸਹਿਮਤ ਹਨ ਕਿ ਪੰਜਾਬ ਕੋਲ ਵਾਧੂ ਪਾਣੀ ਨਹੀਂ । ਮੈਂ ਕਹਿ ਸਕਦਾ ਹਾਂ ਕਿ ਪੰਜਾਬ ਵਿੱਚ ਆਪਣੀ ਲੋੜ ਤੋਂ ਵੀ ਥੋੜ੍ਹਾ ਪਾਣੀ ਹੈ ਤੇ ਪੰਜਾਬ ਵਿੱਚ ਵਾਟਰ ਕ੍ਰਾਈਸਿਸ ਹੈ। ਜੇ ਇਸ ਦਾ ਤੁਪਕਾ ਵੀ ਪਾਣੀ ਦਾ ਕਿਤੇ ਹੋਰ ਚਲਾ ਜਾਂਦਾ ਹੈ ਤਾਂ ਉਸ ਦਾ ਪੰਜਾਬ ਨੂੰ ਬਹੁਤ ਨੁਕਸਾਨ ਹੁੰਦਾ ਹੈ। ਤਕਰੀਬਨ

3928 ਏਕੜ ਐਸ.ਵਾਈ.ਐਲ. ਦੀ ਜ਼ਮੀਨ ਅਜਿਹੀ ਹੈ ਜਿਹੜੀ ਕਿਸਾਨਾਂ ਦੀ ਜਗ੍ਹਾ ਹੈ ਤੇ ਇਹ ਖਾਲੀ ਪਈ ਹੈ, ਉਥੇ ਕੋਈ ਪੈਦਾਵਾਰ ਨਹੀਂ ਹੋ ਰਹੀ ਕਿਉਂਕਿ ਕੋਈ ਉਥੇ ਨਹਿਰ ਨਹੀਂ ਨਿਕਲੀ ਤੇ ਨਾ ਹੀ ਉਥੇ ਪਾਣੀ ਹੈ ਜਿਸ ਕਰਕੇ ਦੇਸ਼ ਦਾ ਨੁਕਸਾਨ ਹੋ ਰਿਹਾ ਹੈ । ਇਸ ਲਈ ਇਹ ਕਿਸਾਨਾਂ ਨੂੰ ਵਾਪਸ ਦੇ ਦਿੱਤੀ ਜਾਵੇ ਔਰ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਸ ਨਹਿਰ ਦੀ ਇਸ ਵੇਲੇ ਬੜੀ ਬੁਰੀ ਹਾਲਤ ਵਿੱਚ ਹੈ ਤੇ ਇਸ ਨੂੰ ਠੀਕ ਬਣਾਉਣ ਵਾਸਤੇ ਕਿਸਾਨਾਂ ਤੋਂ ਕੋਈ ਪੈਸਾ ਨਾ ਲਿਆ ਜਾਵੇ ਸਗੋਂ ਲੋੜ ਪੈਣ ਤੇ ਪੈਸਾ ਦੇ ਕੇ ਉਨ੍ਹਾਂ ਦੀ ਮਦਦ ਕੀਤੀ ਜਾਵੇ ਔਰ ਇਹ ਵੀ ਬੇਨਤੀ ਕਰਦਾ ਹਾਂ ਇਹ ਜ਼ਮੀਨ ਜਿਹੜੀ ਹੈ, ਇਹ ਫਰੀ ਦਿੱਤੀ ਜਾਵੇ। (ਥੰਪਿੰਗ) ਉਨ੍ਹਾਂ ਤੋਂ ਕੋਈ ਪੈਸਾ ਨਾ ਲਿਆ ਜਾਵੇ। ਇਸ ਤੇ ਮੇਰਾ ਖਿਆਲ ਕੋਈ ਬਹੁਤੀ ਬਹਿਸ ਦੀ ਲੋੜ ਤਾਂ ਨਹੀਂ ਹੈ।

(**ਆਪੋਜ਼ੀਸ਼ਨ ਵੱਲੋਂ ਅਵਾਜ਼ਾਂ :** ਬਹਿਸ ਕਰਨੀ ਚਾਹੀਦੀ ਹੈ ਜੀ।)

**ਮਾਨਯੋਗ ਸਪੀਕਰ :** ਚੰਨੀ ਜੀ ਬੋਲੋ।

**ਸਰਦਾਰ ਚਰਨਜੀਤ ਸਿੰਘ ਚੰਨੀ (ਸ੍ਰੀ ਚਮਕੌਰ ਸਾਹਿਬ, ਐਸ. ਸੀ.) :** ਮਾਨਯੋਗ ਸਪੀਕਰ ਸਾਹਿਬ, ਮੈਂ ਇਸ ਬਿਲ ਤੇ ਕਾਂਗਰਸ ਪਾਰਟੀ ਵੱਲੋਂ, ਆਪਣੇ ਸਾਰੇ ਐਮ.ਐਲ.ਏ. ਸਾਹਿਬਾਨ ਵੱਲੋਂ ਇਸ ਦੇ ਹੱਕ ਵਿੱਚ ਪੁਰਜ਼ੋਰ ਸਿਫਾਰਸ਼ ਕਰਨ ਲਈ ਖੜ੍ਹਾ ਹੋਇਆ ਹਾਂ ਕਿ ਇਸ ਨੂੰ ਪਾਸ ਕੀਤਾ ਜਾਵੇ। (ਥੰਪਿੰਗ) ਪਰ ਇਸ ਦੇ ਨਾਲ ਇਸ ਸੰਬੰਧ ਮੈਂ ਦੋ ਬੇਨਤੀਆਂ ਵੀ ਸੀ. ਐਮ. ਸਾਹਿਬ ਨੂੰ ਕਰਨੀਆਂ ਚਾਹੁੰਦਾ ਹਾਂ। ਸੀ. ਐਮ. ਸਾਹਿਬ ਨੂੰ ਅੱਜ ਇਹ ਬਿਲ ਲਿਆਉਣ ਦੀ ਕੀ ਲੋੜ ਪਈ ਕਿਉਂਕਿ ਸਾਲ 2004 ਵਿੱਚ ਕੈਪਟਨ ਅਮਰਿੰਦਰ ਸਿੰਘ ਜੀ ਪੰਜਾਬ ਦੇ ਮੁੱਖ ਮੰਤਰੀ ਸਨ ਤੇ ਕਾਂਗਰਸ ਪਾਰਟੀ ਦੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਨੇ ਦਲੇਰਾਨਾ ਕਦਮ ਲਿਆ, ਉਨ੍ਹਾਂ ਨੇ ਸਾਰੇ ਐਗਰੀਮੈਂਟ ਕੈਂਸਲ ਕੀਤੇ (ਥੰਪਿੰਗ) ਤੇ ਤੁਸੀਂ ਉਸ ਵੇਲੇ ਉਨ੍ਹਾਂ ਦਾ ਸਾਥ ਦਿੱਤਾ। ਗਵਰਨਰ ਸਾਹਿਬ ਤੱਕ ਨਾਲ ਗਏ ਤੇ ਉਸੇ ਟਾਈਮ ਬਿਲ ਤੇ ਗਵਰਨਰ ਦੀ ਮੋਹਰ ਲਗਵਾਈ। ਇਹ ਪੰਜਾਬ ਵਾਸਤੇ ਇੱਕ ਮੁਬਾਰਕ ਕਦਮ ਸੀ, ਇੱਕ ਦਲੇਰਾਨਾ ਫੈਸਲਾ ਸੀ। ਉਨ੍ਹਾਂ ਨੇ ਆਪਣੇ ਰਾਜਨੀਤਿਕ ਜੀਵਨ ਤੇ ਕੁਰਸੀ ਨੂੰ ਦਾਅ ਤੇ ਲਗਾ ਕੇ ਇਹ ਫੈਸਲਾ ਲਿਆ । ਅੱਜ ਵੀ ਬੜਾ ਭਾਰੀ ਫੈਸਲਾ ਤੁਸੀਂ ਲੈ ਰਹੇ ਹੋ। ਅੱਜ ਮੈਨੂੰ ਬੜੀ ਖੁਸ਼ੀ ਹੋ

ਰਹੀ ਹੈ ਕਿ ਪੰਜਾਬ ਦੇ ਲੋਕਾਂ ਦੇ ਪਾਣੀਆਂ ਦੇ ਹਿਤਾਂ ਵਾਸਤੇ ਸਾਡੇ ਐਮ.ਐਲ.ਏ. ਸਾਹਿਬਾਨ ਇੱਥੇ ਬੈਠੇ ਹਨ । ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਇਸ ਮੁੱਦੇ ਤੇ ਅੱਜ ਸੈਸ਼ਨ ਆਪੋਜ਼ੀਸ਼ਨ ਚਲਾ ਰਹੀ ਹੈ । ਉਹ ਕਿਸ ਤਰ੍ਹਾਂ, ਸਪੀਕਰ ਸਾਹਿਬ ? ਪਹਿਲਾਂ ਅਸੀਂ ਬਾਹਰੋਂ ਕਾਲੇ ਝੰਡੇ ਲੈ ਕੇ ਆਏ ਸੀ ਕਿਉਂਕਿ ਪੰਜਾਬ ਦੇ ਪਾਣੀਆਂ ਦੇ ਮੁੱਦੇ ਤੇ ਕੇਂਦਰ ਸਰਕਾਰ ਨੇ ਸਾਡੇ ਖਿਲਾਫ ਸਟੈਂਡ ਲਿਆ ਹੈ । ਇਸ ਲਈ ਪੰਜਾਬ ਸਰਕਾਰ ਸਾਡੀ ਬਾਂਹ ਫੜੋ ਕਿਉਂਕਿ ਤੁਹਾਡੀ ਆਪਣੀ ਸਰਕਾਰ ਕੇਂਦਰ ਵਿੱਚ ਹੈ । ਕੇਂਦਰ ਸਰਕਾਰ ਹਰਿਆਣੇ ਦੇ ਪੱਖ ਵਿੱਚ ਕਿਉਂਕਿ ਸਟੈਂਡ ਲੈ ਰਹੀ ਹੈ? ਕੀ ਉਸ ਦਾ ਕੋਈ ਫਰਜ਼ ਨਹੀਂ ਬਣਦਾ ਕਿ ਉਹ ਇਕ ਸਟੇਟ ਦੇ ਹੱਕ ਵਿੱਚ ਖੜ੍ਹੇ ਅਤੇ ਦੂਸਰੀ ਸਟੇਟ ਨਾਲ ਨਾ ਖੜ੍ਹੇ ।

**ਮਾਨਯੋਗ ਸਪੀਕਰ :** ਮੇਰੀ ਇਕ ਬੇਨਤੀ ਸੁਣ ਲਵੋ....

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਹੱਕ ਵਿੱਚ ਹਾਂ ਪਰ ਮੈਨੂੰ ਬੋਲ ਲੈਣ ਦਿਉ। ਆਖਰ ਵਿਧਾਨ ਸਭਾ ਵਿੱਚ ਮੇਰਾ ਰਾਈਟ ਹੈ।

**ਮਾਨਯੋਗ ਸਪੀਕਰ :** ਤੁਸੀਂ ਮੇਰੀ ਇਕ ਬੇਨਤੀ ਤਾਂ ਸੁਣ ਲਵੋ। ਤੁਹਾਨੂੰ ਟਾਈਮ ਦਿਆਂਗੇ। ਤੁਸੀਂ ਜਿਹੜਾ ਕਹਿੰਦੇ ਹੋ ਕਿ ਤੁਹਾਡਾ ਨੋਟਿਸ 10 ਤਾਰੀਖ ਨੂੰ ਮੇਰੇ ਕੋਲ ਆਇਆ ਸੀ ਅਤੇ ਉਹ ਰਿਜੈਕਟ ਹੋਇਆ ਸੀ, ਉਸ ਉਤੇ ਜਿਹੜਾ ਟਾਈਮ ਪਿਆ ਹੈ, ਉਹ 10.00 ਵਜੇ ਦਾ ਹੈ। ....

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਤਾਂ ਕੁਝ ਨਹੀਂ ਕਹਿੰਦਾ, ਪਰ ਮੈਨੂੰ ਬੋਲ ਤਾਂ ਲੈਣ ਦਿਉ ਜੀ... ਅਜੇ ਤਾਂ ਮੈਂ ਕੁਝ ਕਿਹਾ ਹੀ ਨਹੀਂ ਜੀ। ...... (ਸ਼ੋਰ..ਵਿਘਨ...) ਮੈਨੂੰ ਬਹਿਸ ਦਾ ਹੱਕ ਹੈ ਜਾਂ ਨਹੀਂ.....(ਵਿਘਨ....) ਮੈਨੂੰ ਡਿਸਟਰਬ ਨਾ ਕਰੋ ਜੀ। Congress Party is in favour of this.

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਚੰਨੀ ਸਾਹਿਬ ਕਹਿੰਦੇ ਹਨ ਕਿ ਅੱਜ ਸੈਸ਼ਨ ਆਪੋਜ਼ੀਸ਼ਨ ਚਲਾ ਰਹੀ ਹੈ। ਸੈਸ਼ਨ ਮਾਨਯੋਗ ਸਪੀਕਰ ਸਾਹਿਬ ਚਲਾ ਰਹੇ ਹਨ ਜਾਂ ਆਪੋਜ਼ੀਸ਼ਨ ਚਲਾ ਰਹੀ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਇਹ ਨਹੀਂ ਕਿਹਾ, ਮੈਂ ਕਿਹਾ ਹੈ ਕਿ ਅਸੀਂ ਆਪਣੀ ਮਰਜ਼ੀ ਦੇ ਨਾਲ ਕਿਸਾਨਾਂ ਨੂੰ ਜ਼ਮੀਨ ਦਿਵਾ ਰਹੇ ਹਾਂ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਤੁਸੀਂ ਹੁਣੇ ਹੀ ਕਿਹਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਇਹ ਕਿਹਾ ਸੀ ਕਿ ਇਹ ਜ਼ਮੀਨ ਕਿਸਾਨਾਂ ਨੂੰ ਦੇ ਦਿੱਤੀ ਜਾਵੇ, ਅਸੀਂ ਸਰਕਾਰ ਨੂੰ ਮਜਬੂਰ ਕੀਤਾ ਜਿਸ ਕਰਕੇ ਅੱਜ ਇਹ ਬਿਲ ਆਇਆ ਹੈ।.....(ਸ਼ੋਰ..ਵਿਘਨ)

(ਇਸ ਸਮੇਂ ਸਦਨ ਵਿੱਚ ਕਾਫੀ ਸ਼ੋਰ ਸੀ ਤੇ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ ।)

**Mr. Speaker :** No, No.

**ਸਰਦਾਰ ਚਰਨਜੀਤ ਸਿੰਘ ਚੰਨੀ :** ਸਰਕਾਰ ਨੂੰ ਮਜਬੂਰ ਕਰਕੇ ਜ਼ਮੀਨ ਕਾਂਗਰਸ ਪਾਰਟੀ ਦਿਵਾ ਰਹੀ ਹੈ, ਅਸੀਂ ਇਹ ਬਿਲ ਲਿਆਂਦਾ ਅਤੇ ਅਸੀਂ ਅੱਗੇ ਵੀ ਮਜਬੂਰ ਕਰਕੇ...

**ਮਾਨਯੋਗ ਸਪੀਕਰ :** ਨਹੀਂ ਨਹੀਂ ..........

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਨਾ ਤੁਹਾਡੀ ਕੋਈ ਅਮੈਂਡਮੈਂਟ ਆਈ ਹੈ, ਨਾ ਕਿਸੇ ਨੇ ਦੇਖੀ ਹੈ, ਐਵੇਂ ਹੀ ਝੂਠ ਬੋਲੀ ਜਾਂਦੇ ਹਨ।

**ਸਰਦਾਰ ਚਰਨਜੀਤ ਸਿੰਘ ਚੰਨੀ :** ਇਹ ਵਿਧਾਨ ਸਭਾ ਵਿੱਚ ਆਨ ਰਿਕਾਰਡ ਹੈ।

**ਮਾਨਯੋਗ ਸਪੀਕਰ :** ਉਹ ਰਿਜੈਕਟ ਹੋ ਗਿਆ ਸੀ, ਡਿਸ-ਅਲਾਓ ਹੋ ਗਿਆ ਹੈ । (....ਸ਼ੋਰ..ਵਿਘਨ...)

**ਸਰਦਾਰ ਚਰਨਜੀਤ ਸਿੰਘ ਚੰਨੀ :** ਨੰ: 1539/5914-42 ਨੰ: ਹੈ, ਉਸ ਵਿੱਚ ਇਹ ਮੰਗ ਕੀਤੀ (..ਸ਼ੋਰ..ਵਿਘਨ..)

**ਮਾਨਯੋਗ ਸਪੀਕਰ :** ਤੁਸੀਂ ਜਿਹੜੇ ਨੋਟਿਸ ਦੀ ਗੱਲ ਕਰ ਰਹੇ ਹੋ, ਇਹ ਤੁਸੀਂ ਮੈਨੂੰ ਦਿੱਤਾ ਸੀ । (ਸ਼ੋਰ) (ਵਿਘਨ)

**ਸਰਦਾਰ ਚਰਨਜੀਤ ਸਿੰਘ ਚੰਨੀ :** ** ** (....ਸ਼ੋਰ..ਵਿਘਨ...)

---

** Not recorded as ordered by the Chair.

**Mr. Speaker :** No, No. Nothing is going to be recorded. ਤੁਸੀਂ ਜੋ ਕਹਿ ਰਹੇ ਹੋ, ਉਹ ਨੋਟਿਸ ਤੁਸੀਂ 10 ਤਾਰੀਖ ਨੂੰ ਦਿੱਤਾ ਹੈ। This is wrong and this cannot be recorded. (....ਸ਼ੋਰ..ਵਿਘਨ...) ਮੈਂ ਸਭ ਸੁਣ ਲਿਆ ਹੈ। ਜਿਹੜਾ ਤੁਸੀਂ 10 ਤਾਰੀਖ ਨੂੰ ਨੋਟਿਸ ਦਿੱਤਾ ਹੈ, ਉਸ ਵਿੱਚ ਕੋਈ ਅਜਿਹੀ ਕੋਈ ਗੱਲ ਨਹੀਂ। ਇਸ ਵਿੱਚ ਕਿਤੇ ਕੋਈ ਰੈਫਰੈਂਸ ਨਹੀਂ ਹੈ। (....ਸ਼ੋਰ..ਵਿਘਨ...) (ਟਰੇਜ਼ਰੀ ਬੈਂਚਾਂ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਤੁਸੀਂ ਮੇਰੀ ਗੱਲ ਸੁਣ ਲਵੋ। ਜਿਹੜਾ ਤੁਸੀਂ 10 ਤਾਰੀਖ ਨੂੰ ਨੋਟਿਸ ਦਿੱਤਾ ਹੈ, (....ਸ਼ੋਰ..ਵਿਘਨ...) ਮੈਂ ਤੁਹਾਨੂੰ ਦੱਸਣ ਲੱਗਾ ਹਾਂ, ਜਿਹੜਾ ਤੁਹਾਡਾ ਨੋਟਿਸ ਰਿਜੈਕਟ ਹੋ ਗਿਆ ਹੈ, ਉਸ ਵਿੱਚ ਐਸੀ ਕੋਈ ਗੱਲ ਨਹੀਂ ਹੈ। ਤੁਹਾਡਾ ਜਿਹੜਾ ਨੋਟਿਸ ਆਇਆ ਸੀ, ਉਹ ਰਿਜੈਕਟ ਹੋ ਗਿਆ। (....ਸ਼ੋਰ..ਵਿਘਨ...) ਜਿਹੜਾ ਤੁਹਾਡਾ 10 ਤਾਰੀਖ ਨੂੰ ਨੋਟਿਸ ਆਇਆ ਸੀ, ਉਸ ਵਿੱਚ ਕੋਈ ਐਸੀ ਗੱਲ ਮੈਨਸ਼ਨ ਨਹੀਂ ਸੀ। (....ਸ਼ੋਰ..ਵਿਘਨ...) 10 ਤਾਰੀਖ ਵਾਲਾ ਨੋਟਿਸ ਵੈਸੇ ਹੀ ਰਿਜੈਕਟ ਹੋ ਗਿਆ ਸੀ। (....ਸ਼ੋਰ..ਵਿਘਨ...) ਨੋ- ਨੋ, ਮੈਂ ਕਦੀ ਇਹ ਕਿਹਾ ਹੀ ਨਹੀਂ।

**ਮੁੱਖ ਮੰਤਰੀ :** ਮੇਰੀ ਇੱਕ ਬੇਨਤੀ ਹੈ ਕਿ ਤੁਸੀਂ ਇਸ ਬਿਲ ਦੀ ਸਹਿਮਤੀ ਦਿਓ ਤੇ ਅਸੀਂ ਤੁਹਾਡੇ ਨਾਲੋਂ ਜ਼ਿਆਦਾ ਜ਼ੋਰ ਨਾਲ ਤਾੜੀਆਂ ਮਾਰਾਂਗੇ । ਹੁਣ ਦੁੱਧ ਦੇਣਾ ਹੈ ਤਾਂ ਮੀਂਘਣਾਂ ਪਾ ਕੇ ਤਾਂ ਨਾ ਦਿਓ। (ਵਿਘਨ) (ਸ਼ੋਰ) ਦਲੇਰੀ ਨਾਲ ਕਰੋ । ਛੋਟੀਆਂ ਛੋਟੀਆਂ ਗੱਲਾਂ ਵਿੱਚ ਨਾ ਪਵੋ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਤੁਸੀਂ ਬਹਿਸ ਕਰੋ ।

**ਮੁੱਖ ਮੰਤਰੀ :** ਬਹਿਸ ਦਾ ਕੀ ਫਾਇਦਾ । ਕੀ ਅਸੀਂ ਬਹਿਸ ਕੀਤੀ ਸੀ, ਜਦੋਂ ਅਮਰਿੰਦਰ ਸਿੰਘ ਨੇ ਸੈਸ਼ਨ ਸੱਦਿਆ ਸੀ । ਅਸੀਂ ਉਦੋਂ ਕੋਈ ਬਹਿਸ ਨਹੀਂ ਕੀਤੀ । ਜਿੱਥੇ ਮਰਜ਼ੀ ਲੈ ਚਲੋ । ਜਿੱਥੇ ਮਰਜ਼ੀ ਕਹਾ ਲਵੋ । (ਵਿਘਨ) (ਸ਼ੋਰ) ਅਖਬਾਰਾਂ ਵਾਲੇ ਵੇਖ ਰਹੇ ਹਨ ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਕੁਲਜੀਤ ਸਿੰਘ ਨਾਗਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**Mr. Speaker :** I will name you.

**ਮੁੱਖ ਮੰਤਰੀ :** ਇਹ ਤਮਾਸ਼ਾ ਤੁਹਾਨੂੰ ਨਹੀਂ ਕਰਨਾ ਚਾਹੀਦਾ । ਇਹ ਅਖਬਾਰਾਂ ਵਾਲੇ ਕਹਿਣਗੇ ਕਿ ਇਹ ਇਸ ਇਸ਼ੂ ਤੇ ਇਕੱਠੇ ਹਨ ਪਰ ਦਿਲੋਂ ਇਕੱਠੇ ਨਹੀਂ । (ਵਿਘਨ) (ਸ਼ੋਰ)

**Mr. Speaker :** Please sit down. CM Sahib is on his legs.

**ਮੁੱਖ ਮੰਤਰੀ :** ਇਸ ਮਸਲੇ ਤੇ ਆਪਾਂ ਨੂੰ ਦਿਲੋਂ ਇਕੱਠੇ ਹੋਣਾ ਚਾਹੀਦਾ ਹੈ । (ਵਿਘਨ) (ਸ਼ੋਰ)

**Mr. Speaker :** Please sit down now. Nagra ji, please sit down now.

**ਮੁੱਖ ਮੰਤਰੀ :** ਪਾਸ ਤਾਂ ਤੁਸੀਂ ਕਰਵਾਉਣਾ ਹੈ। ਮੈਂ ਮੂਵ ਕਰਦਾ ਹਾਂ। ਮੈਨੂੰ ਮੂਵ ਕਰਨ ਤਾਂ ਦਿਓ।

**ਸਰਦਾਰ ਚਰਨਜੀਤ ਸਿੰਘ ਚੰਨੀ :** ਤੁਸੀਂ ਇਹ ਕੰਡੀਸ਼ਨ ਹਟਾ ਦਿਓ ਕਿ ਅਸੀਂ ਹੋਰ ਕੰਡੀਸ਼ਨਾਂ ਲਗਾਵਾਂਗੇ। (ਵਿਘਨ) (ਸ਼ੋਰ) ਫਰੀ ਜ਼ਮੀਨ ਦੇਣ ਦਾ ਫੈਸਲਾ ਕਰੋ ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਕੁਲਜੀਤ ਸਿੰਘ ਨਾਗਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ ।)

**ਮਾਨਯੋਗ ਸਪੀਕਰ :** ਬੈਠ ਜਾਓ । Please sit down. ਮੇਰੀ ਗੱਲ ਸੁਣੋ, ਨਾਗਰਾ ਜੀ, otherwise I will have to name you and then you will have to vacate the seat. (ਵਿਘਨ) (ਸ਼ੋਰ) ਮੇਰੀ ਇੱਕ ਹੋਰ ਬੇਨਤੀ ਹੈ । (ਵਿਘਨ) (ਸ਼ੋਰ) No. No. You can't read that which has been rejected. (ਵਿਘਨ) (ਸ਼ੋਰ) ਡਿਪਟੀ ਸੀ. ਐਮ. ਸਾਹਿਬ ।

**ਉਪ ਮੁੱਖ ਮੰਤਰੀ :** ਸੀ. ਐਮ. ਸਾਹਿਬ ਨੇ ਕਲੀਅਰ ਕਰ ਦਿੱਤਾ ਹੈ ਕਿ ਕਿਸਾਨਾਂ ਨੂੰ ਫਰੀ ਜ਼ਮੀਨ ਦਿੱਤੀ ਜਾਵੇਗੀ ਜਿਨ੍ਹਾਂ ਤੋਂ ਐਕੁਆਇਰ ਕੀਤੀ ਗਈ ਹੈ । (ਥੰਪਿੰਗ) (ਵਿਘਨ) (ਸ਼ੋਰ) ਸੁਣ ਤਾਂ ਲਓ। ਚੰਨੀ ਜੀ।

**Mr. Speaker :** Channi ji, sit down now. (ਵਿਘਨ) (ਸ਼ੋਰ) Please sit down now.

**ਉਪ ਮੁੱਖ ਮੰਤਰੀ :** ਚੰਨੀ ਜੀ, may be ਤੁਹਾਨੂੰ ਰੂਲਜ਼ ਦਾ ਜ਼ਿਆਦਾ ਪਤਾ ਨਹੀਂ ਹੈ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਰੂਲਜ਼ ਤੁਹਾਨੂੰ ਨਹੀਂ ਪਤਾ ।

**ਉਪ ਮੁੱਖ ਮੰਤਰੀ :** ਜਾਖੜ ਸਾਹਿਬ, ਥੋੜ੍ਹੀ ਇਨ੍ਹਾਂ ਨੂੰ ਟ੍ਰੇਨਿੰਗ ਦੇ ਕੇ ਲਿਆਓ । ਜਾਖੜ ਸਾਹਿਬ, ਮੈਂ ਤੁਹਾਨੂੰ ਦੱਸਾਂ ਕਿ ਤੁਸੀਂ ਬਿਲਕੁਲ ਹੀ ** ** ਨੂੰ ਬਿਠਾ ਦਿੱਤਾ ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ ।)

**ਮਾਨਯੋਗ ਸਪੀਕਰ :** ** ** ਐਕਸਪੰਜ ਕਰ ਦਿੱਤਾ ਜਾਵੇ। (ਵਿਘਨ) (ਸ਼ੋਰ) ਮੈਂ ਐਕਸਪੰਜ ਕਰ ਦਿੱਤਾ ਹੈ । Now, I am to pass the Bill.

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਸਤਲੁਜ ਯਮੁਨਾ ਲਿੰਕ ਕੈਨਾਲ ਲੈਂਡ (ਟਰਾਂਸਫਰ ਆਫ਼ ਪ੍ਰੋਪਰਾਈਟਰੀ ਰਾਈਟਸ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ ।

*ਪ੍ਰਸਤਾਵ ਪ੍ਰਵਾਨ ਹੋਇਆ।*

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

**ਕਲਾਜ਼ 1 ਦੀ ਸਬ- ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ- ਕਲਾਜ਼ (2) ਬਿਲ ਦਾ ਹਿੱਸਾ ਹੈ ।

*ਪ੍ਰਸਤਾਵ ਪ੍ਰਵਾਨ ਹੋਇਆ ।* (ਵਿਘਨ) (ਸ਼ੋਰ)

---

** ** Not recorded as ordered by the Chair.

**ਕਲਾਜ਼ਾਂ 2 ਤੋਂ 9**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 9 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ । (ਵਿਘਨ) (ਸ਼ੋਰ)

(**ਅਵਾਜ਼ਾਂ :** ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 9 ਬਿਲ ਦਾ ਹਿੱਸਾ ਹਨ ।

*ਪ੍ਰਸਤਾਵ ਪ੍ਰਵਾਨ ਹੋਇਆ ।*

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਜਗਮੋਹਨ ਸਿੰਘ ਕੰਗ ਵੈੱਲ ਆਫ ਦਿ ਹਾਊਸ ਵਿੱਚ ਆ ਗਏ ਅਤੇ ਬਿਲ ਤੇ ਆਪਣੇ ਵਿਚਾਰ ਰੱਖਣ ਦੀ ਮੰਗ ਕਰ ਰਹੇ ਸਨ।)

---

**DHARNA**

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸਰਦਾਰ ਜਗਮੋਹਨ ਸਿੰਘ ਕੰਗ ਬਿਲ ਤੇ ਬੋਲਣ ਲਈ ਸਮਾਂ ਨਾ ਮਿਲਣ ਦੇ ਰੋਸ ਵਜੋਂ ਵੈੱਲ ਆਫ ਦਿ ਹਾਊਸ ਵਿੱਚ ਧਰਨੇ ਤੇ ਬੈਠ ਗਏ ।)

---

**THE PUNJAB SATLUJ YAMUNA LINK CANAL LAND (TRANSFER OF PROPRIETARY RIGHTS), BILL, 2016 (*Resumption*)**

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਮਾਨਯੋਗ ਮੁੱਖ ਮੰਤਰੀ ਸਾਹਿਬ ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

(ਇਸ ਸਮੇਂ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ, ਸਰਦਾਰ ਜਗਮੋਹਨ ਸਿੰਘ ਕੰਗ ਬਿਲ ਤੇ ਬੋਲਣ ਲਈ ਸਮਾਂ ਨਾ ਮਿਲਣ ਦੇ ਰੋਸ ਵਜੋਂ ਵੈੱਲ ਆਫ ਦਿ ਹਾਊਸ ਵਿੱਚ ਧਰਨੇ ਤੇ ਬੈਠੇ ਹੋਏ ਸਨ ।)

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਸਤਲੁਜ ਯਮੁਨਾ ਲਿੰਕ ਕੈਨਾਲ ਲੈਂਡ (ਟਰਾਂਸਫਰ ਆਫ਼ ਪ੍ਰੋਪਰਾਈਟਰੀ ਰਾਈਟਸ) ਬਿਲ, 2016 ਬਿਲ ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਸਤਲੁਜ ਯਮੁਨਾ ਲਿੰਕ ਕੈਨਾਲ ਲੈਂਡ (ਟਰਾਂਸਫਰ ਆਫ਼ ਪ੍ਰੋਪਰਾਈਟਰੀ ਰਾਈਟਸ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਸਤਲੁਜ ਯਮੁਨਾ ਲਿੰਕ ਕੈਨਾਲ ਲੈਂਡ (ਟਰਾਂਸਫਰ ਆਫ਼ ਪ੍ਰੋਪਰਾਈਟਰੀ ਰਾਈਟਸ) ਬਿਲ, 2016 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

## MATTERS RAISED DURING ZERO HOUR

**ਮਾਨਯੋਗ ਸਪੀਕਰ :** ਜ਼ੀਰੋ ਆਵਰ। ਮਜੀਠੀਆ ਸਾਹਿਬ ਜੀ। .....(ਵਿਘਨ).... ਜ਼ੀਰੋ ਆਵਰ for half an hour.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਜਗਮੋਹਨ ਸਿੰਘ ਕੰਗ ਵੈੱਲ ਆਫ ਦਿ ਹਾਊਸ ਵਿੱਚੋਂ ਉੱਠ ਕੇ ਵਾਪਸ ਆਪਣੀ ਸੀਟ ਤੇ ਚਲੇ ਗਏ।)

**ਮਾਲ ਅਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, .....(ਵਿਘਨ)...

**ਮਾਨਯੋਗ ਸਪੀਕਰ :** ਜ਼ੀਰੋ ਆਵਰ .....(ਵਿਘਨ).... That has been decided. ਉਹ ਪਾਸ ਹੋ ਗਿਆ, ਉਸ ਤੇ ਆਪਾਂ ਹੁਣ ਕੀ ਕਹਿਣਾ ਹੈ ....(ਵਿਘਨ).... ਜ਼ੀਰੋ ਆਵਰ ਜੀ, ਮਜੀਠੀਆ ਸਾਹਿਬ .....(ਵਿਘਨ)...

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ ....(ਵਿਘਨ)....

**ਮਾਲ ਅਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਮੈਂ ਇੱਕ ਮੈਂਬਰ ਹੋਣ ਦੇ ਨਾਤੇ ਵੀ ਅਤੇ .....(ਵਿਘਨ).....

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੰਤਰੀ ਤਾਂ ਆਪ ਸਰਕਾਰ ਹੈ .....(ਵਿਘਨ)....

**Mr. Speaker :** Minister can speak at any time. ਉਸ ਤੋਂ ਬਾਅਦ ਤੁਹਾਨੂੰ ਟਾਈਮ ਦਿਆਂਗਾ ....(ਵਿਘਨ).... ਨਹੀਂ ਇਹ ਨਹੀਂ, Minister can rise at any time..... (ਵਿਘਨ)..... ਨਹੀਂ, ਨਹੀਂ ....(ਵਿਘਨ)....

**Shri Sunil Jakhar :** Minister cannot avail Zero Hour. ...(ਵਿਘਨ)....

**ਮਾਨਯੋਗ ਸਪੀਕਰ :** ਜ਼ੀਰੋ ਆਵਰ ਹੀ ਦੇ ਰਿਹਾ ਹਾਂ ....(ਵਿਘਨ)... ਜ਼ੀਰੋ ਆਵਰ ਹੀ ਸ਼ੁਰੂ ਕੀਤਾ ਹੈ .....(ਵਿਘਨ).... ਇਹ ਕਿਤੇ ਨਹੀਂ ਹੈ ਕਿ ਮੰਤਰੀ ਨਹੀਂ ਬੋਲ ਸਕਦਾ।

**ਮਾਲ ਅਤੇ ਮੁੜ ਵਸੇਬਾ ਮੰਤਰੀ :** ਚੰਨੀ ਸਾਹਿਬ, ਮੈਂ ਇੱਕ ਬਹੁਤ ਹੀ ਸੰਵੇਦਨਸ਼ੀਲ ਮੁੱਦਾ ....(ਵਿਘਨ)..... ਸਪੀਕਰ ਸਾਹਿਬ, ਜੇ ਸਾਰੇ ਹਾਊਸ ਦੀ ਪ੍ਰਵਾਨਗੀ ਹੋਵੇ, ਮੈਂ ਤਾਂ ਇੱਕ ਬੇਨਤੀ ਹੀ ਰੱਖਣੀ ਹੈ । ਮੈਂ ਇੱਕ ਛੋਟੀ ਜਿਹੀ ਬੇਨਤੀ ਕਰਨੀ ਚਾਹੁੰਦਾ ਹਾਂ ....(ਵਿਘਨ)..... ਸਪੀਕਰ ਸਾਹਿਬ .....(ਵਿਘਨ).....

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਕਿਸਾਨੀ ਸਾਰੀ ਉਜੜ ਗਈ

[ ਸ਼੍ਰੀ ਸੁਨੀਲ ਜਾਖੜ ]

ਹੈ, ਉਸ ਦੀ ਵੀ ਗੱਲ ਕਰ ਲਵੋ .....(ਵਿਘਨ)....

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਰੱਖਿਆ ਸੇਵਾਵਾਂ ਭਲਾਈ (ਬੈਠੇ ਬੈਠੇ) :** ਉਹ ਵੀ ਕਰ ਲਵਾਂਗੇ ....(ਵਿਘਨ)....

**ਸ਼੍ਰੀ ਸੁਨੀਲ ਜਾਖੜ :** ਕਿਸਾਨੀ ਦਾ ਕਿੰਨਾ ਨੁਕਸਾਨ ਹੋ ਗਿਆ ਹੈ ....(ਵਿਘਨ).....

**ਮਾਨਯੋਗ ਸਪੀਕਰ :** ਉਨ੍ਹਾਂ ਨੂੰ ਸ਼ੁਰੂ ਤਾਂ ਕਰ ਲੈਣ ਦਿਓ। ਉਨ੍ਹਾਂ ਨੂੰ ਸੁਣ ਤਾਂ ਲੈਣ ਦਿਓ ਕਿ ਕੀ ਕਹਿਣਾ ਹੈ, ਜ਼ੀਰੋ ਆਵਰ ਵਿੱਚ ...(ਵਿਘਨ)... ਉਹ ਕਿਹੜੀ ਗੱਲ ਨੋਟਿਸ ਵਿੱਚ ਲਿਆਉਂਦੇ ਹਨ ...(ਵਿਘਨ).... ਪਹਿਲਾਂ ਸੁਣ ਤਾਂ ਲਈਏ ਕਿ ਉਹ ਕੀ ਕਹਿਣਾ ਚਾਹੁੰਦੇ ਹਨ? ....(ਵਿਘਨ)....

**ਮਾਲ ਅਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਇੱਕ ਬੇਨਤੀ ਕਰਨ ਲਈ ਖੜ੍ਹਾ ਹੋਇਆ ਹਾਂ ....(ਵਿਘਨ)....

**ਮਾਨਯੋਗ ਸਪੀਕਰ :** ਪਤਾ ਨਹੀਂ ਹੁਣ ਕੀ ਕਹਿਣਾ ਚਾਹੁੰਦੇ ਹਨ, ਉਹ ਵੀ ਜ਼ੀਰੋ ਆਵਰ ਵਿੱਚ ਕਹਿਣਾ ਚਾਹੁੰਦੇ ਹਨ ...(ਵਿਘਨ) ਲਾਲ ਸਿੰਘ ਜੀ, ਉਹ ਜ਼ੀਰੋ ਆਵਰ ਵਿੱਚ ਕਹਿਣਾ ਚਾਹੁੰਦੇ ਹਨ।

**ਮਾਲ ਅਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਮੇਰੇ ਹਲਕੇ ਵਿੱਚ ਰਾਮ ਦਿਵਾਲੀ ਮੁਸਲਮਾਨਾਂ ਪਿੰਡ ਵਿੱਚ ....(ਵਿਘਨ)...

**ਮਾਨਯੋਗ ਸਪੀਕਰ :** ਆਪਾਂ ਡਿਨਾਈ ਥੋੜ੍ਹਾ ਕਰ ਸਕਦੇ ਹਾਂ।

**ਮਾਲ ਅਤੇ ਮੁੜ ਵਸੇਬਾ ਮੰਤਰੀ :** ਗੁਰਦੁਆਰਾ ਬਾਬਾ ਜੀਵਨ ਸਿੰਘ ਵਿੱਚ .....(ਵਿਘਨ)....

**Mr. Speaker :** I cannot deny ....(ਵਿਘਨ)... ਕੀ ਮੈਂ ਤੁਹਾਨੂੰ ਡਿਨਾਈ ਕਰ ਸਕਦਾ ਹਾਂ?

**ਮਾਲ ਅਤੇ ਮੁੜ ਵਸੇਬਾ ਮੰਤਰੀ :** ਇੱਕ ਬਹੁਤ ਹੀ ਦੁਖਦਾਈ ਘਟਨਾ ਵਾਪਰੀ ਜੀ। ਮੈਂ ਉਸ ਬਾਰੇ ਹਾਊਸ ਵਿੱਚ ਦੋ-ਤਿੰਨ ਫੈਕਟ ਲਿਆਉਣਾ ਚਾਹੁੰਦਾ ਹਾਂ। ਇੱਕ ਬੇਨਤੀ ਵੀ ਉਸ ਤੇ ਕਰਨੀ ਚਾਹੁੰਦਾ ਹਾਂ ਕਿਉਂਕਿ ਮੈਂ ਉਸ ਤੇ ਲੋਕਾਂ ਦੀ ਆਵਾਜ਼ ਸੁਣੀ ਹੈ। ਇਹ ਹਾਦਸਾ 12.25 ਮਿੰਟ ਤੇ

ਵਾਪਰਿਆ । ਚਲੋ ਉਸ ਗੱਲ ਤੇ ਮੈਂ ਬਾਅਦ ਵਿੱਚ ਆਉਂਦਾ ਹਾਂ। ਸਭ ਤੋਂ ਪਹਿਲਾਂ ਮੈਂ ਬੇਨਤੀ ਕਰਦਾ ਹਾਂ ਕਿ ਸਾਡੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਤੋਂ ਉਤੇ ਕੋਈ ਨਹੀਂ ਹੈ। ਮੈਂ ਆਪਣੀ ਜ਼ਿੰਦਗੀ ਦੀ ਗੱਲ ਕਰ ਲਵਾਂ। ਵੱਡੀ ਗਿਣਤੀ ਵਿੱਚ ਇਥੇ ਮੈਂਬਰ ਬੈਠੇ ਹਨ। ਅਸੀਂ ਇਲੈੱਕਸ਼ਨ ਤੋਂ ਪਹਿਲਾਂ ਵੀ ਜਾਂ ਪਰਿਵਾਰ ਦੇ ਵਿੱਚ ਕੋਈ ਛੋਟੀ ਤੋਂ ਛੋਟੀ ਗੱਲ ਹੋਵੇ ਜਾਂ ਕੋਈ ਵੱਡੀ ਤੋਂ ਵੱਡੀ ਗੱਲ ਹੋਵੇ, ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦਾ ਆਸਰਾ ਲੈਂਦੇ ਹਾਂ, ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੇ ਅੱਗੇ ਅਰਦਾਸ ਬੇਨਤੀ ਕਰਦੇ ਹਾਂ। ਸਾਡੇ ਸੱਚੇ ਪਾਤਸ਼ਾਹ ਦਸਵੇਂ ਗੁਰੂ ਸਾਹਿਬ ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਵੀ ਸਾਨੂੰ ਇਹ ਉਪਦੇਸ਼ ਕੀਤਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਾਡੇ ਗੁਰੂ ਹਨ। ਅਸੀਂ ਰੋਜ਼ ਅਰਦਾਸ ਤੋਂ ਬਾਅਦ ਵੀ ਇਹ ਦੋਹਰਾ ਪੜ੍ਹਦੇ ਹਾਂ ਕਿ:

ਆਗਿਆ ਭਈ ਅਕਾਲ ਦੀ ਤਬੈ ਚਲਾਇਓ ਪੰਥ ॥

ਸਭ ਸਿਖਨ ਕੋ ਹੁਕਮ ਹੈ, ਗੁਰੂ ਮਾਨਿਯੋ ਗ੍ਰੰਥ ॥

ਸਪੀਕਰ ਸਾਹਿਬ, ਮੇਰੀ ਇੱਕ ਬੇਨਤੀ ਹੈ ਕਿ ਅੱਜ ਭਾਵੇਂ ਸਰਕਾਰ ਨੇ ਇੱਕ ਬਹੁਤ ਵੱਡਾ ਫੈਸਲਾ ਲਿਆ ਕਿ ਧਾਰਾ 295 ਅਧੀਨ ਜਿਹੜੀ ਸਜ਼ਾ ਹੈ, ਉਸ ਨੂੰ ਦੋ ਸਾਲ ਤੋਂ ਵਧਾ ਕੇ ਦਸ ਸਾਲ ਕੀਤਾ ਹੈ। ਕਿਸੇ ਦੀ ਧਾਰਮਿਕ ਸੋਚ ਨੂੰ ਕੋਈ ਠੇਸ ਪਹੁੰਚੇ ਜਾਂ ਪਹੁੰਚਾਈ ਜਾਵੇ ਤਾਂ ਉਸ ਦੀ ਸਜ਼ਾ ਵਧਣੀ ਚਾਹੀਦੀ ਹੈ, ਇਹ ਬਿਲਕੁਲ ਠੀਕ ਹੈ। ਮਗਰ ਸਪੀਕਰ ਸਾਹਿਬ, ਜੇ ਕਿਸੇ ਦਾ ਕਤਲ ਹੋ ਜਾਂਦਾ ਹੈ ਤਾਂ ਆਪਾਂ ਧਾਰਾ 302 ਲਗਾ ਦਿੰਦੇ ਹਾਂ । ਅੱਜ ਫਿਰ ਵੀ ਇਹੋ ਜਿਹੀਆਂ ਘਟਨਾਵਾਂ ਵਾਪਰ ਰਹੀਆਂ ਹਨ । ਮੇਰੀ ਇੱਕ ਬੇਨਤੀ ਹੈ ਕਿ ਜਿਸ ਨਾਲ ਲੱਖਾਂ ਕਰੋੜਾਂ ਲੋਕਾਂ ਦੀ ਸ਼ਰਧਾ ਜੁੜੀ ਹੋਈ ਹੈ ਤੇ ਜਿਸ ਕਰਕੇ ਬਹੁਤ ਵਾਰੀ ਇਹੋ ਜਿਹੀਆਂ ਘਟਨਾਵਾਂ ਵਾਪਰੀਆਂ ਹਨ ਜਿਸ ਨਾਲ ਮਾਹੌਲ ਖਰਾਬ ਹੋਇਆ ਹੈ। ਮੇਰੀ ਤਾਂ ਹਾਊਸ ਨੂੰ ਤੇ ਆਪ ਜੀ ਨੂੰ ਬੇਨਤੀ ਹੈ ਕਿ ਜੇ ਕੋਈ ਅਜਿਹਾ ਬੇਅਦਬੀ ਦਾ ਕੰਮ ਕਰਦਾ ਹੈ ਤਾਂ 302 ਦੀ ਸਜ਼ਾ ਉਸ ਉਤੇ ਲੱਗੇ ਕਿਉਂਕਿ ਕੋਰਟਾਂ ਨੇ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੂੰ Living God ਦਾ ਦਰਜਾ ਦਿੱਤਾ ਹੈ। ਮੈਂ ਤਾਂ ਇਹ ਬੇਨਤੀ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਦੂਜੀ ਗੱਲ, ਸਪੀਕਰ ਸਾਹਿਬ, ਮੈਂ ਇਹ ਵੀ ਰਿਕਾਰਡ ਤੇ ਰੱਖਣਾ ਚਾਹੁੰਦਾ ਹਾਂ ਕਿ ਇਸ ਸਾਰੇ ਹਾਦਸੇ ਤੋਂ ਬਾਅਦ ਜਿਸ ਤਰੀਕੇ ਨਾਲ

[ ਮਾਲ ਅਤੇ ਮੁੜ ਵਸੇਬਾ ਮੰਤਰੀ ]

ਪਿੰਡ ਵਾਲਿਆਂ ਨੇ ਜੋ ਭਾਈਚਾਰਕ ਸਾਂਝ ਤੇ ਮਜ਼ਬੂਤੀ ਵਿਖਾਈ, ਜਿਸ ਤਰੀਕੇ ਨਾਲ ਉਨ੍ਹਾਂ ਨੇ ਉਨ੍ਹਾਂ ਲੋਕਾਂ ਨੂੰ ਉਥੋਂ ਕਾਬੂ ਕੀਤਾ, ਦਸ-ਪੰਦਰਾਂ ਮਿੰਟਾਂ ਵਿੱਚ ਪੁਲਿਸ ਨੇ ਪਹੁੰਚ ਕੇ ਉਥੇ ਸਾਰੇ ਮਾਮਲੇ ਨੂੰ ਫੜ੍ਹਿਆ, ਉਸ ਦੀ ਵੀ ਮੈਂ ਆਨ ਰਿਕਾਰਡ ਗੱਲ ਰੱਖਣੀ ਚਾਹੁੰਦਾ ਹਾਂ ਕਿ ਪਿੰਡ ਵਾਲਿਆਂ ਨੇ ਇਸ ਗੱਲ ਤੋਂ ਬਹੁਤ ਤਸੱਲੀ ਪ੍ਰਗਟ ਕੀਤੀ ਹੈ। ਸਪੀਕਰ ਸਾਹਿਬ, ਮਗਰ ਮੇਰੀ ਬੇਨਤੀ ਹੈ ਕਿ ਜੇ ਧਾਰਾ 302 ਦੀ ਵੀ ਇਸ ਵਿੱਚ ਪ੍ਰੋਵੀਜ਼ਨ ਕੀਤੀ ਜਾਵੇ ਤਾਂ ਇਸ ਨਾਲ ਇੱਕ ਬਹੁਤ ਸਖਤ ਸੰਕੇਤ ਜਾਵੇਗਾ ਤੇ ਠੀਕ ਸੰਕੇਤ ਜਾਵੇਗਾ ਜਿਸ ਨਾਲ ਕੋਈ ਅਜਿਹੀ ਗੱਲ ਕਰਨ ਦੀ ਫਿਰ ਅਗਾਂਹ ਹਿੰਮਤ ਨਹੀਂ ਕਰੇਗਾ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਬੈਠੇ-ਬੈਠੇ) :** ਸਪੀਕਰ ਸਾਹਿਬ, ਅਸੀਂ ਇਸ ਬਾਰੇ ਤਾਂ ਆਲਰੇਡੀ ਐਡਜਰਨਮੈਂਟ ਮੋਸ਼ਨ ਦਿੱਤੀ ਹੋਈ ਹੈ।

**ਸ਼੍ਰੀ ਤਰਲੋਚਨ ਸਿੰਘ (ਬੈਠੇ-ਬੈਠੇ) :** ਫਾਂਸੀ ਦੀ ਸਜ਼ਾ ਕਰ ਦਿਉ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਇਸ ਬਾਰੇ ਸਾਡੇ ਵੱਲੋਂ ਐਡਜਰਨਮੈਂਟ ਮੋਸ਼ਨ ਦਿੱਤੀ ਹੋਈ ਸੀ ...

**ਮਾਨਯੋਗ ਸਪੀਕਰ :** ਉਹ ਰਿਜੈਕਟ ਹੋ ਗਈ ਹੈ ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇੱਕ ਬਹੁਤ ਹੀ ਇੰਪਾਰਟੈਂਟ ਇਸ਼ੂ ਲਿਆਉਣਾ ਚਾਹੁੰਦਾ ਹਾਂ and it could not be more ਕਰੰਟ ਕੱਲ੍ਹ ਤੇ ਪਰਸੋਂ ਜਿਹੜੀ ਬਰਸਾਤ ਤੇ ਗੜ੍ਹੇ ਪਏ ਹਨ, ਉਸ ਨਾਲ ਪੰਜਾਬ ਵਿੱਚ ਤੇ ਖਾਸ ਕਰਕੇ ਸਾਡੇ ਇਲਾਕੇ ਵਿੱਚ ਵੀ ਬੜਾ ਭਾਰੀ ਨੁਕਸਾਨ ਹੋਇਆ ਹੈ ........ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਬੈਠੇ-ਬੈਠੇ):** ਮਾਨਸੇ ਵਿੱਚ ਵੀ ਬਹੁਤ ਨੁਕਸਾਨ ਹੋਇਆ ਹੈ।

**ਸ਼੍ਰੀ ਸੁਨੀਲ ਜਾਖੜ :** ਕੇਵਲ ਸਾਡੇ ਇਲਾਕੇ ਵਿੱਚ ਹੀ ਨਹੀਂ, ਪੂਰੇ ਪੰਜਾਬ ਵਿੱਚ ਹੀ ਨਹੀਂ ਬਲਕਿ ਅਕਰਾਸ ਦੀ ਕੰਟਰੀ ਖਾਸ ਕਰਕੇ ਨਾਰਦਰਨ ਇੰਡੀਆ ਵਿੱਚ ਬੜਾ ਭਾਰੀ ਨੁਕਸਾਨ ਹੋਇਆ ਹੈ। ਫਰੂਟ, ਕਰਾਪਸ ਦਾ ਵੀ ਨੁਕਸਾਨ ਹੋਇਆ ਹੈ। ਸਾਡੇ ਵਾਲੇ ਏਰੀਏ ਵਿੱਚ ਜਿਹੜੀ ਆਲਟਰਨੇਟ ਕਰਾਪਸ ਦੀ ਕਹਾਣੀ ਪਾਈ ਗਈ ਹੈ, ਉਸ ਕਰਕੇ ਬਹੁਤ

ਸਾਰੇ ਕਿਸਾਨ ਬਾਗ ਲਗਾਈ ਬੈਠੇ ਹਨ ਤੇ ਉਨ੍ਹਾਂ ਦੇ ਬਾਗਾਂ ਦਾ ਨੁਕਸਾਨ ਤੇ ਕਣਕ ਦਾ ਨੁਕਸਾਨ ਹੋਇਆ ਹੈ। ਇਹ ਪਹਿਲੀ ਵਾਰੀ ਨਹੀਂ ਹੋਇਆ। ਹੁਣ ਤੋਂ ਪਹਿਲਾਂ ਨਰਮੇ ਨਾਲ ਇਸੇ ਤਰ੍ਹਾਂ ਹੋਇਆ ਸੀ that is again a debatable point ਇਹ ਕਹਿੰਦੇ ਹਨ ਕਿ ਉਹ ਨੈਚੂਰਅਲ ਕਲੈਮਿਟੀ ਸੀ। ਉਸ ਵੇਲੇ ਵੀ ਇਨ੍ਹਾਂ ਨੇ ਕਿਹਾ ਕਿ 800 ਕਰੋੜ ਰੁਪਿਆ ਨਰਮੇ ਵਾਲਿਆਂ ਨੂੰ ਵੰਡਿਆ ਪਰ ਕਿਸ ਨੂੰ ਵੰਡਿਆ ਤੇ ਕਿਸ ਨੂੰ ਨਹੀਂ ਵੰਡਿਆ that is second part of the story, but that being the total loss of the farmer ਪਿਛਲੇ ਸਾਲ ਇਹੀ ਹਾਲਾਤ ਫਿਰ ਵਾਪਰੇ ਸਨ। ਮੇਰੇ ਕੋਲ ਰਿਪੋਰਟ ਹੈ। ਸਪੀਕਰ ਸਾਹਿਬ, ਇਹ ਮੈਂ ਆਰ.ਟੀ.ਆਈ. ਅਧੀਨ ਇਨਫਰਮੇਸ਼ਨ ਲਈ ਹੈ Hon'ble C.M. Sahib was very sensitive to the issue. ਇਨ੍ਹਾਂ ਨੇ ਮਹਿਕਮੇ ਤੋਂ ਸਾਰੀ ਰਿਪੋਰਟ ਮੰਗੀ ਹੈ, ਮਹਿਕਮੇ ਤੋਂ ਇਹ ਸਾਰੀ ਰਿਪੋਰਟ ਆਈ ਹੈ ਜਿਹੜੀ ਮੈਂ ਆਰ.ਟੀ.ਆਈ. ਅਧੀਨ ਕਢਵਾਈ ਹੈ। ਇਸ ਵਿੱਚ ਲਿਖਿਆ ਹੈ ਕਿ 2.9 lakh hectare crop has been damaged in Punjab. ਉਸ ਤੋਂ ਬਾਅਦ ਸੀ.ਐਮ.ਸਾਹਿਬ ਨੇ ਪ੍ਰਧਾਨ ਮੰਤਰੀ, ਸ਼੍ਰੀ ਨਰਿੰਦਰ ਮੋਦੀ ਸਾਹਿਬ ਨੂੰ ਚਿੱਠੀ ਲਿਖੀ ਤੇ ਉਸ ਵਿੱਚ ਇਨ੍ਹਾਂ ਨੇ ਕਲੇਮ ਕੀਤਾ ਸੀ ਕਿ ਪੰਜਾਬ ਵਿੱਚ 717 ਕਰੋੜ ਰੁਪਏ ਦਾ ਨੁਕਸਾਨ ਹੋਇਆ ਹੈ । ਮੇਰੀ ਤਾਂ ਪਹਿਲਾਂ ਹੀ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਫੌਰੀ ਤੌਰ ਤੇ ਗਿਰਦਾਵਰੀ ਦੇ ਆਰਡਰ ਕੀਤੇ ਜਾਣ । ਮੈਂ ਅੱਜ ਨਿਊਜ਼ ਰਿਪੋਰਟ ਵੀ ਪੜ੍ਹੀ ਹੈ ਜਿਸ ਵਿੱਚ ਸੀ.ਐਮ.ਸਾਹਿਬ ਨੇ ਕਿਹਾ ਹੈ ਕਿ ਮੇਰੇ ਕੋਲ ਡਿਟੇਲਜ਼ ਭੇਜੋ। ਰਿਪੋਰਟਾਂ ਤਾਂ ਪਹਿਲਾਂ ਵੀ ਆ ਗਈਆਂ ਸਨ, ਇਹ ਰਿਪੋਰਟ ਵੀ ਉਨ੍ਹਾਂ ਨੇ ਬਣਾ ਕੇ ਭੇਜ ਦਿੱਤੀ ਸੀ, ਇਨ੍ਹਾਂ ਨੇ ਚਿੱਠੀ ਕੱਢ ਦਿੱਤੀ । ਉਸ ਦਾ ਹੋਇਆ ਕੀ? 717 ਕਰੋੜ ਰੁਪਏ ਵਿੱਚੋਂ ਅਜੇ ਤੱਕ ਧੇਲਾ ਕਿਸੇ ਨੂੰ ਨਹੀਂ ਮਿਲਿਆ। Not a single penny has been disbursed. (ਆਪੋਜ਼ੀਸ਼ਨ ਪਾਰਟੀ ਵੱਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਔਰ ਜਿਹੜਾ ਇਹ ਕਹਿੰਦੇ ਹਨ ਕਿ ਕਿਸਾਨਾਂ ਦੀ ਆਮਦਨ ਡਬਲ ਕਰ ਦਿਆਂਗੇ, ਉਸ ਪਾਸੇ ਕੁਝ ਨਹੀਂ ਕੀਤਾ ਗਿਆ । ਜਿਹੜਾ ਸਰਕਾਰ ਨੇ ਆਪਣਾ ਪਹਿਲਾ ਬਜਟ ਪੇਸ਼ ਕੀਤਾ ਹੈ ਤੇ ਉਸ ਵਿੱਚ ਕਿਹਾ ਗਿਆ ਹੈ ਕਿ ਅਸੀਂ ਪੰਜ ਸਾਲਾਂ ਵ੍ਹਿੱਚ ਕਿਸਾਨਾਂ ਦੀ ਆਮਦਨੀ ਡਬਲ ਕਰ ਦਿਆਂਗੇ । ਉਨ੍ਹਾਂ ਨੇ ਉਸ ਗੱਲ ਵੱਲ ਵੀ ਕੁਝ ਨਹੀਂ ਕੀਤਾ। ਇਹ ਸਿਰਫ ਚਿੱਠੀ ਹੀ ਲਿਖ ਦਿੰਦੇ ਕਿ we have

[ ਸ਼੍ਰੀ ਸੁਨੀਲ ਜਾਖੜ ]

received your letter. Not a single penny has been received by the farmer, nor has he been given anything by the State. ਮੈਨੂੰ ਪਤਾ ਹੈ ਕਿ ਢੀਂਡਸਾ ਸਾਹਿਬ ਦੀ ਮਜਬੂਰੀ ਹੈ ਕਿਉਂਕਿ ਮਸ਼ੀਨ ਤਾਂ ਇਨ੍ਹਾਂ ਕੋਲ ਵੀ ਨਹੀਂ ਲੱਗੀ ਹੋਈ, ਨੋਟ ਛਾਪ ਕੇ ਦੇ ਦੇਣਗੇ। ਸਪੀਕਰ ਸਾਹਿਬ, ਇਸ ਗੱਲ ਨੂੰ ਸੀਰੀਅਸਲੀ ਲੈਣਾ ਪਵੇਗਾ। The Govt. of the day will have to take a clear stand. ਸਪੀਕਰ ਸਾਹਿਬ, ਇਸ ਦੇ ਨਾਲ ਜਦੋਂ ਮੈਂ ਕਿਸਾਨਾਂ ਦੀ ਗੱਲ ਕਰਾਂ, ਮੈਂ ਮਾਨਯੋਗ ਸੀ.ਐਮ. ਸਾਹਿਬ ਨੂੰ ਬੇਨਤੀ ਕੀਤੀ ਸੀ, please bear with me. We are at the tail end. ਮੈਂ ਸਿਰਫ਼ ਦੋ ਮਿੰਟ ਲਵਾਂਗਾ ਕਿਉਂਕਿ ਇਹ ਕਿਸਾਨਾਂ ਦਾ ਮਸਲਾ ਹੈ।

**ਮਾਨਯੋਗ ਸਪੀਕਰ :** ਜਾਖੜ ਸਾਹਿਬ, ਗਵਰਨਰ ਐਡਰੈਸ ਤੇ ਬਹਿਸ ਕਰਨੀ ਹੈ।

**ਸ਼੍ਰੀ ਸੁਨੀਲ ਜਾਖੜ :** ਗਵਰਨਰ ਐਡਰੈਸ ਵਾਸਤੇ ਸਾਡੇ ਕੋਲ ਕਿੰਨਾ ਕੁ ਟਾਈਮ ਹੈ? ਸਿਰਫ 90 ਮਿੰਟ ਦਿੱਤੇ ਹੋਏ ਹਨ। ਤੁਸੀਂ ਮੈਨੂੰ ਅੱਧਾ ਘੰਟਾ ਦੇ ਦਿਓ, ਭਾਵੇਂ ਐਸ.ਵਾਈ.ਐਲ. ਦੇ ਨਾਂ ਤੇ ਦੇ ਦਿਓ। I have the highest respect for our Congress Legislature Party leader. I have the highest respect for all these Hon'ble Members sitting here ਪਰ ਕੀ ਇਨ੍ਹਾਂ ਵਿੱਚੋਂ ਕੋਈ ਭੁਗਤ-ਭੋਗੀ ਹੈ? ਕਿਸੇ ਨੂੰ ਫਰਕ ਨਹੀਂ ਪੈਣਾ। ਉਹ 6300 ਕਿਊਸਿਕ ਪਾਣੀ ਲੈ ਗਏ, ਕਿਸੇ ਨੂੰ ਰਤਾ ਵੀ ਫਰਕ ਨਹੀਂ ਪੈਣਾ। ਫਰਕ ਸਾਨੂੰ ਪੈਣਾ ਹੈ। ਇਨ੍ਹਾਂ ਨੂੰ ਤਾਂ ਪੈਣਾ ਨਹੀਂ, ਵੈਸੇ ਤਾਂ ਇਨ੍ਹਾਂ ਦਾ ਮੁਕਤਸਰ ਦਾ ਏਰੀਆ ਸਾਡੇ ਨਾਲ ਲਗਦਾ ਹੈ, ਗਾਜ ਸਾਡੇ ਤੇ ਸਿੱਧੀ ਆ ਕੇ ਵੱਜਣੀ ਹੈ। Only the wearer knows where the shoe pinches.

**ਮਾਨਯੋਗ ਸਪੀਕਰ :** ਨਹੀਂ ਜੀ। ਅਜਿਹਾ ਨਹੀਂ ਹੈ, ਇਹ ਤਾਂ ਸਾਰੇ ਪੰਜਾਬ ਤੇ ਆਉਣੀ ਹੈ।(ਵਿਘਨ, ਸ਼ੋਰ)

**ਸ਼੍ਰੀ ਸੁਨੀਲ ਜਾਖੜ :** ਫੇਰ ਆਪਾਂ ਬੋਲੀਏ ਅਤੇ ਆਪਣੀ ਗੱਲ ਲਿਖੀਏ। ਸਪੀਕਰ ਸਾਹਿਬ, ਮੈਨੂੰ ਬੜੀ ਤਵੱਕੋ ਹੈ। ਗਿਲਾ ਕਿਸ ਨਾਲ ਹੁੰਦਾ ਹੈ –

ਜਬ ਤਵੱਕੋ ਹੀ ਉਡ ਗਈ ਗਾਲਿਬ, ਕਿਆ ਕਿਸੀ ਸੇ ਗਿਲਾ ਕਰੇ ਕੋਈ।

ਮੈਨੂੰ ਗਿਲਾ ਇਨ੍ਹਾਂ ਤੇ ਹੈ ਕਿਉਂਕਿ ਕਿਸਾਨ ਨੂੰ ਇਨ੍ਹਾਂ ਤੇ ਤਵੱਕੋ ਸੀ। ਮੈਂ ਸਿਰਫ਼ ਇੰਨੀ ਗੱਲ ਕੀਤੀ ਸੀ ਕਿ ਸਾਡੀ ਗੱਲ ਸੁਣ ਲਓ। ਅਗਰ ਇਸ ਬਿਲ ਨਾਲ ਮਸਲਾ ਹੱਲ ਹੋ ਜਾਵੇਗਾ ਅਤੇ ਅੱਜ ਤੋਂ ਬਾਅਦ ਸਾਨੂੰ ਸੜਕਾਂ ਤੇ ਉਤਰਨਾ ਨਹੀਂ ਪੈਣਾ I withdraw myself ਪਰ ਇਸੇ ਹਾਊਸ ਵਿੱਚੋਂ ਜਦੋਂ Termination of Water Agreement Act ਹੋਇਆ ਸੀ ਤਾਂ ਆਪਾਂ ਬੜੀਆਂ ਗਲਵਕੜੀਆਂ ਪਾ ਕੇ ਖੁਸ਼ੀਆਂ ਮਨਾਈਆਂ ਕਿ ਖਾਤੇ ਪਾਟ ਗੲੇ ਪਰ ਖਾਤੇ ਫੇਰ ਖੁੱਲ੍ਹੇ ਪਏ ਹਨ। ਇਹ ਖਾਤੇ ਫੇਰ ਖੁੱਲ੍ਹ ਜਾਣੇ ਹਨ। ਇਨ੍ਹਾਂ ਨੂੰ ਪੁੱਛੋ ਕਿਉਂਕਿ ਇਨ੍ਹਾਂ ਨੂੰ ਐਸ.ਵਾਈ.ਐਲ. ਦਾ ਪਤਾ ਹੈ, ਸਾਡੇ ਵਾਲੇ ਏਰੀਆ ਨੂੰ ਵੀ ਪਤਾ ਹੈ। ਇਥੋ ਬਿਆਨ ਠੋਕ ਦਿੰਦੇ ਹਨ, ਕੀ ਇਨ੍ਹਾਂ ਨੂੰ ਐਸ.ਵਾਈ.ਐਲ. ਦਾ ਪਤਾ ਹੈ? (ਵਿਘਨ)

**ਸੰਸਦੀ ਮਾਮਲੇ ਮੰਤਰੀ :** ਮੈਂ ਦੱਸਦਾ ਹਾਂ ਕਿ ਕਿਸ ਨੂੰ ਪਤਾ ਹੈ ਅਤੇ ਕਿਸ ਨੂੰ ਨਹੀਂ ਪਤਾ? (ਵਿਘਨ, ਸ਼ੋਰ)

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੈਂ ਇਸ ਬਾਰੇ ਸੀ.ਐਮ. ਸਾਹਿਬ ਤੋਂ ਤਵੱਕੋ ਰੱਖਦਾ ਹਾਂ। ਇਹ ਸਾਰੇ ਹਾਊਸ ਨੂੰ ਨਾਲ ਲੈ ਕੇ...

**Parliamentary Affairs Minister :** Please sit down.

**Shri Sunil Jakhar :** I am on my legs.

**Parliamentary Affairs Minister :** I have been permitted. Hon'ble Speaker has already called me. ਮੈਂ ਪੁਆਇੰਟ ਆਫ਼ ਆਰਡਰ ਰੇਜ਼ ਕੀਤਾ ਹੈ ਅਤੇ ਸਪੀਕਰ ਸਾਹਿਬ ਨੇ ਮੈਨੂੰ ਟਾਈਮ ਦਿੱਤਾ ਹੈ। (ਵਿਘਨ, ਸ਼ੋਰ) ਇੱਧਰ ਆ ਜਾਓ, ਚੰਗੀ ਤਰ੍ਹਾਂ ਸਮਝਾ ਦਿੰਦਾ ਹਾਂ।

**ਮਾਨਯੋਗ ਸਪੀਕਰ :** ਹਾਂ ਜੀ, ਦੱਸੋ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਤੁਸੀਂ ਇਨ੍ਹਾਂ ਨੂੰ ਪੁਆਇੰਟ ਆਫ਼ ਆਰਡਰ ਰੇਜ਼ ਕਰਨ ਵਾਸਤੇ ਟਾਈਮ ਦਿੱਤਾ ਹੈ, ਗੜ੍ਹਿਆਂ ਜਾਂ ਕੰਪਨਸੇਸ਼ਨ ਦੀ ਗੱਲ ਤੇ ਬੋਲਣ ਦਾ ਟਾਈਮ ਦਿੱਤਾ ਪਰ ਇਹ ਐਸ.ਵਾਈ.ਐਲ. ਦੇ ਮੁੱਦੇ ਤੇ ਬਹਿਸ ਕਰਨ ਵਾਸਤੇ ਸਕਿੱਪ ਓਵਰ ਕਰ ਗਏ। ਬਿਲ ਪਾਸ ਹੋ ਗਿਆ ਹੈ ਅਤੇ ਹੁਣ ਉਸ ਦੀ ਬਹਿਸ ਨਹੀਂ ਹੋ ਸਕਦੀ।(ਸਰਦਾਰ ਕੇਵਲ ਸਿੰਘ ਢਿੱਲੋਂ

[ ਸੰਸਦੀ ਮਾਮਲੇ ਮੰਤਰੀ ]

ਵੱਲੋਂ ਵਿਘਨ) ਤੁਸੀਂ ਬੈਠ ਜਾਓ, ਮੈਂ ਵੀ ਮਿਲ ਕੇ ਆਇਆ ਹਾਂ।

**Mr. Speaker :** Please sit down. (interruptions) Please address the Chair. ਕੇਵਲ ਢਿਲੋਂ ਜੀ, ਬੈਠ ਜਾਓ। Please sit down. Nothing is to be recorded.

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਜਦੋਂ ਇਕ ਮੈਟਰ ਖਤਮ ਹੋ ਗਿਆ ਅਤੇ ਉਸ ਤੇ ਫੇਰ ਬਹਿਸ ਸ਼ੁਰੂ ਹੋਣਾ, ਇਹ ਜਾਇਜ਼ ਨਹੀਂ । ਇਨ੍ਹਾਂ ਨੂੰ ਰੈਲੇਵੈਂਟ ਟਾਈਮ ਮਿਲਿਆ ਸੀ, ਇਹ ਉਸ ਵਕਤ ਬੋਲੇ ਨਹੀਂ। (ਵਿਘਨ, ਸ਼ੋਰ) ਉਸ ਦਿਨ ਇਹ ਵਾਕ-ਆਊਟ ਕਰਕੇ ਚਲੇ ਗਏ। (ਵਿਘਨ, ਸ਼ੋਰ)

**Mr. Speaker :** Please sit down.

**ਸੰਸਦੀ ਮਾਮਲੇ ਮੰਤਰੀ :** ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਇਹ ਬਿਲ ਪਾਸ ਕੀਤਾ ਹੈ ਇਹ ਖੁਸ਼ੀ ਦੀ ਗੱਲ ਸੀ ਪਰ ਇਹ ਤਾਂ ਐਸ.ਵਾਈ.ਐਲ. ਬਾਰੇ ਸਾਨੂੰ ਪੜ੍ਹਾਉਣ ਲੱਗ ਪਏ । ਹੁਣ ਸੁਣ ਲਓ ਕਿ ਐਸ.ਵਾਈ.ਐਲ. ਕੀ ਹੁੰਦੀ ਹੈ? (ਵਿਘਨ, ਸ਼ੋਰ) I know better than you. (Interruption from Sunil Jakhar) I say I have better knowledge. You are challenging everybody.

**ਸ਼੍ਰੀ ਸੁਨੀਲ ਜਾਖੜ :** ਤੁਸੀਂ ਕੰਪਲੈਕਸ ਫੀਲ ਕਰ ਰਹੇ ਹੋ...(ਵਿਘਨ)

**Parliamentary Affairs Minister :** I do not suffer from any complex. ਸਪੀਕਰ ਸਾਹਿਬ, ਮੈਂ ਇੱਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਐਸ.ਵਾਈ.ਐਲ ਦੇ ਮੁੱਦੇ ਤੇ (ਵਿਘਨ)(ਸ਼ੋਰ) I said I do not suffer from any complex.

**ਸਰਦਾਰ ਕੇਵਲ ਸਿੰਘ ਢਿੱਲੋਂ :** ਐਸ.ਵਾਈ.ਐਲ ਦੇ ਮੁੱਦੇ ਤੇ ਬੀ.ਜੇ.ਪੀ. ਐਕਸਪੋਜ਼ ਹੋ ਚੁੱਕੀ ਹੈ। (ਵਿਘਨ)

**ਸਰਦਾਰ ਲਾਲ ਸਿੰਘ :** ਮੇਰਾ ਪੁਆਇੰਟ ਆਫ ਆਰਡਰ ਹੈ ਜੀ।

**Mr. Speaker :** I will give you time. (Interruptions)(Noises)

**Parliamentary Affairs Minister :** Please, make them

sit. I am not in the habit of intervening others. I want to say something. You have allowed me. It is not proper.

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਜ਼ੀਰੋ ਆਵਰ ਸਾਰਾ ਮੰਤਰੀਆਂ ਦੇ ਨਾਮ ਹੀ ਕਰ ਦਿਉ।

**Mr. Speaker :** Please sit down.

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੂੰ ਕੀ ਪਤਾ ਹੈ ਕਿ ਐਸ.ਵਾਈ.ਐਲ. ਕੀ ਹੁੰਦੀ ਹੈ? ਕਿਸੇ ਵੀ ਮੈਂਬਰ ਦੇ ਖਿਲਾਫ ਰਿਮਾਰਕਸ ਪਾਸ ਕਰਨਾ, This is most unfair ਇਨ੍ਹਾਂ ਨੂੰ ਕੀ ਤਕਲੀਫ ਹੈ? ਤਕਲੀਫ ਤਾਂ ਸਾਨੂੰ ਹੈ this is most unfair and this should be expunged. My district is the first district that has suffered maximum by this canal. ਦੂਸਰੀ ਗੱਲ, ਅਗਰ ਭਾਖੜਾ ਮੇਨ ਲਾਈਨ ਨਿਕਲੀ ਹੈ, ਮੇਰੇ ਜ਼ਿਲ੍ਹੇ ਤੋਂ ਨਿਕਲ ਕੇ ਗਈ ਹੈ (ਵਿਘਨ) ਉਸ ਦਾ ਪਾਣੀ ਸਭ ਤੋਂ ਅਖੀਰ ਵਿੱਚ ਸਾਨੂੰ ਮਿਲਿਆ ਹੈ। I am also one of the beneficiaries of this canal water ਪਾਣੀ ਦਾ ਮੁੱਲ ਕੇਵਲ ਅਬੋਹਰ ਦੇ ਇਲਾਕੇ ਨੂੰ ਨਹੀਂ ਚਾਹੀਦਾ। ਪਾਣੀ ਸਾਰੇ ਪੰਜਾਬ ਨੂੰ ਚਾਹੀਦਾ ਹੈ। ਪਾਣੀ ਅਜਿਹੀ ਚੀਜ਼ ਹੈ ਜਿਸ ਨੂੰ ਸਿਰਫ ਇੱਕ ਜਗ੍ਹਾ ਨਹੀਂ ਦੇ ਸਕਦੇ। ਇਹ ਇੱਕ ਪਾਰਟੀ ਦਾ ਮਸਲਾ ਨਹੀਂ ਹੈ। (ਵਿਘਨ)(ਸ਼ੋਰ) ਇਹ ਪਾਰਟੀਆਂ ਦਾ ਮਸਲਾ ਨਹੀਂ ਹੈ, ਇਹ ਸਾਰੇ ਪੰਜਾਬ ਦਾ ਮਸਲਾ ਹੈ। ਅੱਜ ਇਨ੍ਹਾਂ ਨੇ ਬਿਲ ਦਾ ਸਮਰਥਨ ਕਰਨ ਦੀ ਬਜਾਏ ਫਿਰ ਵਾਪਸ ਲੈ ਲਿਆ ਹੈ। ਇਨ੍ਹਾਂ ਨੇ ਤਾਂ ਗੁਨਾਹ ਮੁਆਫ ਕਰਵਾਉਣ ਦੀ ਜਗ੍ਹਾ ਹੋਰ ਗੁਨਾਹ ਕਰ ਲਿਆ ਹੈ।

(ਇਸ ਸਮੇਂ ਆਪੋਜੀਸ਼ਨ ਬੈਂਚਿਜ਼ ਵੱਲੋਂ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਜਾਖੜ ਜੀ, ਪਲੀਜ਼, ਬੈਠ ਜਾਉ। ਤੁਹਾਡਾ ਪੁਆਇੰਟ ਆ ਗਿਆ ਹੈ। ਸਰਦਾਰ ਲਾਲ ਸਿੰਘ ਜੀ....

**ਸ੍ਰੀ ਸੁਨੀਲ ਜਾਖੜ :** ਮੇਰਾ ਪੁਆਇੰਟ ਨਹੀਂ ਆਇਆ। (ਵਿਘਨ)

**ਸੰਸਦੀ ਮਾਮਲੇ ਮੰਤਰੀ :** ਪੰਜਾਬ ਦੇ ਹਿੱਤਾਂ ਦੀ ਉਲੰਘਣਾ ਕਿਸ ਨੇ ਕੀਤੀ? (ਵਿਘਨ)(ਸ਼ੋਰ) ਲੋਕ ਇਨ੍ਹਾਂ ਨੂੰ ਦੰਡ ਦੇਣਗੇ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰ ਰਿਹਾ ਹਾਂ । ਉਦੋਂ ਬਿਲ ਪਾਸ ਹੋ ਗਿਆ। ਗਵਰਨਰ ਸਾਹਿਬ ਤੋਂ ਵੀ ਪਾਸ ਹੋ ਗਿਆ। ਲੋਕਾਂ ਨੇ ਮਠਿਆਈ ਵੰਡਣੀ ਵੀ ਸ਼ੁਰੂ ਕਰ ਦਿੱਤੀ। ਪੁਰਾਣੇ ਵਹੀ ਖਾਤੇ ਫਾੜ੍ਹੇ ਗਏ ਪਰ ਹੁਣ ਇਨ੍ਹਾਂ ਨੇ ਫਿਰ ਦੁਬਾਰਾ ਸ਼ੁਰੂ ਕਰ ਦਿੱਤਾ ਹੈ। ਮੇਰੀ ਬੇਨਤੀ ਹੈ ਕਿ ਜੇ ਆਪਾਂ ਪੰਜਾਬ ਦੇ ਲੋਕ ਇਸ ਵਹਿਮ ਵਿੱਚ ਤੁਰੇ ਫਿਰਦੇ ਹਾਂ ਕਿ ਆਪਾਂ ਬਿਲ ਪਾਸ ਕਰ ਲਿਆ ਹੈ ਅਤੇ ਗੱਲ ਨਿਬੜ ਗਈ ਹੈ ਤਾਂ ਇਹ ਭੁਲੇਖਾ ਹੈ ਪਰ ਗੱਲ ਨਿਬੜੀ ਨਹੀਂ । Sir, You have to show magnanimity, you have to show vision, you have to show what it takes up.

**ਸਿੱਖਿਆ ਮੰਤਰੀ :** ਤੁਸੀਂ ਇਸ ਬਿਲ ਦੀ ਸਪੋਰਟ ਤਾਂ ਕਰੋ। ਜੇ ਅਸੀਂ ਆਪ ਹੀ ਇਸ ਦੇ ਉਲਟ ਕਹੀ ਜਾਂਦੇ ਹਾਂ ਤਾਂ ਫਿਰ ਇਹ ਠੀਕ ਗੱਲ ਨਹੀਂ । (ਵਿਘਨ) ਕੀ ਤੁਸੀਂ ਸਪੋਰਟ ਦੇਣਾ ਚਾਹੁੰਦੇ ਹੋ ? ਤੁਸੀਂ ਕੀ ਮੈਸੇਜ ਦੇਣਾ ਚਾਹੁੰਦੇ ਹੋ?

**ਸ਼੍ਰੀ ਸੁਨੀਲ ਜਾਖੜ :** ਸਪੋਰਟ ਤਾਂ ਅਸੀਂ ਕਰ ਦਿੱਤੀ ਹੈ। ਇਹ ਸਾਰੇ ਪੰਜਾਬ ਦਾ ਮਸਲਾ ਹੈ । ਇਹ ਮਸਲਾ ਨਾ ਇਕੱਲਾ ਅਕਾਲੀਆਂ ਦਾ ਹੈ, ਨਾ ਕਾਂਗਰਸੀਆਂ ਦਾ ਹੈ ਅਤੇ ਨਾ ਹੀ ਕਿਸੇ ਹੋਰ ਦਾ ਹੈ। ਇਹ ਸਾਰੇ ਪੰਜਾਬ ਦਾ ਮਸਲਾ ਹੈ। (ਵਿਘਨ)

**ਮਾਨਯੋਗ ਸਪੀਕਰ :** ਮੈਂ ਹੋਰ ਮੈਂਬਰਾਂ ਨੂੰ ਵੀ ਟਾਈਮ ਦੇਣਾ ਹੈ। ਤੁਸੀਂ ਦੇਖ ਲਵੋ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੇਰੇ ਕਹਿਣ ਦਾ ਭਾਵ ਹੈ ਕਿ ਸਾਰਿਆਂ ਨੂੰ ਲੈ ਕੇ ਉਥੇ ਚੱਲਣਾ ਪਵੇਗਾ। (ਆਪੋਜ਼ੀਸ਼ਨ ਬੈਂਚਿਜ਼ ਵਲੋਂ ਥੰਪਿੰਗ)। ਮਜੀਠੀਆ ਸਾਹਿਬ ਨੇ ਕਿਹਾ ਸੀ ਕਿ ਨਜ਼ਰੀਆ ਬਦਲੋ, ਨਜ਼ਾਰੇ ਬਦਲ ਜਾਣਗੇ। ਇਥੋਂ ਉਨ੍ਹਾਂ ਨੂੰ ਦਿੱਲੀ ਭੇਜ ਦਿਉ। ਮੈਂ ਜਾਣਦਾ ਹਾਂ ਦਿੱਲੀ ਜਾ ਕੇ ਕਹਿਣਗੇ ਕਿ ਸਾਡਾ ਨੈਸ਼ਨਲ ਪਰਸਪੈਕਟਿਵ ਹੈ ਜੀ। ਸਾਨੂੰ ਪਤਾ ਹੈ ਕਿ ਰਾਜਸਥਾਨ ਨੂੰ ਪਾਣੀ ਚਾਹੀਦਾ ਹੈ...

**ਮਾਨਯੋਗ ਸਪੀਕਰ :** ਚਲੋ, ਤੁਹਾਡਾ ਪੁਆਇੰਟ ਆ ਗਿਆ ਹੈ।

**ਸ਼੍ਰੀ ਸੁਨੀਲ ਜਾਖੜ :** ਸਾਨੂੰ ਵੀ ਪਤਾ ਹੈ ਕਿ ਰਾਜਸਥਾਨ ਨੂੰ ਪਾਣੀ

ਚਾਹੀਦਾ ਹੈ। ਸਰ, ਮੇਰਾ ਪੁਆਇੰਟ ਨਹੀਂ ਆਇਆ।

**ਮਾਨਯੋਗ ਸਪੀਕਰ :** ਤੁਹਾਡਾ ਪੁਆਇੰਟ ਆ ਗਿਆ ਹੈ।

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਜਾਖੜ ਸਾਹਿਬ ਨੇ ਇੱਕ ਗੱਲ ਤਾਂ ਮੰਨ ਲਈ (ਵਿਘਨ) ਮੈਂ ਇਕ ਇਸ਼ਤਿਹਾਰ ਪੜ੍ਹ ਰਿਹਾ ਸੀ ਜਿਸ ਵਿੱਚ ਕਿਹਾ ਗਿਆ ਸੀ ਕਿ ਕੈਪਟਨ ਅਮਰਿੰਦਰ ਸਿੰਘ ਨੇ ਦਲੇਰਾਨਾ ਫੈਸਲਾ ਕੀਤਾ। ਅੱਜ ਤਾਂ ਇਹ ਆਪ ਹੀ ਮੰਨੀ ਜਾਂਦੇ ਹਨ ਕਿ ਫੈਸਲਾ ਫੋਕਾ ਸੀ। ਅੱਜ ਇਹੀ ਸਾਰੀ ਗੱਲ ਕਹਿ ਗਏ ਹਨ। ਮੈਂ ਤੁਹਾਡੀ ਇਸ ਗੱਲ ਦੀ ਐਡਮਿਸ਼ਨ ਦੀ ਦਾਦ ਦਿੰਦਾ ਹਾਂ। (ਵਿਘਨ) (ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ,..........

**ਮਾਨਯੋਗ ਸਪੀਕਰ :** ਤੁਸੀਂ ਆਪ ਹੀ ਬੋਲੀ ਜਾਣਾ ਹੈ ਤਾਂ ਫਿਰ ਤੁਹਾਡੇ ਮੈਂਬਰਾਂ ਨੂੰ ਟਾਈਮ ਕਿਵੇਂ ਦਿਆਂਗਾ। ਹਾਂ ਜੀ, ਸਰਦਾਰ ਲਾਲ ਸਿੰਘ ਜੀ। ਚੰਨੀ ਜੀ, ਇਨ੍ਹਾਂ ਤੋਂ ਬਾਅਦ ਤੁਹਾਨੂੰ ਸਮਾਂ ਦੇ ਦਿਆਂਗਾ। (ਵਿਘਨ..ਸ਼ੋਰ)

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਜਿਹੜਾ ਬਿਲ ਸਰਕਾਰ ਨੇ ਲਿਆਂਦਾ ਹੈ, ਉਹ ਅਸੀਂ ਸਾਰਿਆਂ ਨੇ ਸਰਬਸੰਮਤੀ ਨਾਲ ਪਾਸ ਕਰ ਦਿੱਤਾ ਹੈ। ਪਾਣੀਆਂ ਵਾਸਤੇ ਕਿਸੇ ਵੀ ਕੁਰਬਾਨੀ ਦੀ ਲੋੜ ਹੋਵੇ, ਅਸੀਂ ਤੁਹਾਡੇ ਨਾਲ ਹਾਂ ਪਰ ਮੇਰਾ ਇਕ ਨੁਕਤਾ ਇਹ ਹੈ ਕਿ ਐਸ.ਵਾਈ.ਐਲ. ਤੋਂ ਇਲਾਵਾ ਇਕ ਮਸਲਾ ਹੋਰ ਹੈ, ਉਹ ਹੈ ਹਾਂਸੀ ਬੁਟਾਣਾ ਨਹਿਰ। ਇਹ ਜਿਹੜੀ ਨਹਿਰ ਹੈ, ਇਹ ਸਮਾਣੇ ਦੇ ਕੋਲੋਂ ਜਦੋਂ ਨਿਕਲਦੀ ਹੈ ਤਾਂ ਹਰਿਆਣੇ ਵਿੱਚ ਐਂਟਰ ਹੁੰਦੀ ਹੈ ਅਤੇ ਫਿਰ ਅੱਗੇ ਜਾ ਕੇ ਪੰਜਾਬ ਵਿੱਚ ਸ਼ਾਮਲ ਹੁੰਦੀ ਹੈ। ਹਰਿਆਣੇ ਦੇ ਹਿੱਸੇ ਵਿੱਚ ਹਾਂਸੀ ਬੁਟਾਣਾ ਨਹਿਰ ਉਨ੍ਹਾਂ ਨੇ ਬਣਾਈ ਹੋਈ ਹੈ, ਸਿਰਫ ਨੱਕਾ ਵੱਢਣ ਦੀ ਲੋੜ ਹੈ। ਸਪੀਕਰ ਸਾਹਿਬ, ਖੁਦਾ ਨਾ ਖਾਸਤਾ ਸੁਪਰੀਮ ਕੋਰਟ ਕੋਈ ਅਜਿਹਾ ਫੈਸਲਾ ਕਰ ਦੇਵੇ ਤਾਂ ਉਹ ਨੱਕਾ ਵੱਢ ਕੇ ਪਾਣੀ ਲੈ ਜਾਣ ਤਾਂ ਫਿਰ ਸਾਡਾ ਕੀ ਸਟੈਂਡ ਰਹੇਗਾ, ਇਸ ਬਾਰੇ ਵੀ ਤੁਸੀਂ ਕਲੀਅਰ ਕਰੋ। ਤੁਸੀਂ ਐਸ.ਵਾਈ.ਐਲ. ਦੀ ਜ਼ਮੀਨ ਕਿਸਾਨਾਂ ਨੂੰ ਦੇ ਦਿਓ, ਅਸੀਂ ਤੁਹਾਡੇ ਨਾਲ ਹਾਂ ਪਰ ਮੁੱਦਾ ਪਾਣੀ ਦਾ ਹੈ। ਤੁਸੀਂ ਪਾਣੀ ਨੂੰ ਕਿਸ ਤਰ੍ਹਾਂ ਰੋਕੋਗੇ ? ਹਾਂਸੀ ਬੁਟਾਣਾ ਨਹਿਰ ਸਮਾਣੇ ਦੇ ਨਾਲ ਜੁੜੀ ਹੋਈ ਹੈ। ਸਪੀਕਰ ਸਾਹਿਬ, ਮੇਰਾ ਇਹ ਖਦਸ਼ਾ ਹੈ ਕਿ ਜੇਕਰ ਉਨ੍ਹਾਂ ਨੇ ਪਾਣੀ ਦਾ

[ ਸਰਦਾਰ ਲਾਲ ਸਿੰਘ ]

ਨੱਕਾ ਵੱਢ ਲਿਆ ਤੇ ਪਾਣੀ ਉਨ੍ਹਾਂ ਕੋਲ ਚਲਾ ਜਾਵੇਗਾ । ਇਹ ਸਿਰਫ ਇਕ ਦਿਨ ਦਾ ਕੰਮ ਹੈ। ਜੇਕਰ ਉਹ ਪਾਣੀ ਚਲਿਆ ਗਿਆ ਤਾਂ ਸਾਡਾ ਕੀ ਬਣੇਗਾ ? ਕੀ ਇਸ ਦਾ ਕੋਈ ਹੱਲ ਹੈ? ਇਸ ਬਾਰੇ ਵੀ ਸੋਚੋ ਤਾਂ ਕਿ ਸਾਡਾ ਪਾਣੀ ਬਚ ਸਕੇ। ਮੇਰਾ ਕੇਵਲ ਇਹੀ ਪੁਆਇੰਟ ਹੈ। (ਵਿਘਨ..ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਕੋਈ ਜ਼ਿਆਦਾ ਲੰਬਾ ਨਹੀਂ ਬੋਲਣਾ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਸੀਂ ਸਾਰਿਆਂ ਨੇ ਇਹ ਬਿਲ ਸਰਬਸੰਮਤੀ ਨਾਲ ਪਾਸ ਕੀਤਾ ਹੈ।

**ਮਾਨਯੋਗ ਸਪੀਕਰ :** ਹੁਣ ਆਪਾਂ ਉਸ ਤੇ ਕਿਉਂ ਡਿਸਕਸ਼ਨ ਕਰ ਰਹੇ ਹਾਂ ?

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਨੂੰ ਬੋਲ ਲੈਣ ਦਿਓ, ਮੈਂ ਕੋਈ ਡਿਸਕਸ਼ਨ ਨਹੀਂ ਕਰਨਾ ਚਾਹੁੰਦਾ। ਮੈਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ । (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਇਹ ਬਿਲ ਸਰਬਸੰਮਤੀ ਨਾਲ ਹੀ ਪਾਸ ਹੋਇਆ ਹੈ। (ਵਿਘਨ) (ਸ਼ੋਰ) ਮੈਂ ਤੁਹਾਨੂੰ ਰਿਕਾਰਡ ਵਿਖਾ ਦਿੰਦਾ ਹਾਂ । (ਵਿਘਨ) (ਸ਼ੋਰ) ਹਾਂ ਜੀ, ਸਰਦਾਰ ਬਲਬੀਰ ਸਿੰਘ ਸਿੱਧੂ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ। ਮੈਂ ਇਕ ਬਹੁਤ ਹੀ ਅਹਿਮ ਮੁੱਦਾ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਨੈਸ਼ਨਲ ਹਾਈਵੇ ਦਾ ਫਲਾਈਓਵਰ ਬਣਨ ਜਾ ਰਿਹਾ ਹੈ ਜੋ ਕਿ ਸੈਕਟਰ-39 ਤੋਂ ਸ਼ੁਰੂ ਹੋ ਕੇ ਖਰੜ ਕਰਾਸ ਕਰਕੇ ਰੁੜਕੀ ਤੱਕ ਬਣਨਾ ਹੈ ਪਰ ਇਸ ਫਲਾਈਓਵਰ ਦਾ ਮੁਹਾਲੀ ਨੂੰ ਕੋਈ ਲਾਭ ਨਹੀਂ ਹੈ। ਮੈਂ ਪਹਿਲਾਂ ਵੀ ਡਿਪਟੀ ਸੀ.ਐਮ. ਸਾਹਿਬ ਨੂੰ ਬੇਨਤੀ ਕੀਤੀ ਸੀ ਕਿ ਤੁਸੀਂ ਨੈਸ਼ਨਲ ਹਾਈਵੇਜ਼ ਅਥਾਰਟੀ, ਦਿੱਲੀ ਨਾਲ ਇਸ ਬਾਰੇ ਗੱਲ ਕਰੋ ਕਿ ਇਹ ਫਲਾਈਓਵਰ ਵੇਰਕਾ ਪਲਾਂਟ ਦੇ ਚੌਂਕ ਤੋਂ ਬਣਨਾ ਚਾਹੀਦਾ ਹੈ ਤਾਂ ਜੋ ਮੁਹਾਲੀ ਦੀ ਟਰੈਫਿਕ ਵੀ ਉਸ ਪੁਲ ਦਾ ਫਾਇਦਾ ਉਠਾ ਸਕੇ। ਦੂਸਰੀ ਗੱਲ ਇਹ ਹੈ ਕਿ ਜਿਹੜਾ ਮੁਹਾਲੀ ਦਾ ਬੱਸ ਸਟੈਂਡ ਬਣ ਰਿਹਾ ਹੈ, ਉਹ ਵੀ ਫਲਾਈਓਵਰ ਦੇ ਹੇਠਾਂ ਆ ਜਾਣਾ ਹੈ। ਇਸ ਨਾਲ ਮੇਰੀ ਬੇਨਤੀ ਹੈ ਕਿ ਇਸ ਮਾਮਲੇ ਵਿੱਚ ਸਰਕਾਰ ਦਖਲਅੰਦਾਜ਼ੀ ਕਰੇ। ਮੈਂ ਗਡਕਰੀ ਸਾਹਿਬ ਨੂੰ ਵੀ

ਇਸ ਸਬੰਧੀ ਮਿਲਿਆ ਸੀ, ਉਨ੍ਹਾਂ ਨੇ ਇਸ ਬਾਰੇ ਹਾਂ ਵੀ ਕਰ ਦਿੱਤੀ ਹੈ। ਸੋ, ਸਰਕਾਰ ਇਸ ਮਾਮਲੇ ਤੇ ਜ਼ਰੂਰ ਧਿਆਨ ਦੇਵੇ, ਇਹ ਬਹੁਤ ਜ਼ਰੂਰੀ ਮੁੱਦਾ ਹੈ।

**ਸ਼੍ਰੀ ਅਸ਼ਵਨੀ ਸੇਖੜੀ :** ਸਪੀਕਰ ਸਾਹਿਬ, ਸਾਡੇ ਬਾਰਡਰ ਦੇ ਜ਼ਿਲ੍ਹੇ ਦੀ ਸਭ ਤੋਂ ਵੱਡੀ ਕਮੀ ਹੈ ਕਿ ਹਰ ਘਰ ਵਿੱਚ ਪੜ੍ਹੇ-ਲਿਖੇ ਬੱਚੇ ਵੀ ਬੇਰੁਜ਼ਗਾਰ ਹਨ। ਕਿਸੇ ਵੀ ਪਿੰਡ ਵਿੱਚ ਕੋਈ ਵੀ ਐਮ.ਐਲ.ਏ. ਜਾਂ ਸੀਨੀਅਰ ਅਫਸਰ ਜਾਵੇ ਤਾਂ ਲੋਕਾਂ ਦੀ ਇਕੋ ਮੰਗ ਹੁੰਦੀ ਹੈ ਕਿ ਸਾਡੇ ਬੱਚਿਆਂ ਨੂੰ ਕਿਤੇ ਕੰਮ ਤੇ ਲਗਵਾ ਦਿਓ। ਬਾਰਡਰ ਜ਼ਿਲ੍ਹਿਆਂ ਵਿੱਚ ਇਹ ਸਮੱਸਿਆ ਅਲਾਰਮਿੰਗ ਸਟੇਜ ਪਾਰ ਕਰ ਚੁੱਕੀ ਹੈ। ਜਦੋਂ ਬੱਚਿਆਂ ਨੂੰ ਮਾਯੂਸੀ ਹੋਵੇ ਅਤੇ ਉਮੀਦ ਦੀ ਕਮੀ ਹੋਵੇ ਤਾਂ ਫਿਰ ਬੱਚੇ ਨਸ਼ਿਆਂ ਅਤੇ ਹਥਿਆਰਾਂ ਵਾਲੇ ਰਸਤੇ ਤੇ ਪੈ ਜਾਂਦੇ ਹਨ। ਬਾਰਡਰ ਜ਼ਿਲ੍ਹਿਆਂ ਵਿੱਚ ਪੰਜਾਬ ਸਰਕਾਰ ਜਾਂ ਕੇਂਦਰ ਸਰਕਾਰ ਨੇ ਕਦੇ ਕੋਈ ਮੇਜਰ ਪ੍ਰਾਜੈਕਟ ਨਹੀਂ ਲਗਾਇਆ ਹੈ ਤੇ ਨਾ ਹੀ ਇੰਪਲਾਇਮੈਂਟ ਦੀ ਕੋਈ ਸਕੀਮ ਦਿੱਤੀ ਨਹੀਂ ਹੈ । ਵੈਸੇ ਤਾਂ ਕੋਈ ਸਮਾਂ ਮਿਲਦਾ ਨਹੀਂ ਹੈ ਪਰ ਮੈਂ ਜ਼ੀਰੋ ਆਵਰ ਵਿੱਚ ਸਰਕਾਰ ਅੱਗੇ, ਮੁੱਖ ਮੰਤਰੀ ਸਾਹਿਬ ਅਤੇ ਡਿਪਟੀ ਸੀ.ਐਮ ਸਾਹਿਬ ਅੱਗੇ ਇੱਕ ਇਸ਼ੂ ਰੱਖਣਾ ਚਾਹੁੰਦਾ ਹਾਂ ਕਿ ਜੁਲਾਈ, 2012 ਵਿੱਚ ਮੈਂ ਪ੍ਰਾਈਮ ਮਨਿਸਟਰ ਆਫ ਇੰਡੀਆ, ਡਾਕਟਰ ਮਨਮੋਹਨ ਸਿੰਘ ਨੂੰ ਮਿਲਿਆ ਸੀ ਕਿ ਬਾਰਡਰ ਜ਼ਿਲ੍ਹਿਆਂ ਵਿੱਚ ਕੋਈ ਵੱਡਾ ਪ੍ਰਾਜੈਕਟ ਦੇ ਦਿਓ ਤਾਂ ਕਿ ਹਜ਼ਾਰਾਂ ਬੱਚਿਆਂ ਨੂੰ ਰੁਜ਼ਗਾਰ ਮਿਲ ਸਕੇ। ਕਿਉਂਕਿ ਜਿਹੜੀ ਸਾਡੀ ਬਟਾਲਾ ਦੀ ਇੰਡਸਟਰੀ ਹੈ, ਉਹ ਤਕਰੀਬਨ ਟੋਟਲ ਬੰਦ ਹੋ ਗਈ ਹੈ। 40,000 ਲੋਕ ਬੇਗਰੁਜ਼ਗਾਰ ਹੋ ਗਏ ਹਨ। ਡਿਸਕਸ਼ਨ ਤੋਂ ਬਾਅਦ ਮੇਰੇ ਕੋਲ ਇੱਕ ਚਿੱਠੀ ਗੌਰਮਿੰਟ ਆਫ ਇੰਡੀਆ ਤੋਂ ਆਈ, 17 ਜੁਲਾਈ, 2012 ਦੀ ਇਹ ਚਿੱਠੀ ਹੈ...

**Mr. Speaker :** This is not recent. You can speak on Budget.

**ਸ਼੍ਰੀ ਅਸ਼ਵਨੀ ਸੇਖੜੀ :** ਸਪੀਕਰ ਸਾਹਿਬ, ਉਹ ਪ੍ਰਾਜੈਕਟ ਜਿਹੜਾ ਹੈ, ਉਸ ਤੇ ਪੰਜਾਬ ਸਰਕਾਰ ਨੇ ਕੋਈ ਕਾਰਵਾਈ ਨਹੀਂ ਕੀਤੀ।

**Mr. Speaker :** You can speak on Budget.

**Shri Ashwani Sekhri :** Speaker Sahib, It is very important. ਸਰ, ਇਹ ਬਹੁਤ ਜ਼ਰੂਰੀ ਹੈ। ਤੁਸੀਂ ਦੱਸੋ ਕਿ ਬੱਚਿਆਂ ਦੀ ਬੇਰੁਜ਼ਗਾਰੀ ਕਿਸ ਤਰ੍ਹਾਂ ਦੂਰ ਹੋਵੇਗੀ। ਕੇਂਦਰ ਸਰਕਾਰ ਨੇ ਪ੍ਰਾਜੈਕਟ ਪਾਸ ਕਰਨਾ ਸੀ, 10,000 ਕਰੋੜ ਰੁਪਏ ਦਾ ਬਟਾਲੇ ਵਿਖੇ ਪ੍ਰਾਜੈਕਟ ਲੱਗਣਾ ਸੀ। ਪੰਜਾਬ ਸਰਕਾਰ ਨੇ ਜ਼ਮੀਨ ਐਕੁਆਇਰ ਕਰਕੇ ਦੇਣੀ ਸੀ। ਡਿਪਟੀ ਸੀ.ਐਮ.ਸਾਹਿਬ ਨੇ ਆਰਡਰ ਕੀਤੇ ਸਨ ਕਿ ਜ਼ਮੀਨ ਐਕੁਆਇਰ ਕਰ ਲਵੋ ਪਰ ਅੱਜ ਤੱਕ ਪੰਜਾਬ ਸਰਕਾਰ ਨੇ ਉਸ ਤੇ ਕੋਈ ਕਾਰਵਾਈ ਨਹੀਂ ਕੀਤੀ।

**ਮਾਨਯੋਗ ਸਪੀਕਰ :** ਤੁਹਾਡੀ ਗੱਲ ਨੋਟਿਸ ਵਿੱਚ ਆ ਗਈ ਹੈ। Thank you.

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ Chair is the most respectable in the House. ਜੇ ਅਸੀਂ ਚੇਅਰ ਤੇ ਡਾਊਟ ਪ੍ਰਾਜੈਕਟ ਕਰੀ ਜਾਵਾਂਗੇ, ਪੁਆਇੰਟ ਆਊਟ ਕਰੀ ਜਾਵਾਂਗੇ, ਫਿਰ ਚੇਅਰ ਦੀ ਇਨਟੈਗਰਿਟੀ ਵਿੱਚ ਹੀ ਸਾਨੂੰ ਵਿਸ਼ਵਾਸ ਨਹੀਂ ਰਹੇਗਾ then how can we run the House. ਕਦੇ ਤਾਂ ਨਾਹਰੇ ਤੁਹਾਡੇ ਖਿਲਾਫ ਵੀ ਲੱਗੇ ਸਨ, ਚਲੋ ਉਹ ਵੀ ਗੱਲ ਖਤਮ ਹੋ ਗਈ। ਹੁਣ ਅੱਜ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਕਹਿ ਦਿੱਤਾ ਕਿ ਮੈਂ ਇਨਕੁਆਰੀ ਕਰਾਵਾਂਗਾ ਕਿ ਮੇਰੇ ਕਾਗਜ਼ ਹੀ ਬਦਲ ਦਿੱਤੇ ਹਨ। It is a direct allegation on against the Speaker. This is a question of the integrity of the Speaker. ਕਹਿੰਦੇ ਜੀ, ਕਹਿੰਦੇ ਮੇਰਾ ਤਾਂ ਸਵਾਲ ਹੀ ਬਦਲ ਦਿੱਤਾ। ਮੇਰਾ ਤਾਂ ਮੋਸ਼ਨ ਹੀ ਬਦਲ ਦਿੱਤਾ ਹੈ।

**ਮਾਨਯੋਗ ਸਪੀਕਰ :** ਮੈਂ ਬਦਲ ਨਹੀਂ ਦਿੱਤਾ, ਉਹ ਤਾਂ ਮੈਂ ਰਿਜੈਕਟ ਕਰ ਦਿੱਤਾ ਹੈ। ਜਿਹੜਾ ਰਿਜੈਕਟ ਹੋਣਾ ਹੈ, ਉਹ ਤਾਂ ਹੋਣਾ ਹੀ ਹੈ।

**ਸੰਸਦੀ ਮਾਮਲੇ ਮੰਤਰੀ :** ਰਿਜੈਕਟ ਤਾਂ ਕਰ ਦਿੱਤਾ ਹੈ ਪਰ ਉਹ ਤਾਂ ਕਹਿੰਦੇ ਹਨ ਕਿ ਤੁਸੀਂ ਬਦਲ ਹੀ ਦਿੱਤਾ ਹੈ । ਤੁਸੀਂ ਜਦੋਂ ਪੜ੍ਹ ਕੇ ਦੱਸਿਆ ਤਾਂ ਇਨ੍ਹਾਂ ਨੇ ਕਿਹਾ ਹੈ ਕਿ ਬਦਲ ਦਿੱਤਾ ਹੈ । ਤੁਸੀਂ ਰਿਕਾਰਡ ਚੈੱਕ ਕਰਵਾ ਲਓ। ਮੈਂ ਤਾਂ ਹੀ ਤਾਂ ਖੜ੍ਹਾ ਹੋਇਆ ਹਾਂ।

**ਮਾਨਯੋਗ ਸਪੀਕਰ :** ਜੇ ਕੋਈ ਐਸੀ ਗੱਲ ਕਹੀ ਹੈ ਤਾਂ ਐਕਸਪੰਜ ਕਰ ਦੇਣਾ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਅਜਿਹੀ ਗੱਲ ਨਹੀਂ ਕਹਿਣੀ ਚਾਹੀਦੀ।

**ਸਿੰਚਾਈ ਮੰਤਰੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ, ਪਹਿਲਾਂ ਮਿੱਤਲ ਸਾਹਿਬ ਨੇ ਸਾਰੀ ਗੱਲ ਦੱਸੀ ਹੈ । ਜਿਸ ਮੌਕੇ ਅਤੇ ਜਿਸ ਤਰੀਕੇ ਨਾਲ ਬਿਲ ਪਾਸ ਹੋਇਆ, ਚੰਨੀ ਸਾਹਿਬ ਵੀ ਉਠੇ ਸਨ ਤੇ ਸਰਦਾਰ ਜਗਮੋਹਨ ਸਿੰਘ ਕੰਗ ਵੀ ਥੱਲੇ ਧਰਨਾ ਲਗਾਈ ਬੈਠੇ ਸਨ । (ਵਿਘਨ... ਸ਼ੋਰ) ਮੈਨੂੰ ਗੱਲ ਤਾਂ ਪੂਰੀ ਕਰ ਲੈਣ ਦਿਓ। ਸਪੀਕਰ ਸਾਹਿਬ, ਬਹੁਤ ਜ਼ਿਆਦਾ ਰੌਲਾ ਪੈ ਰਿਹਾ ਸੀ ਤੇ ਬਿਲ ਪਾਸ ਕਰਵਾਉਣ ਵਿੱਚ ਇਨ੍ਹਾਂ ਨੇ ਕੋਈ ਸਾਥ ਨਹੀਂ ਦਿੱਤਾ। ਹੁਣ ਇਹ (ਸਰਦਾਰ ਜਗਮੋਹਨ ਸਿੰਘ ਕੰਗ ਵੱਲ ਇਸ਼ਾਰਾ) ਭੱਜ ਕੇ ਚੰਨੀ ਸਾਹਿਬ ਨਾਲ ਰਲਣ ਦੀ ਕੋਸ਼ਿਸ਼ ਕਰ ਰਹੇ ਹਨ ਕਿ ਅਸੀਂ ਤੁਹਾਡੇ ਨਾਲ ਹਾਂ। ਇਹ ਕਿੱਧਰ ਦਾ ਤਰੀਕਾ ਹੋਇਆ? ਇਹ ਕਿਉਂ ਉਥੇ ਧਰਨਾ ਲਾ ਕੇ ਬੈਠੇ ਸਨ? ਜਿਸ ਮੌਕੇ ਸਾਲ 2004 ਵਿੱਚ ਬਿਲ ਪਾਸ ਹੋਇਆ...... (ਵਿਘਨ.... ਸ਼ੋਰ)

**ਸਰਦਾਰ ਜਗਮੋਹਨ ਸਿੰਘ ਕੰਗ :** ** **

**ਮਾਨਯੋਗ ਸਪੀਕਰ :** ਹਾਂ ਜੀ, Please sit down. Nothing is going to be recorded. You are wasting the time. I have only two minutes left. Please sit down. (interruption)

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਮੇਰਾ ਨਾਂ ਲਿਆ ਹੈ ਜੀ। (ਵਿਘਨ... ਸ਼ੋਰ)

**Mr. Speaker :** No, No. ਜੇ ਟਾਈਮ ਹੋਏਗਾ ਤਾਂ ਦਿਆਂਗਾ। Nothing should be recorded. ਤੁਸੀਂ ਜਿਹੜੇ ਦੋ ਮਿੰਟ ਹਨ, ਉਹ ਵੀ ਖਤਮ ਕਰ ਲੈਣੇ ਹਨ। (ਵਿਘਨ)(ਸ਼ੋਰ)

**ਸਰਦਾਰ ਗੁਰਕੀਰਤ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇੱਕ ਬਹੁਤ ਹੀ ਗੰਭੀਰ ਮਸਲੇ ਨੂੰ ਸਰਕਾਰ ਦੇ ਧਿਆਨ ਵਿਚ ਲਿਆਉਣਾ

---

** ** Not recorded as ordered by the Chair.

[ ਸਰਦਾਰ ਗੁਰਕੀਰਤ ਸਿੰਘ ]

ਚਾਹੁੰਦਾ ਹਾਂ । ਮੇਰੇ ਖੰਨੇ ਸ਼ਹਿਰ ਵਿੱਚ ਇੱਕ ਬਹੁਤ ਹੀ ਸ਼ਾਕਿੰਗ ਅਤੇ ਦਿਲ ਦਹਿਲਾਉਣ ਵਾਲੀ ਘਟਨਾ ਵਾਪਰੀ ਹੈ। ਬਸੰਤ ਪੰਚਮੀ ਨੂੰ ਪਤੰਗ ਉਡਾਏ ਜਾਂਦੇ ਹਨ। ਜਿਹੜਾ ਥਰੈਡ ਵਰਤਿਆ ਜਾਂਦਾ ਹੈ, ਉਸ ਨੂੰ ਅੱਜ ਕੱਲ੍ਹ ਚਾਈਨਾ ਡੋਰ ਕਿਹਾ ਜਾਂਦਾ ਹੈ। ਇਸ ਦੀ ਧੜਾਧੜ ਵਿਕਰੀ ਹੁੰਦੀ ਹੈ। ਖੰਨਾ ਸ਼ਹਿਰ ਵਿੱਚ ਪਿਛਲੇ ਹਫਤੇ ਰਮੇਸ਼ ਨਾਂ ਦਾ ਲੜਕਾ ਸੜਕ ਤੇ ਸਕੂਟਰ ਤੇ ਜਾ ਰਿਹਾ ਸੀ। ਚਾਈਨਾ ਡੋਰ ਉਸ ਦੇ ਗਲ ਵਿੱਚ ਫਸ ਗਈ। ਇਹ ਉਸ ਦੀ ਤਸਵੀਰ ਦੇਖੋ । (ਤਸਵੀਰ ਲਹਿਰਾਉਂਦੇ ਹੋਏ)

**Mr. Speaker :** Do not show.

**ਸਰਦਾਰ ਗੁਰਕੀਰਤ ਸਿੰਘ :** ਇਹ ਬਹੁਤ ਦਰਦਨਾਕ ਘਟਨਾ ਹੈ। ਉਸ ਦੀ ਗਰਦਨ ਇਸ ਤਰ੍ਹਾਂ ਵੱਢੀ ਗਈ ਜਿਵੇਂ ਕਿਸੇ ਤੇਜ਼ ਹਥਿਆਰ ਨੇ ਵੱਢੀ ਹੋਵੇ। ਮੈਂ ਸਰਕਾਰ ਦੇ ਧਿਆਨ ਵਿੱਚ ਇਹ ਗੱਲ ਲਿਆਉਣਾ ਚਾਹੁੰਦਾ ਹਾਂ ਕਿ ਚਾਈਨਾ ਡੋਰ ਨੂੰ ਬੈਨ ਕੀਤਾ ਜਾਵੇ ਅਤੇ ਸਖਤ ਹਦਾਇਤਾਂ ਦਿੱਤੀਆਂ ਜਾਣ ਤਾਂ ਕਿ ਇਸ ਦੀ ਵਿਕਰੀ ਮੁਕੰਮਲ ਤੌਰ ਤੇ ਬੰਦ ਹੋ ਸਕੇ ਕਿਉਂਕਿ ਇਹ ਲਾਈਫ ਥਰੈਟਨਿੰਗ ਬਣ ਚੁੱਕੀ ਹੈ। ਲੋਕਾਂ ਵਿੱਚ ਇਸ ਗੱਲ ਦਾ ਬੜਾ ਖੌਫ ਹੈ। ਇਹ ਜਾਣਕਾਰੀ ਆਰ.ਟੀ.ਆਈ. ਵਿੱਚ ਲਈ ਹੈ। ਇਹ ਦੇਖੋ। (ਕੁਝ ਕਾਗਜ਼ ਲਹਿਰਾਉਂਦੇ ਹੋਏ) ਆਰ.ਟੀ.ਆਈ. ਵਿੱਚ ਜਾਣਕਾਰੀ ਲਈ ਹੈ ਕਿ 7 ਮੌਤਾਂ ਹੋ ਚੁੱਕੀਆਂ ਹਨ।

**ਮਾਨਯੋਗ ਸਪੀਕਰ :** ਜ਼ੀਰੋ ਆਵਰ ਖਤਮ ਹੁੰਦਾ ਹੈ।

**ਸਰਦਾਰ ਗੁਰਕੀਰਤ ਸਿੰਘ :** ਸਪੀਕਰ ਸਾਹਿਬ, ਇੱਕ ਮਿੰਟ, ਮੈਨੂੰ ਆਪਣੀ ਗੱਲ ਕਹਿ ਲੈਣ ਦਿਉ।

**Mr. Speaker :** I cannot extend Zero hour.

**ਸਰਦਾਰ ਗੁਰਕੀਰਤ ਸਿੰਘ :** ਸਰ, ਇਹ ਇੱਕ ਬਹੁਤ ਜ਼ਰੂਰੀ ਮਸਲਾ ਹੈ। ਸਰ, ਇਹ ਇੱਕ ਮੌਤ ਦਾ ਮਸਲਾ ਹੈ। (ਵਿਘਨ) (ਸ਼ੋਰ) ਸਰ, ਇੱਕ ਮਿੰਟ ਦੇ ਦਿਉ।

**ਮਾਨਯੋਗ ਸਪੀਕਰ :** ਨਹੀਂ, ਹੋ ਨਹੀਂ ਸਕਦਾ।(ਵਿਘਨ)

**ਸਰਦਾਰ ਗੁਰਕੀਰਤ ਸਿੰਘ :** ਸਰ, ਇੱਕ ਮਿੰਟ ਦੇ ਦਿਉ। ਇੰਨੀਆਂ ਜਾਨਾਂ ਜਾ ਰਹੀਆਂ ਹਨ।

**ਮਾਨਯੋਗ ਸਪੀਕਰ :** ਤੁਹਾਡਾ ਪੁਆਇੰਟ ਆ ਗਿਆ ਹੈ। (ਸ਼ੋਰ) ਸਰਕਾਰ ਦੇ ਨੋਟਿਸ ਵਿੱਚ ਆ ਗਿਆ ਹੈ। (ਵਿਘਨ)

**ਸਰਦਾਰ ਗੁਰਕੀਰਤ ਸਿੰਘ :** ਸਰ, ਇੱਕ ਮਿੰਟ ਦੇ ਦਿਉ।

**Mr. Speaker :** Sorry, I can't give.

**ਸਰਦਾਰ ਗੁਰਕੀਰਤ ਸਿੰਘ :** ਸਰ, ਉਸ ਦੀ ਦਰਦਨਾਕ ਹਾਦਸੇ ਵਿੱਚ ਮੌਤ ਹੋਈ ਹੈ। ਉਸ ਦੇ ਦੋ ਬੱਚੇ ਹਨ, ਇੱਕ 9 ਸਾਲ ਦਾ ਅਤੇ ਇੱਕ 7 ਸਾਲ ਦਾ ਹੈ। (ਵਿਘਨ) (ਸ਼ੋਰ)

**Mr. Speaker :** Please sit down. ਸ਼੍ਰੀਮਤੀ ਗੁਰਇਕਬਾਲ ਕੌਰ ਜੀ। (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਜਗਮੋਹਨ ਸਿੰਘ ਕੰਗ ਆਪਣੀ ਸੀਟ ਤੇ ਖੜ੍ਹੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਨਹੀਂ, ਕੰਗ ਸਾਹਿਬ, ਹੁਣ ਨਹੀਂ। Zero Hour is over. ਅਗਲੀ ਆਈਟਮ। ਕਾਲ ਅਟੈਨਸ਼ਨ ਨੋਟਿਸ । ਸ਼੍ਰੀਮਤੀ ਗੁਰਇਕਬਾਲ ਕੌਰ ਜੀ।

---

## CALLING ATTENTION NOTICES UNDER RULE 66

**(ਕ੍ਰਮ ਨੰ. 5)**

**ਸ਼੍ਰੀਮਤੀ ਗੁਰਇਕਬਾਲ ਕੌਰ :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦੀ ਹਾਂ । ਵੈਸੇ ਤਾਂ ਇਹ ਮਸਲਾ ਮਨਿਸਟਰ ਸਾਹਿਬ, ਲੋਕ ਨਿਰਮਾਣ ਨਾਲ ਸੰਬੰਧਿਤ ਹੈ ਪਰ ਮੈਂ ਖਾਸ ਤੌਰ ਤੇ ਬਾਦਲ ਸਾਹਿਬ ਅਤੇ ਡਿਪਟੀ ਸੀ.ਐਮ. ਸਾਹਿਬ ਦਾ ਧਿਆਨ ਦਿਵਾਉਣਾ ਚਾਹੁੰਦੀ ਹਾਂ।

**ਮਾਨਯੋਗ ਸਪੀਕਰ :** ਤੁਸੀਂ ਆਪਣੀ ਕਾਲ ਅਟੈਂਸ਼ਨ ਪੜ੍ਹੋ।

**ਸ਼੍ਰੀਮਤੀ ਗੁਰਇਕਬਾਲ ਕੌਰ :** ਸਪੀਕਰ ਸਾਹਿਬ, ਇੱਥੇ ਜਨ ਜੀਵਨ

[ ਸ਼੍ਰੀਮਤੀ ਗੁਰਇਕਬਾਲ ਕੌਰ ]

ਅਤੇ ਲੋਕ ਹਿੱਤ ਦਾ ਇੱਕ ਬਹੁਤ ਵੱਡਾ ਇੰਸੀਡੈਂਟ ਹੋ ਚੁੱਕਾ ਹੈ, ਮਾਛੀਵਾੜਾ ਅਤੇ ਰਾਹੋਂ ਦਾ ਬਰਿੱਜ ਹੈ। ਜੇਕਰ ਅੰਗਰੇਜ਼ਾਂ ਦੇ ਟਾਈਮ ਤੋਂ ਦੇਖੀਏ ਤਾਂ 200 ਸਾਲ ਦੇ ਬਰਿੱਜ ਹਾਲੇ ਤੱਕ ਖੜ੍ਹੇ ਹਨ ਪਰ ਇਸ ਬਰਿੱਜ ਨੂੰ ਹਾਲੇ ਸਿਰਫ 16 ਸਾਲ ਹੀ ਹੋਏ ਹਨ....

**ਮਾਨਯੋਗ ਸਪੀਕਰ :** ਤੁਸੀਂ ਆਪਣੀ ਕਾਲ ਅਟੈਂਸ਼ਨ ਪੜ੍ਹੋ।

**ਸ਼੍ਰੀਮਤੀ ਗੁਰਇਕਬਾਲ ਕੌਰ :** ਇਹ ਜਿਹੜਾ ਬਰਿੱਜ ਹੈ........

**ਮਾਨਯੋਗ ਸਪੀਕਰ :** ਮੈਡਮ ਜੀ, ਤੁਸੀਂ ਆਪਣੀ ਕਾਲ ਅਟੈਂਸ਼ਨ ਪੜ੍ਹੋ। ਇਹ ਲੈਕਚਰ ਨਹੀਂ ਹੈ। ਤੁਸੀਂ ਆਪਣੀ ਕਾਲ ਅਟੈਂਸ਼ਨ ਪੜ੍ਹੋ।

**ਸ਼੍ਰੀਮਤੀ ਗੁਰਇਕਬਾਲ ਕੌਰ :** ਮੇਰੀ ਸਿਰਫ ਇੰਨੀ ਹੀ ਗੁਜ਼ਾਰਿਸ਼ ਹੈ ਕਿ ਤੁਹਾਡੇ ਕਰ ਕਮਲਾਂ ਨਾਲ ਇਸ ਦਾ ਉਦਘਾਟਨ ਹੋਇਆ ਸੀ। 33-34 ਕਰੋੜ ਰੁਪਿਆ ਇਸ ਤੇ ਲੱਗਾ ਹੈ। ਦਫਾ 144 ਲੱਗਣ ਦੇ ਬਾਵਜੂਦ ਵੀ ਇੱਥੇ ਇਲੀਗਲ ਮਾਈਨਿੰਗ......

**ਮਾਨਯੋਗ ਸਪੀਕਰ :** ਤੁਸੀਂ ਆਪਣੀ ਕਾਲ ਅਟੈਂਸ਼ਨ ਤਾਂ ਪੜ੍ਹ ਹੀ ਨਹੀਂ ਰਹੇ, ਹੋਰ ਕੁਝ ਹੀ ਪੜ੍ਹੀ ਜਾਂਦੇ ਹੋ। ਆਪਣੀ ਕਾਲ ਅਟੈਂਸ਼ਨ ਪੜ੍ਹੋ।

**ਸ਼੍ਰੀਮਤੀ ਗੁਰਇਕਬਾਲ ਕੌਰ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਹਿਮ ਜ਼ਰੂਰੀ ਮਾਮਲੇ ਵੱਲ ਅਰਥਾਤ ਨਵਾਂ ਸ਼ਹਿਰ ਵਿਧਾਨ ਸਭਾ ਹਲਕੇ ਵਿੱਚ ਮਾਛੀਵਾੜਾ-ਰਾਹੋਂ ਸੜਕ (ਰਾਹੋਂ ਨੇੜੇ) ਉਤੇ ਦੋ 'ਪੁਲੀਆਂ' ਦੇ ਢਹਿ ਜਾਣ ਵੱਲ ਦਿਵਾਉਂਦੀ ਹਾਂ। ਇਨ੍ਹਾਂ ਪੁਲਾਂ ਦੀ ਉਸਾਰੀ ਹੋਇਆਂ ਨੂੰ ਜ਼ਿਆਦਾ ਸਮਾਂ ਨਹੀਂ ਗੁਜਰਿਆ ਹੈ। ਭਾਰੀ ਟ੍ਰੈਫਿਕ ਸਮੇਤ ਲੰਬੇ 'ਟਰਾਲਿਆਂ ਦੇ ਜੋ ਰੇਤ ਨਾਲ ਲੱਦੇ ਹੁੰਦੇ ਹਨ, ਇੱਥੋਂ ਲੰਘਦੇ ਹਨ। ਰਾਹੀਆਂ ਨੂੰ ਮੁਸ਼ਕਲ ਦਰਪੇਸ਼ ਆਉਂਦੀ ਹੈ। ਇਸ ਖੇਤਰ ਦੇ ਵਸਨੀਕ ਭਾਰੀ ਮੁਸ਼ਕਲ ਦਾ ਸਾਹਮਣਾ ਕਰ ਰਹੇ ਹਨ। ਇਸ ਮਾਮਲੇ ਤੇ ਲੋਕਾਂ ਦਰਮਿਆਨ ਭਾਰੀ ਬੇਚੈਨੀ ਅਤੇ ਰੋਸ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇਨਜ਼ਰ ਸੰਬੰਧਿਤ ਮੰਤਰੀ ਜੀ ਸਦਨ ਵਿੱਚ ਧਿਆਨ ਦੇਣ ਦੀ ਕਿਰਪਾਲਤਾ ਕਰਨ ।

(ਪੁਲੀਆਂ ਬਾਰੇ : ਪੁਲੀਆਂ ਇਨ੍ਹਾਂ ਨੇ ਗਲਤੀ ਨਾਲ ਲਿਖਿਆ ਹੈ, It is not Pulli, it is big bridge.)

**ਲੋਕ ਨਿਰਮਾਣ (ਭ. ਤੇ ਮ.) ਮੰਤਰੀ (ਸਰਦਾਰ ਜਨਮੇਜਾ ਸਿੰਘ ਸੇਖੋਂ) :** ਸਪੀਕਰ ਸਾਹਿਬ, ਸਮਰਾਲਾ-ਮਾਛੀਵਾੜਾ-ਰਾਹੋਂ ਸੜਕ ਉਤੇ, ਸਤਲੁਜ ਦਰਿਆ ਉਤੇ ਪੀ.ਆਈ.ਡੀ.ਬੀ. ਵੱਲੋਂ ਮੈਸਰਜ਼ ਵੀ.ਕੇ.ਸੂਦ ਇੰਜੀਨੀਅਰ ਅਤੇ ਕੰਟਰੈਕਟਰ, ਪੰਚਕੂਲਾ ਰਾਹੀਂ ਸਾਲ 2002 ਤੋਂ 2005 ਦੌਰਾਨ ਹਾਈ ਲੈਵਲ ਪੁਲ ਬਣਾਇਆ ਗਿਆ ਸੀ। ਇਹ ਪੁਲ ਲੋਕ ਨਿਰਮਾਣ ਵਿਭਾਗ, ਨੂੰ ਸਾਂਭ-ਸੰਭਾਲ ਲਈ ਨਵੰਬਰ, 2006 ਵਿੱਚ ਸੌਂਪਿਆ ਗਿਆ ਸੀ। ਮੈਨੂੰ ਇਹ ਰਿਪੋਰਟ ਕੀਤੀ ਗਈ ਹੈ ਕਿ ਮਿਤੀ 09 ਮਾਰਚ, 2016 ਨੂੰ ਸਮਰਾਲਾ-ਮਾਛੀਵਾੜਾ-ਰਾਹੋਂ ਸੜਕ ਉਤੇ ਸਤਲੁਜ ਦਰਿਆ ਉੱਪਰ ਕਿਲੋਮੀਟਰ 34 ਵਿੱਚ ਪੁਲ ਦੀ ਡੈੱਕ ਸਲੈਬ ਤਕਰੀਬਨ 10 ਮੀਟਰ 3.50 ਮੀਟਰ ਏਰੀਆ ਵਿੱਚ ਟੁੱਟ ਗਈ ਹੈ। ਇਸ ਉਪਰੰਤ ਵਾਹਨਾਂ ਨੂੰ ਇਸ ਪੁਲ ਤੋਂ ਲੰਘਣਾ ਬੰਦ ਕਰਵਾ ਦਿੱਤਾ ਗਿਆ ਹੈ ਅਤੇ ਉਨ੍ਹਾਂ ਨੂੰ ਦੂਜੀਆਂ ਸੜਕਾਂ ਰਾਹੀਂ ਡਾਈਵਰਟ ਕਰ ਦਿੱਤਾ ਗਿਆ ਹੈ। ਪੁਲ ਦੀ ਇੰਸਪੈਕਸ਼ਨ ਲੋਕ ਨਿਰਮਾਣ ਵਿਭਾਗ ਦੇ ਇੰਜੀਨੀਅਰਾਂ ਦੀ ਟੀਮ ਜਿਸ ਵਿੱਚ ਕਾਰਜਕਾਰੀ ਇੰਜੀਨੀਅਰ (ਪੁਲ) ਪਟਿਆਲਾ ਦੇ ਨਾਲ ਨਿਗਰਾਨ ਇੰਜੀਨੀਅਰ, ਉਸਾਰੀ ਹਲਕਾ, ਜਲੰਧਰ ਅਤੇ ਕਾਰਜਕਾਰੀ ਇੰਜੀਨੀਅਰ, ਨਵਾਂ ਸ਼ਹਿਰ ਵੱਲੋਂ ਉਸੇ ਦਿਨ ਕੀਤੀ ਗਈ। ਉਪਰੋਕਤ ਅਧਿਕਾਰੀਆਂ ਵੱਲੋਂ ਪੁਲ ਦੀ ਰਿਪੇਅਰ ਅਤੇ ਟ੍ਰੈਫਿਕ ਡਾਈਵਰਟ ਕਰਨ ਸਬੰਧੀ ਡਿਪਟੀ ਕਮਿਸ਼ਨਰ, ਸ਼ਹੀਦ ਭਗਤ ਸਿੰਘ ਨਗਰ ਨਾਲ ਵੀ ਮੀਟਿੰਗ ਕੀਤੀ ਗਈ। ਮੁੱਖ ਇੰਜੀਨੀਅਰ-ਕਮ-ਮੁੱਖ ਚੌਕਸੀ ਅਫਸਰ, ਮੁੱਖ ਇੰਜੀਨੀਅਰ, ਪੀ.ਆਰ.ਬੀ.ਡੀ.ਬੀ. ਅਤੇ ਮੁੱਖ ਇੰਜੀਨੀਅਰ (ਨੈਸ਼ਨਲ ਹਾਈਵੇ) ਦੀ ਕਮੇਟੀ ਨੂੰ ਪੁਲ ਦੇ ਟੁੱਟਣ ਦੇ ਕਾਰਨ ਜਾਣਨ ਅਤੇ ਰਿਪੇਅਰ ਦੇ ਸੁਝਾਅ ਦੇਣ ਲਈ ਹਦਾਇਤਾਂ ਜਾਰੀ ਕਰ ਦਿੱਤੀਆਂ ਗਈਆਂ ਹਨ। ਇਹ ਕਮੇਟੀ ਅਧਿਕਾਰੀਆਂ ਦੀ ਜ਼ਿੰਮੇਵਾਰੀ ਵੀ ਫਿਕਸ ਕਰੇਗੀ। ਜਿਹੜੇ ਅਧਿਕਾਰੀ ਕਸੂਰਵਾਰ ਹੋਣਗੇ, ਉਨ੍ਹਾਂ ਨੂੰ ਬਣਦੀ ਸਜ਼ਾ ਦਿੱਤੀ ਜਾਵੇਗੀ। ਕਮੇਟੀ ਪੁਲ ਦੀ ਸੇਫਟੀ ਵੀ ਪਰਖੇਗੀ। ਕਮੇਟੀ ਦੋ ਹਫਤੇ ਦੇ ਵਿੱਚ ਆਪਣੀ ਰਿਪੋਰਟ ਪੇਸ਼ ਕਰੇਗੀ। ਇਸ ਪੁਲ ਦੀ ਰਿਪੇਅਰ ਕਰਨ ਲਈ ਥੋੜ੍ਹੇ ਸਮੇਂ ਦਾ ਟੈਂਡਰ ਮੰਗਿਆ ਗਿਆ ਹੈ ਅਤੇ ਟੈਂਡਰ ਬਿੱਡ ਪ੍ਰਾਪਤ ਹੋਣ ਤੋਂ ਬਾਅਦ ਕੰਮ ਨੂੰ ਹੱਥ ਵਿੱਚ ਲੈ ਕੇ ਪੁਲ ਨੂੰ ਠੀਕ ਕਰਵਾ ਦਿੱਤਾ ਜਾਵੇਗਾ। ਸਲੈਬ ਪਾ ਕੇ ਪੁਲ ਠੀਕ ਕਰਨ ਤੱਕ ਲਗਭਗ ਦੋ ਮਹੀਨੇ ਦਾ ਸਮਾਂ ਲੱਗੇਗਾ।

**ਸ੍ਰੀਮਤੀ ਗੁਰਇਕਬਾਲ ਕੌਰ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਦੁਆਰਾ ਇਹ ਪੁੱਛਣਾ ਚਾਹੁੰਦੀ ਹਾਂ ਕਿ ਇਨ੍ਹਾਂ ਬ੍ਰਿਜਾਂ ਦੀ ਇੰਸਪੈਕਸ਼ਨ

[ ਸ਼੍ਰੀਮਤੀ ਗੁਰਇਕਬਾਲ ਕੌਰ ]

ਮਨਿਸਟਰ ਸਾਹਿਬ ਸਾਲ ਵਿੱਚ ਕਿੰਨੀ ਵਾਰ ਕਰਵਾਉਂਦੇ ਹਨ? ਕਿਉਂਕਿ ਇਸ ਬ੍ਰਿਜ ਉੱਪਰ ਘੱਟੋ-ਘੱਟ ਅੱਠ ਸ਼ਹਿਰਾਂ ਦੀ ਟ੍ਰੈਫਿਕ ਹੈ, ਇਸ ਬਾਰੇ ਮੈਂ ਬਾਰ-ਬਾਰ ਆਪਣੇ ਪੱਤਰਾਂ ਰਾਹੀਂ ਸੀ.ਐਮ. ਸਾਹਿਬ ਦੇ ਨੋਟਿਸ ਵਿੱਚ ਵੀ ਲਿਆਂਦਾ ਹੈ। ਹੈਵੀ ਵਹੀਕਲਜ਼ ਇਸ ਉੱਪਰੋਂ ਪਠਾਨਕੋਟ ਤੋਂ ਲੈ ਕੇ ਲੁਧਿਆਣੇ ਤੱਕ ਹਮੇਸ਼ਾ 24 ਘੰਟੇ ਚੱਲਦੇ ਹਨ ਔਰ ਜਦੋਂ ਮੈਂ ਨਵਾਂਸ਼ਹਿਰ ਗਈ, ਮਨਿਸਟਰ ਸਾਹਿਬ.....

**ਮਾਨਯੋਗ ਸਪੀਕਰ :** ਬੀਬੀ ਜੀ, ਲੈਕਚਰ ਨਹੀਂ ਕਰਨਾ, ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ। ਕੋਈ ਸਪਲੀਮੈਂਟਰੀ ਹੈ ਤਾਂ ਪੁੱਛ ਲਓ।

**ਸ਼੍ਰੀਮਤੀ ਗੁਰਇਕਬਾਲ ਕੌਰ :** ਇੱਥੋਂ ਵੱਡੇ-ਵੱਡੇ ਟਰੱਕ ਜਾਣੇ ਬੰਦ ਹੋ ਗਏ, ਲਾਰੀਆਂ ਔਰ ਟਰਾਲੇ ਜਾਣੇ ਬੰਦ ਹੋ ਗਏ ਤੇ ਸਾਡੇ ਜਿਹੜੇ ਬੱਚੇ ਮਰਨੋਂ ਬੱਚ ਗਏ ਹਨ ਪਰ ਦੂਜੇ ਪਾਸੇ ਜਿਹੜੇ ਲੋਕ ਡੇਲੀ ਅਪ-ਡਾਊਨ ਕਰਦੇ ਹਨ.....

**ਮਾਨਯੋਗ ਸਪੀਕਰ :** ਬੀਬੀ ਜੀ, ਕੋਈ ਸਪਲੀਮੈਂਟਰੀ ਹੈ ਤਾਂ ਪੁੱਛ ਲਓ।

**ਸ਼੍ਰੀਮਤੀ ਗੁਰਇਕਬਾਲ ਕੌਰ :** ਬੱਸ ਇਹੀ ਪੁੱਛਣਾ ਹੈ ਕਿ ਕੀ ਵਜ੍ਹਾ ਹੈ ਕਿ 100 ਸਾਲ ਚੱਲਣ ਵਾਲਾ ਬ੍ਰਿਜ 16 ਸਾਲ ਚੱਲ ਵਿੱਚ ਕਿਵੇਂ ਟੁੱਟ ਗਿਆ ? ਜਿਹੜੇ ਅਫਸਰ ਇਸ ਲਈ ਜ਼ਿੰਮੇਵਾਰ ਹਨ, ਉਨ੍ਹਾਂ ਖਿਲਾਫ ਇਨ੍ਹਾਂ ਵੱਲੋਂ ਕੀ ਐਕਸ਼ਨ ਲਿਆ ਗਿਆ ਹੈ?

**ਮਾਨਯੋਗ ਸਪੀਕਰ :** ਜਵਾਬ ਆ ਗਿਆ ਹੈ ਜੀ, ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ। ਨੈਕਸਟ ਜੀ, ਸਰਦਾਰ ਹਰਪ੍ਰੀਤ ਸਿੰਘ ਜੀ।

---

## (ਕ੍ਰਮ ਨੰ. 8)

**ਸਰਦਾਰ ਹਰਪ੍ਰੀਤ ਸਿੰਘ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਪੋਸਟ ਮੈਟ੍ਰਿਕ ਸਕਾਰਲਸ਼ਿਪ ਸਕੀਮ ਅਧੀਨ ਜਿਨ੍ਹਾਂ ਬੱਚਿਆਂ ਤੋਂ ਸਰਕਾਰੀ ਅਤੇ ਪ੍ਰਾਈਵੇਟ ਕਾਲਜਾਂ ਵਿੱਚ ਫੀਸ ਨਹੀਂ ਲਈ ਜਾਣੀ, ਉਨ੍ਹਾਂ ਬੱਚਿਆਂ ਤੋਂ ਸਰਕਾਰੀ ਅਤੇ ਪ੍ਰਾਈਵੇਟ ਕਾਲਜਾਂ ਵਿੱਚ ਫੀਸ ਲਈ ਜਾ ਰਹੀ ਹੈ। ਇਹ ਨਾ ਸਿਰਫ ਸਰਕਾਰ ਦੇ ਹੁਕਮਾਂ ਦੀ ਉਲੰਘਣਾ ਹੈ ਬਲਕਿ ਸਕਾਲਰਸ਼ਿਪ ਵਾਲੇ

ਵਿਦਿਆਰਥੀਆਂ ਅਤੇ ਉਨ੍ਹਾਂ ਦੇ ਮਾਪਿਆਂ ਤੇ ਵਿੱਤੀ ਬੋਝ ਵੀ ਪਾਇਆ ਜਾ ਰਿਹਾ ਹੈ। ਇਸ ਤਰ੍ਹਾਂ ਉਨ੍ਹਾਂ ਬੱਚਿਆਂ ਅਤੇ ਉਨ੍ਹਾਂ ਦੇ ਮਾਪਿਆਂ ਵਿੱਚ ਸਰਕਾਰ ਪ੍ਰਤੀ ਰੋਸ ਪਾਇਆ ਜਾ ਰਿਹਾ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸੰਬੰਧਿਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ (ਸਰਦਾਰ ਗੁਲਜਾਰ ਸਿੰਘ ਰਣੀਕੇ) :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਚਿੰਤਾ ਮੈਂਬਰ ਸਾਹਿਬ ਨੇ ਜ਼ਾਹਰ ਕੀਤੀ ਹੈ, ਉਹ ਜਾਇਜ਼ ਹੈ। ਭਲਾਈ ਵਿਭਾਗ ਨੇ ਕਾਲਜਾਂ ਵੱਲੋਂ ਫੀਸਾਂ ਨਾ ਲੈਣ ਬਾਰੇ ਪੱਤਰ ਮਿਤੀ 22.7.2014 ਮਾਨਯੋਗ ਹਾਈ ਕੋਰਟ ਦੇ ਹੁਕਮਾਂ ਮੁਤਾਬਿਕ ਰੱਦ ਕਰ ਦਿੱਤਾ ਗਿਆ ਹੈ। ਭਲਾਈ ਵਿਭਾਗ ਵੱਲੋਂ ਪੱਤਰ ਮਿਤੀ 12.08.2015 ਰਾਹੀਂ ਮਾਨਯੋਗ ਹਾਈ ਕੋਰਟ ਦੇ ਫੈਸਲੇ ਅਨੁਸਾਰ ਨਵੀਆਂ ਹਦਾਇਤਾਂ ਜਾਰੀ ਕੀਤੀਆਂ ਗਈਆਂ ਹਨ, ਜਿਨ੍ਹਾਂ ਮੁਤਾਬਿਕ ਸਰਕਾਰੀ ਕਾਲਜਾਂ ਨੂੰ ਦਾਖਲੇ ਸਮੇਂ ਬੱਚਿਆਂ ਤੋਂ ਫੀਸਾਂ ਨਾ ਲੈਣ ਦੀ ਹਦਾਇਤ ਕੀਤੀ ਗਈ ਹੈ ਅਤੇ ਜੋ ਪ੍ਰਾਈਵੇਟ ਕਾਲਜ ਫੀਸਾਂ ਲੈਣਗੇ ਤਾਂ ਉਹ ਇਸ ਸਬੰਧੀ ਸਵੈ-ਘੋਸ਼ਣਾ ਦੇਣਗੇ ਕਿ ਉਹ ਫੀਸਾਂ ਦਾ ਕਲੇਮ ਵਿਭਾਗ ਤੋਂ ਨਹੀਂ ਕਰਨਗੇ। ਪ੍ਰਾਈਵੇਟ ਕਾਲਜਾਂ ਵੱਲੋਂ ਫੀਸਾਂ ਨਾ ਲੈਣ ਸਬੰਧੀ ਭਲਾਈ ਵਿਭਾਗ ਦੇ ਪੱਤਰ ਮਿਤੀ 22.07.2014 ਬਾਰੇ ਐਲ.ਪੀ.ਏ. ਮਾਨਯੋਗ ਹਾਈ ਕੋਰਟ ਵਿੱਚ ਪੈਂਡਿੰਗ ਹੈ।

**ਸਰਦਾਰ ਹਰਪ੍ਰੀਤ ਸਿੰਘ:** ਮਾਨਯੋਗ ਸਪੀਕਰ ਸਾਹਿਬ, ਇਹ ਜਿਹੜਾ ਅੱਜ ਮਸਲਾ ਰੇਜ਼ ਹੋਇਆ ਹੈ, ਇਹ ਤਿੰਨ ਲੱਖ ਤੋਂ ਵੱਧ ਬੱਚਿਆਂ ਦੇ ਭਵਿੱਖ ਨਾਲ ਜੁੜਿਆ ਹੋਇਆ ਹੈ। ਐਸ.ਸੀ. ਜਾਂ ਗਰੀਬ ਪਰਿਵਾਰਾਂ ਦੇ ਬੱਚੇ ਮਜਬੂਰੀ ਵੱਸ ਆਪਣੀ ਫੀਸ ਨਹੀਂ ਦੇ ਸਕਦੇ। ਉਨ੍ਹਾਂ ਨੂੰ ਇਸ ਸਕੀਮ ਦਾ ਬਹੁਤ ਵੱਡਾ ਲਾਭ ਹੋ ਰਿਹਾ ਹੈ ਪਰ ਇਸ ਵਿੱਚ ਕੁਝ ਕਮੀਆਂ ਵੀ ਹਨ। ਉਹ ਕਮੀਆਂ ਅੱਜ ਮੈਂ ਤੁਹਾਡੇ ਰਾਹੀਂ ਵਿਧਾਨ ਸਭਾ ਵਿੱਚ ਰੱਖਣਾ ਚਾਹੁੰਦਾ ਹਾਂ...

**ਮਾਨਯੋਗ ਸਪੀਕਰ :** ਤੁਸੀਂ ਸਪਲੀਮੈਂਟਰੀ ਕਰੋ।

**ਸਰਦਾਰ ਹਰਪ੍ਰੀਤ ਸਿੰਘ :** ਇਸ ਵਿੱਚ ਜਿਹੜੀ ਸੈਂਗਸ਼ਨਿੰਗ ਅਥਾਰਟੀ ਸਰਕਾਰੀ ਕਾਲਜਾਂ ਨੂੰ ਬਣਾਇਆ ਹੋਇਆ ਹੈ। ਉਹ ਇਸ ਸਕੀਮ ਅਧੀਨ

[ ਸਰਦਾਰ ਹਰਪ੍ਰੀਤ ਸਿੰਘ ]

ਆਉਂਦੇ ਸਟੂਡੈਂਟਸ ਦੇ ਕੇਸ ਪਾਸ ਕਰਦੀ ਹੈ। ਉਸ ਸੈਂਗਸ਼ਨਿੰਗ ਅਥਾਰਟੀ ਵੱਲੋਂ ਪਾਸ ਕਰਨ ਤੋਂ ਬਾਅਦ ਕੇਸ ਵੈਲਫੇਅਰ ਵਿਭਾਗ ਕੋਲ ਆਉਂਦੇ ਹਨ। ਜੇਕਰ ਕੋਈ ਬੱਚਾ ਆਈ.ਟੀ.ਆਈ. ਵਿੱਚ ਪੜ੍ਹ ਰਿਹਾ ਹੈ ਤਾਂ ਉਸ ਦਾ ਕੇਸ ਟੈਕਨੀਕਲ ਵਿਭਾਗ ਕੋਲ ਜਾਂਦਾ ਹੈ। ਵੇਖਣ ਵਿੱਚ ਆਇਆ ਹੈ ਕਿ ਕਈ ਵਾਰ ਮੰਨ ਲਵੋ ਕਿ 500 ਦੇ ਕਰੀਬ ਕੇਸ ਸਾਰੇ ਜ਼ਿਲ੍ਹੇ ਵਿੱਚੋਂ ਜਾਂ ਇਕ ਏਰੀਏ ਵਿੱਚੋਂ ਭੇਜੇ ਜਾਂਦੇ ਹਨ। ਜਦੋਂ ਉਹ ਟੈਕਨੀਕਲ ਐਜੂਕੇਸ਼ਨ ਵਿਭਾਗ ਕੋਲ ਜਾਂਦੇ ਹਨ ਤਾਂ ਮੰਨ ਲਵੋ ਕਿ ਕਿਸੇ ਇਕ ਬੱਚੇ ਦੇ ਕੇਸ ਵਿੱਚ ਕੁਝ ਕਮੀ ਹੈ, ਫਿਰ ਉਹ ਸਾਰੇ ਦੇ ਸਾਰੇ 500 ਕੇਸ ਹੀ ਵਾਪਸ ਭੇਜ ਦਿੰਦੇ ਹਨ। ਇਹ ਹੀ ਨਹੀਂ ਕਿ ਕੇਵਲ ਇਕੱਲੇ ਬੱਚੇ ਦਾ ਹੀ ਕੇਸ ਵਾਪਸ ਭੇਜਿਆ ਜਾਵੇ। ਇਸ ਤਰ੍ਹਾਂ ਇਕ ਬੱਚੇ ਦੀ ਕਮੀ-ਪੇਸ਼ੀ ਕਰਕੇ ਉਹ ਸਾਰੇ ਦੇ ਸਾਰੇ 500 ਬੱਚੇ ਹੀ ਸਫਰ ਕਰਦੇ ਹਨ। ਨਾਲ ਹੀ ਸਟੂਡੈਂਟਸ ਅਤੇ ਮੈਨੇਜਮੈਂਟ ਦਾ ਆਪਸ ਵਿੱਚ ਕਨਫਲਿਕਟ ਹੁੰਦਾ ਹੈ ਕਿਉਂਕਿ ਨਾ ਤਾਂ ਬੱਚਿਆਂ ਨੂੰ ਪਤਾ ਲਗਦਾ ਹੈ ਕਿ ਉਨ੍ਹਾਂ ਦੇ ਸਕਾਲਰਸ਼ਿਪ ਕੇਸ ਦਾ ਕੀ ਸਟੇਟਸ ਹੈ ਅਤੇ ਉਨ੍ਹਾਂ ਨੂੰ ਜਾਣਕਾਰੀ ਵੀ ਨਹੀਂ ਮਿਲਦੀ...

**ਮਾਨਯੋਗ ਸਪੀਕਰ :** ਤੁਸੀਂ ਕੁਐਸਚਨ ਪੁੱਟ ਕਰੋ।

**ਸਰਦਾਰ ਹਰਪ੍ਰੀਤ ਸਿੰਘ :** ਸਪੀਕਰ ਸਾਹਿਬ, ਮੈਂ ਇਹੀ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਪੋਸਟ-ਮੈਟ੍ਰਿਕ ਸਕਾਲਰਸ਼ਿਪ ਹੈ, ਇਸ ਦਾ ਸਟੇਟਸ ਬੱਚਿਆਂ ਨੂੰ ਪਤਾ ਲੱਗੇ। ਇਸ ਲਈ ਵਿਭਾਗ ਸਾਰੀ ਇਨਫਰਮੇਸ਼ਨ ਆਨ-ਲਾਈਨ ਪਾਵੇ ਤਾਂ ਜੋ ਉਨ੍ਹਾਂ ਨੂੰ ਟਾਈਮ ਤੇ ਆਪਣੇ ਕੇਸ ਦਾ ਪਤਾ ਲੱਗ ਸਕੇ। ਇਹ ਵੀ ਦੇਖਣ ਵਿੱਚ ਆਇਆ ਹੈ ਕਿ ਕਈ ਵਾਰੀ ਡਬਲਿੰਗ ਵੀ ਹੋ ਰਹੀ ਹੈ, ਬੱਚਿਆਂ ਤੋਂ ਵੀ ਫੀਸ ਲੈ ਲਈ ਜਾਂਦੀ ਹੈ ਅਤੇ ਨਾਲ ਨਾਲ ਸਰਕਾਰ ਤੋਂ ਵੀ ਉਹ ਰਿਫੰਡ ਕਲੇਮ ਕਰੀ ਜਾ ਰਹੇ ਹਨ, ਇਸ ਨਾਲ ਬੱਚਿਆਂ ਦਾ ਸ਼ੋਸ਼ਣ ਵੀ ਰਿਹਾ ਹੈ ਅਤੇ ਸਰਕਾਰ ਨੂੰ ਵੀ ਘਾਟਾ ਪੈ ਰਿਹਾ ਹੈ...

**ਮਾਨਯੋਗ ਸਪੀਕਰ :** ਨਹੀਂ, ਨਹੀਂ। ਤੁਸੀਂ ਤਾਂ ਲੈਕਚਰ ਸ਼ੁਰੂ ਕਰ ਦਿੱਤਾ ਹੈ। ਜਸਟਿਸ ਨਿਰਮਲ ਸਿੰਘ ਜੀ।

**ਜਸਟਿਸ ਨਿਰਮਲ ਸਿੰਘ :** ਸਪੀਕਰ ਸਾਹਿਬ, ਜਿਹੜਾ ਪੋਸਟ-ਮੈਟ੍ਰਿਕ ਸਕਾਲਰਸ਼ਿਪ ਦਾ ਇਸ਼ੂ ਹੈ, ਇਹ ਦੋ ਦਿਨ ਪਹਿਲਾਂ ਵੀ ਸਦਨ ਵਿੱਚ

ਉਠਿਆ ਸੀ। ਇਹ ਇਕੱਲੇ ਆਈ.ਟੀ.ਆਈ. ਨਹੀਂ, ਪਾਲੇਟੈਕਨਿਕ ਨਹੀਂ, ਇਹ ਸਾਰੇ ਯੂਨੀਵਰਸਿਟੀ ਤੋਂ ਲੈ ਕੇ...

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਜਿਸ ਦੀ ਕਾਲ ਅਟੈਂਸ਼ਨ ਹੁੰਦੀ ਹੈ, ਉਹੀ ਕੁਐਸਚਨ ਕਰ ਸਕਦਾ ਹੈ....

**ਮਾਨਯੋਗ ਸਪੀਕਰ :** ਕਾਲ ਅਟੈਂਸ਼ਨ ਉਤੇ ਇਨ੍ਹਾਂ ਦਾ ਨਾਂ ਵੀ ਨਾਲ ਹੈ।

**ਸੰਸਦੀ ਮਾਮਲੇ ਮੰਤਰੀ :** ਇਨ੍ਹਾਂ ਦਾ ਨਾਂ ਨਹੀਂ ਹੈ ਜੀ। (ਵਿਘਨ..)

**Shri Sunil Jakhar :** He is a former judge.

**ਸੰਸਦੀ ਮਾਮਲੇ ਮੰਤਰੀ:** ਸਪੀਕਰ ਸਾਹਿਬ, I know Judges well. I know the Judges better.

**Mr. Speaker :** He can speak.

**ਸੰਸਦੀ ਮਾਮਲੇ ਮੰਤਰੀ:** ਨਹੀਂ ਜੀ, ਜਿਸ ਦੀ ਕਾਲ ਅਟੈਂਸ਼ਨ ਹੁੰਦੀ ਹੈ, ਕੇਵਲ ਉਹੀ ਇਕ ਸਪਲੀਮੈਂਟਰੀ ਕਰ ਸਕਦਾ ਹੈ। Only the Member who has given Call Attention can speak, put one question.

**ਮਾਨਯੋਗ ਸਪੀਕਰ:** ਨਹੀਂ ਜੀ, ਨਹੀਂ। ਬੋਲ ਸਕਦਾ ਹੈ। I can allow.

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, You can allow, ਪਰ ਰੂਲ ਨਹੀਂ ਪਰਮਿਟ ਕਰਦੇ।

**ਮਾਨਯੋਗ ਸਪੀਕਰ :** ਸਪਲੀਮੈਂਟਰੀ ਕਰ ਸਕਦਾ ਹੈ । I can allow.

**ਜਸਟਿਸ ਨਿਰਮਲ ਸਿੰਘ :** ਸਪੀਕਰ ਸਾਹਿਬ, ਇਹ ਜਿਹੜਾ ਮਸਲਾ ਹੈ, ਇਹ ਬੜਾ ਸੀਰੀਅਸ ਮਸਲਾ ਹੈ ਕਿਉਂਕਿ ਜਿਥੇ ਪੋਸਟ-ਮੈਟ੍ਰਿਕ ਸਕਾਲਰਸ਼ਿਪ ਬੱਚਿਆਂ ਦਾ ਮਿਲਦਾ ਹੈ, ਇਹ ਜਿਹੜੀਆਂ ਪ੍ਰਾਈਵੇਟ ਯੂਨੀਵਰਸਿਟੀਜ਼, ਪ੍ਰਾਈਵੇਟ ਕਾਲਜਿਜ਼, ਪ੍ਰਾਈਵੇਟ ਨਰਸਿੰਗ ਕਾਲਜ, ਆਈ.ਟੀ.ਆਈਜ਼ ਹਨ, ਪਾਲੇਟੈਕਨਿਕ ਹਨ, ਇਹ ਉਨ੍ਹਾਂ ਕੋਲੋਂ ਫੀਸ ਵੀ ਲੈਂਦੇ ਹਨ ਪਰ ਫੀਸ ਲੈਣ ਤੋਂ ਬਾਅਦ ਉਨ੍ਹਾਂ ਦੀ ਫੀਸ ਦੀ ਰੀਇੰਬਰਸਮੈਂਟ ਨਹੀਂ ਹੁੰਦੀ। ਜਿਹੜੇ ਸਟੂਡੈਂਟਸ ਐਕਚੁਅਲੀ ਸਟੱਡੀ ਕਰਦੇ ਹਨ, ਉਨ੍ਹਾਂ

[ ਜਸਟਿਸ ਨਿਰਮਲ ਸਿੰਘ ]

ਕੋਲੋਂ ਫੀਸ ਲੈ ਲੈਂਦੇ ਹਨ ਪਰ ਉਨ੍ਹਾਂ ਦਾ ਪੋਸਟ-ਮੈਟ੍ਰਿਕ ਸਕਾਲਰਸ਼ਿਪ ਇੰਸਟੀਚਿਊਸ਼ਨ ਵਾਲੇ ਆਪ ਹੀ ਰੱਖ ਲੈਂਦੇ ਹਨ । ਇਸ ਤਰ੍ਹਾਂ ਇਹ ਜਿਹੜੀ ਫੇਕ ਐਡਮਿਸ਼ਨ ਹੈ, ਜੇਕਰ ਇਸ ਦਾ ਰਿਕਾਰਡ ਦੇਖੀਏ ਤਾਂ ਟੈਕਨੀਕਲ ਐਜੂਕੇਸ਼ਨ ਅਤੇ ਆਈ.ਟੀ.ਆਈਜ਼ ਨੂੰ 18 ਕਰੋੜ ਰੁਪਿਆ ਭੇਜਿਆ ਸੀ ਪਰ ਜੇਕਰ ਅਸੀਂ ਸਾਰੀਆਂ ਯੂਨੀਵਰਸਿਟੀਆਂ ਅਤੇ ਕਾਲਜਾਂ ਦਾ ਲਗਾ ਲਈਏ ਤਾਂ ਲਗਭਗ 100 ਕਰੋੜ ਰੁਪਏ ਦਾ ਪਿਛਲੇ ਦੋ-ਤਿੰਨ ਸਾਲ ਦਾ ਘਪਲਾ ਹੋਵੇਗਾ । ਹਾਲੇ ਪਰਸੋਂ ਹੀ ਮੇਰੇ ਹਲਕੇ ਵਿੱਚ ਇੱਕ ਬੇਟੀ ਜੋ ਨਰਸਿੰਗ ਕਾਲਜ ਵਿੱਚ ਪੜ੍ਹਦੀ ਹੈ ....

**ਮਾਨਯੋਗ ਸਪੀਕਰ :** ਤੁਸੀਂ ਸਪਲੀਮੈਂਟਰੀ ਪੁੱਟ ਕਰੋ ।

**ਜਸਟਿਸ ਨਿਰਮਲ ਸਿੰਘ :** ਕੁਐਚਸਨ ਤਾਂ ਮੇਰਾ ਇਹੀ ਹੈ ਕਿ ਸੰਬੰਧਤ ਮੰਤਰੀ ਸਾਹਿਬ ਜਿਹੜੇ ਫੇਕ ਐਡਮਿਸ਼ਨ ਕਰਕੇ ਜਾਂ ਉਨ੍ਹਾਂ ਦਾ ਪੋਸਟ ਮੈਟ੍ਰਿਕ ਸਕਾਲਰਸ਼ਿਪ ਨਹੀਂ ਦਿੱਤਾ ਗਿਆ, ਕੀ ਉਨ੍ਹਾਂ ਤੋਂ ਰਿਕਵਰੀ ਦਾ ਜਾਂ ਕ੍ਰਿਮੀਨਲ ਕੇਸ ਰਜਿਸਟਰਡ ਕਰਨ ਦਾ ਕੋਈ ਬਿਆਨ ਦੇਣਗੇ ਤੇ ਉਨ੍ਹਾਂ ਦੇ ਖਿਲਾਫ ਕ੍ਰਿਮੀਨਲ ਕੇਸ ਰਜਿਸਟਰਡ ਹੋਣਗੇ ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਂ ਸਾਰੇ ਵਿਭਾਗਾਂ ਦੇ ਸੈਕਟਰੀ ਸਾਹਿਬਾਨ ਅਤੇ ਮਨਿਸਟਰ ਸਾਹਿਬਾਨ ਨੂੰ ਆਪਣੇ ਵੱਲੋਂ ਲਿਖਿਆ ਹੈ ਅਤੇ ਸੈਕਟਰੀ, ਵੈਲਫੇਅਰ ਨੇ ਵੀ ਲਿਖਿਆ ਹੈ ਕਿ ਕੋਈ ਢਿੱਲ-ਮੱਠ ਨਹੀਂ ਹੋਵੇਗੀ । 6-7 ਕੈਟਾਗਰੀਆਂ ਜਿਨ੍ਹਾਂ ਨੂੰ ਫੀਸਾਂ ਜਾਂ ਸਕਾਲਰਸ਼ਿਪ ਜਾਂਦੀ ਹੈ, ਉਨ੍ਹਾਂ ਸਾਰਿਆਂ ਬਾਰੇ ਇਕੱਲੇ ਇਕੱਲੇ ਵੇਰਵੇ ਨਾਲ ਲਿਖਿਆ ਹੈ ਕਿ ਘੋਖ ਕਰਕੇ ਥੋੜ੍ਹੇ ਸਮੇਂ ਵਿੱਚ ਰਿਪੋਰਟ ਦਿਓ ਤਾਂ ਕਿ ਬਣਦੇ ਸਮੇਂ ਵਿੱਚ ਉਨ੍ਹਾਂ ਖਿਲਾਫ ਪੈਸੇ ਵੀ ਰਿਕਵਰ ਕਰੀਏ ਅਤੇ ਜੋ ਵੀ ਕਨੂੰਨੀ ਕਾਰਵਾਈ ਬਣਦੀ ਹੈ ਜਾਂ ਪਰਚਾ ਦਰਜ ਕਰਨਾ ਬਣਦਾ ਹੈ, ਉਹ ਅਵੱਸ਼ ਕਰਾਂਗੇ । ਕੋਈ ਲਿਹਾਜ਼ ਨਹੀਂ ਕਰਾਂਗੇ ਕਿਉਂਕਿ ਇਹ ਗਰੀਬਾਂ ਦਾ ਮਸਲਾ ਹੈ, ਅਸੀਂ ਇਸ ਬਾਰੇ ਚਿੰਤਿਤ ਹਾਂ । ਵਿਭਾਗਾਂ ਨੂੰ ਇਸ ਬਾਰੇ ਸਖਤ ਹਦਾਇਤਾਂ ਦਿੱਤੀਆਂ ਗਈਆਂ ਹਨ । ਮੈਂ ਸਕੱਤਰ ਸਾਹਿਬਾਨ ਅਤੇ ਮਨਿਸਟਰ ਸਾਹਿਬਾਨ ਨੂੰ ਵੀ ਲਿਖਿਆ ਹੈ। 6-7 ਵਿਭਾਗਾਂ ਦੇ ਕਨਸਰਨਡ ਮਨਿਸਟਰ ਸਾਹਿਬਾਨ ਨੂੰ ਵੀ ਲਿਖਿਆ ਹੈ ਕਿ ਉਹ ਇਸ ਪਾਸੇ ਧਿਆਨ ਦੇਣ। ਇਸ ਬਾਰੇ ਹਦਾਇਤਾਂ ਦਿੱਤੀਆਂ ਹਨ

ਕਿ ਪੈਸੇ ਰਿਕਵਰ ਕਰਕੇ ਦੱਸੋ ਅਤੇ ਬਣਦੀ ਕਾਰਵਾਈ ਕਰਕੇ ਵੀ ਸਾਨੂੰ ਦੱਸੋ।

(ਇਸ ਸਮੇਂ ਸਦਨ ਵਿੱਚੋਂ ਬਿਜਲੀ ਚਲੀ ਗਈ ।)

**ਸ਼੍ਰੀ ਸੁਨੀਲ ਜਾਖੜ (ਬੈਠੇ-ਬੈਠੇ) :** ਕੀ ਇਹ ਸਰਪਲੱਸ ਬਿਜਲੀ ਹੈ ? ਸੀ. ਐਮ. ਸਾਹਿਬ ਨੇ ਕਿਤੇ ਪਾਕਿਸਤਾਨ ਤਾਂ ਨਹੀਂ ਭੇਜ ਦਿੱਤੀ । (ਹਾਸਾ)

**ਮਾਨਯੋਗ ਸਪੀਕਰ :** ਸੋਮ ਪ੍ਰਕਾਸ਼ ਜੀ । ਸਿਰਫ ਕੁਐਸਚਨ ਹੀ ਕਰਨਾ ਹੈ ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ਧੰਨਵਾਦ, ਸਪੀਕਰ ਸਾਹਿਬ, ਮੈਂ ਸਿਰਫ ਕੁਐਸਚਨ ਹੀ ਕਰਾਂਗਾ ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਰੂਲ 66 ਪੜ੍ਹਨ ਲੱਗਾ ਹਾਂ ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ਮਿੱਤਲ ਸਾਹਿਬ, ਬਾਅਦ ਵਿੱਚ ਪੜ੍ਹ ਲੈਣਾ ਹੈ ।

**Parliamentary Affair Minister :** No No.

**ਮਾਨਯੋਗ ਸਪੀਕਰ :** ਇਹ ਕਰ ਸਕਦੇ ਹਨ।

**ਸੰਸਦੀ ਮਾਮਲੇ ਮੰਤਰੀ :** ਮੈਂ ਰੂਲ ਪੜ੍ਹਨ ਲੱਗਾ ਹਾਂ।

**ਮਾਨਯੋਗ ਸਪੀਕਰ :** ਮੈਨੂੰ ਪਤਾ ਹੈ। I can allow. ਮੈਂ ਰੂਲ ਪੜ੍ਹਿਆ ਹੋਇਆ ਹੈ। I can allow.

**ਸੰਸਦੀ ਮਾਮਲੇ ਮੰਤਰੀ :** ਮੈਂ ਕਹਿ ਰਿਹਾ ਹਾਂ ਕਿ ਰੂਲ 66 ਵਿੱਚ ..... (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਮੈਂ ਕਿਹਾ ਜੀ ਕਿ ਮੈਂ ਅਲਾਓ ਕੀਤਾ ਹੈ.। Please sit down. ਉਹ ਕਰ ਸਕਦੇ ਹਨ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ਸਪੀਕਰ ਸਾਹਿਬ ਅਲਾਓ ਕਰ ਸਕਦੇ ਹਾਂ ।

**ਮਾਨਯੋਗ ਸਪੀਕਰ :** ਮੈਂ ਪੜ੍ਹਿਆ ਹੈ । (ਵਿਘਨ) ਮੈਨੂੰ ਪਤਾ ਹੈ ।

[ ਮਾਨਯੋਗ ਸਪੀਕਰ ]

ਸੋਮ ਪ੍ਰਕਾਸ਼ ਜੀ, put your supplementary.

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਰੂਲ ਅਲਾਓ ਨਹੀਂ ਕਰਦੇ ।

**Mr. Speaker :** Mittal Sahib, I can do it. (ਵਿਘਨ) (ਸ਼ੋਰ) I can allow.

------------------------

## WALK-OUT

(ਇਸ ਸਮੇਂ ਸੰਸਦੀ ਮਾਮਲੇ ਮੰਤਰੀ, ਸ਼੍ਰੀ ਮਦਨ ਮੋਹਨ ਮਿੱਤਲ ਧਿਆਨ ਦਿਵਾਊ ਮਤੇ ਤੇ ਸੰਬੰਧਿਤ ਮੈਂਬਰ ਤੋਂ ਇਲਾਵਾ ਹੋਰ ਮੈਂਬਰਾਂ ਨੂੰ ਸਪਲੀਮੈਂਟਰੀ ਅਲਾਓ ਕਰਨ ਦੇ ਰੋਸ ਵਜੋਂ ਸਦਨ ਵਿੱਚੋਂ ਵਾਕ-ਆਊਟ ਕਰ ਗਏ।)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸ਼੍ਰੀ ਤਰਲੋਚਨ ਸਿੰਘ ਸਦਨ ਵਿੱਚ ** ** ਨਾਹਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**Mr. Speaker :** Plese sit down. ਇਹ ਸਾਰਾ ਐਕਸਪੰਜ ਕਰ ਦਿਓ ।

---

## CALLING ATTENTION NOTICES UNDER RULE 66
### *(Resumption)*

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ਸਪੀਕਰ ਸਾਹਿਬ, ਇਹ ਬੜਾ ਅਹਿਮ ਮਸਲਾ ਹੈ । ਜਿਹੜੇ ਦਲਿਤ ਵਰਗ ਦੇ ਬੱਚੇ ਹਨ, ਜਦੋਂ ਉਨ੍ਹਾਂ ਨੂੰ ਸਮੇਂ ਸਿਰ ਪੋਸਟ ਮੈਟ੍ਰਿਕ ਸਕਲਾਰਸ਼ਿਪ ਨਹੀਂ ਮਿਲਦਾ ਤੇ ਉਨ੍ਹਾਂ ਨੂੰ ਐਡਮਿਸ਼ਨ ਨਹੀਂ ਮਿਲਦੀ, ਉਸ ਦੀ ਐਜੀਟੇਸ਼ਨ ਹੁੰਦੀ ਹੈ। ਜੇ ਐਡਮਿਸ਼ਨ ਹੋ ਗਈ ਤਾਂ ਉਨ੍ਹਾਂ ਨੂੰ ਰੋਲ ਨੰਬਰ ਨਹੀਂ ਮਿਲਦਾ। ਜੇ ਰੋਲ ਨੰਬਰ ਮਿਲ ਗਿਆ, ਉਨ੍ਹਾਂ ਨੂੰ ਐਗਜ਼ਾਮ ਵਿੱਚ ਨਹੀਂ ਬੈਠਣ ਦਿੰਦੇ। ਜੇ ਐਗਜ਼ਾਮ ਵਿੱਚ

---

** Not recorded / Expunged as ordered by the Chair.

ਬੈਠ ਜਾਣ, ਫਿਰ ਰਿਜ਼ਲਟ ਨਹੀਂ ਮਿਲਦਾ। ਜੇ ਰਿਜ਼ਲਟ ਮਿਲ ਜਾਵੇ ਤੇ ਫਿਰ ਡਿਗਰੀ ਨਹੀਂ ਮਿਲਦੀ। ਹਰ ਸਟੇਜ ਤੇ ਉਨ੍ਹਾਂ ਨੂੰ ਹਿਊਮੀਲੇਟ ਹੋਣਾ ਪੈਂਦਾ ਹੈ।

(ਇਸ ਸਮੇਂ ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ਦਾ ਮਾਈਕ ਬੰਦ ਹੋ ਗਿਆ।)

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ** **

**Mr. Speaker :** Not to be recorded. ...(ਵਿਘਨ).... ਸੋਮ ਪ੍ਰਕਾਸ਼ ਜੀ .....(ਵਿਘਨ)..... ਸੋਮ ਪ੍ਰਕਾਸ਼ ਜੀ ....(ਵਿਘਨ).... ਸੋਮ ਪ੍ਰਕਾਸ਼ ਜੀ, ਪਲੀਜ਼ ....(ਵਿਘਨ)... ਸੋਮ ਪ੍ਰਕਾਸ਼ ਜੀ, ਪੁੱਛੋ।

(ਇਸ ਸਮੇਂ ਤਕਨੀਕੀ ਨੁਕਸ ਕਰਕੇ ਸਾਰੇ ਮਾਈਕ ਬੰਦ ਸਨ।)

**ਮਾਨਯੋਗ ਸਪੀਕਰ :** ਉਸੇ ਤਰ੍ਹਾਂ ਹੀ (ਬਿਨਾਂ ਮਾਈਕ ਤੋਂ) ਬੋਲ ਲਵੋ ਜੀ ....(ਵਿਘਨ)... ਪਲੀਜ਼ ਸਾਈਲੈਂਸ ...(ਵਿਘਨ)... ਕੋਈ ਟੈਕਨੀਕਲ ਫਾਲਟ ਪੈ ਗਿਆ ਹੈ। ਸੋਮ ਪ੍ਰਕਾਸ਼ ਜੀ, ਬੋਲੋ ਤੁਸੀਂ ....(ਵਿਘਨ)... ਸੋਮ ਪ੍ਰਕਾਸ਼ ਜੀ, you are wasting the time. ....(ਵਿਘਨ).... Please continue.

(ਇਸ ਸਮੇਂ ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ਨੂੰ ਵਾਇਰਲੈੱਸ ਮਾਈਕ ਦਿੱਤਾ ਗਿਆ।)

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਕਿ ਇਸ ਮਸਲੇ ਬਾਰੇ ਵਿੱਚ ਮੈਂ ਰਣੀਕੇ ਸਾਹਿਬ ਨੂੰ 20.11.2015 ਨੂੰ ਲੈਟਰ ਲਿਖਿਆ ਸੀ ਕਿ ਜਿਹੜੀ ਸਕਾਲਰਸ਼ਿਪ ਹੈ, ਇਨ੍ਹਾਂ ਨੂੰ ਡਿਸਬਰਸ ਕਰਨ ਦਾ ਸਾਨੂੰ ਕੋਈ ਨਾ ਕੋਈ ਠੋਸ ਇੰਤਜ਼ਾਮ ਕਰਨਾ ਚਾਹੀਦਾ ਹੈ ਤਾਂ ਕਿ ਸਮੇਂ ਸਿਰ ਜਿਹੜੀ ਬੱਚਿਆਂ ਨੂੰ ਦਿੱਕਤ ਆਉਂਦੀ ਹੈ, ਉਹ ਨਾ ਆਵੇ। ਇਸ ਦੇ ਬਾਰੇ ਮੈਂ ਸੈਂਟਰ ਦੇ ਵਜ਼ੀਰ ਸ਼੍ਰੀ ਥਾਵਰ ਚੰਦ ਗਹਿਲੋਤ ਜੀ ਨੂੰ ਪਰਸਨਲੀ ਮਿਲਿਆ ਵੀ ਸੀ, ਉਨ੍ਹਾਂ ਨੂੰ ਬੇਨਤੀ ਵੀ ਕਰਕੇ ਆਇਆ ਹਾਂ, ਉਨ੍ਹਾਂ ਨੂੰ ਮੈਂ ਲੈਟਰ ਵੀ ਲਿਖਿਆ ਸੀ। ਮੈਂ ਸ਼੍ਰੀ ਅਰੁਣ ਜੇਤਲੀ ਜੀ ਨੂੰ ਵੀ ਇਸ ਦੇ ਬਾਰੇ ਡੀ.ਓ. ਲੈਟਰ ਲਿਖਿਆ ਸੀ ਕਿ ਸਫੀਸ਼ੈਂਟ ਫੰਡ ਸਾਨੂੰ

** Not recorded / Expunged as ordered by the Chair.

[ ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ]
ਦਿੱਤੇ ਜਾਣ। ਮੈਂ ਬੇਨਤੀ ਇਹ ਕਰ ਰਿਹਾ ਹਾਂ ਕਿ ਇਸ ਦਾ ਕੋਈ ਨਾ ਕੋਈ ਹੱਲ ਸਾਨੂੰ ਕੱਢਣਾ ਚਾਹੀਦਾ ਹੈ। ਮਾਨਯੋਗ ਮੰਤਰੀ ਜੀ, ਮਾਨਯੋਗ ਰਣੀਕੇ ਸਾਹਿਬ, ਤੁਹਾਡੇ ਧਿਆਨ ਵਿੱਚ ਲਿਆ ਰਿਹਾ ਹਾਂ। ਪਿੱਛੇ ਕਿਸਾਨਾਂ ਦੀ ਗੱਲ ਆਈ ਸੀ, ਗੰਨੇ ਦੀ ਬੜੀ ਵੱਡੀ ਪੇਮੈਂਟ ਸੀ, ਪੰਜਾਬ ਸਰਕਾਰ ਨੇ ਉਨ੍ਹਾਂ ਦਾ ਮਸਲਾ ਹੱਲ ਕੀਤਾ ....

**ਮਾਨਯੋਗ ਸਪੀਕਰ :** ਤੁਸੀਂ ਸਪਲੀਮੈਂਟਰੀ ਪੁੱਟ ਕਰੋ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ਮੈਂ ਕੁਐਸਚਨ ਇਹ ਕਰਨ ਲੱਗਿਆ ਹਾਂ ਕਿ ਉਸੇ ਤਰ੍ਹਾਂ ਜੇ ਪੰਜਾਬ ਸਰਕਾਰ ਕਿਸੇ ਬੈਂਕ ਨਾਲ ਟਾਈਅੱਪ ਕਰ ਲਵੇ, ਪੈਸੇ ਸਰਕਾਰ ਦੇਵੇ ਅਤੇ ਜਿਹੜੇ ਸੈਂਟਰ ਤੋਂ ਪੈਸੇ ਆਉਣ, ਉਹ ਵੀ ਵਿੱਚ ਆਈ ਜਾਣ। ਜੇ ਕਾਲਜਾਂ ਨੂੰ, ਯੂਨੀਵਰਸਿਟੀ ਨੂੰ ਸਮੇਂ ਸਿਰ ਜੇ ਪੈਸੇ ਮਿਲ ਜਾਣ ਤਾਂ ਉਸ ਵਿੱਚ ਕੋਈ ਸਮੱਸਿਆ ਨਹੀਂ ਆਵੇਗੀ। ਮੈਂ ਮਾਨਯੋਗ ਮੰਤਰੀ ਜੀ ਨੂੰ ਇਹ ਬੇਨਤੀ ਵੀ ਕਰਨੀ ਚਾਹੁੰਦਾ ਹਾਂ ਅਤੇ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਈ ਇਸ ਦਾ ਅਰੇਂਜਮੈਂਟ ਕਰਨਗੇ ? ਅੱਜ ਕਾਲਜਾਂ ਦੀਆਂ ਜਿਹੜੀਆਂ ਸਾਰੀਆਂ ਐਸੋਸੀਏਸ਼ਨਜ਼ ਹਨ, ਉਨ੍ਹਾਂ ਨੇ ਅੱਜ ਇਹ ਐਲਾਨ ਕੀਤਾ ਹੈ ਕਿ ਅਸੀਂ ਅੱਗੇ ਨੂੰ ਐਡਮਿਸ਼ਨ ਨਹੀਂ ਦੇਣੀ। ਮਾਨਯੋਗ ਰਣੀਕੇ ਸਾਹਿਬ, ਐਡਮਿਸ਼ਨ ਮਿਲਣੀ ਨਹੀਂ, ਐਜੀਟੇਸ਼ਨ ਹੋਣੀ ਹੈ ਅਤੇ ਅਸੀਂ ਸਾਰਿਆਂ ਨੇ ਔਖੇ ਹੋਣਾ ਹੈ। ਇਸ ਕਰਕੇ ਕੀ ਤੁਸੀਂ ਕੋਈ ਅਰੇਂਜਮੈਂਟ ਕਰੋਗੇ ਕਿ ਬੱਚਿਆਂ ਨੂੰ ਸਮੇਂ ਸਿਰ ਪੈਸੇ ਮਿਲ ਸਕਣ ? ਧੰਨਵਾਦ ਜੀ।

**Mr. Speaker :** Thank you. ਹੁਣ ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ ਪੱਤਰ।

**ਸਿੱਖਿਆ ਮੰਤਰੀ :** ਸਪੀਕਰ ਸਾਹਿਬ, ਅੱਧੇ ਘੰਟੇ ਲਈ ਹਾਊਸ ਨੂੰ ਐਡਜਰਨ ਕਰ ਲਵੋ ਕਿਉਂਕਿ ਟੈਕਨੀਕਲ ਪਰਾਬਲਮ ਹੈ।

---

## SHORT ADJOURNMENT OF THE HOUSE

**ਮਾਨਯੋਗ ਸਪੀਕਰ :** ਪੇਪਰ ਲੇਅ ਕਰਵਾ ਦੇਈਏ, ਫਿਰ ਕਰ ਲੈਂਦੇ ਹਾਂ। ਚਲੋ, ਸਦਨ 4.30 ਵਜੇ ਤੱਕ ਸਥਗਿਤ ਕੀਤਾ ਜਾਂਦਾ ਹੈ।

*4.13 ਵਜੇ ਬਾਅਦ ਦੁਪਹਿਰ) (*ਇਸ ਸਮੇਂ ਸਦਨ 4.30 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ।)

*4.30 ਵਜੇ ਬਾਅਦ ਦੁਪਹਿਰ) (ਇਸ *ਸਮੇਂ ਸਦਨ ਮੁੜ ਇਕੱਤਰ ਹੋਇਆ।)

**ਮਾਨਯੋਗ ਸਪੀਕਰ :** ਹਾਂ ਜੀ, ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ ਪੱਤਰ। ਹਾਂ ਜੀ, ਸ਼੍ਰੀ ਮਦਨ ਮੋਹਨ ਮਿੱਤਲ ਜੀ।

**ਸ਼੍ਰੀ ਤਰਲੋਚਨ ਸਿੰਘ :** ਸਪੀਕਰ ਸਾਹਿਬ, ਸਦਨ ਦਾ ਕੋਰਮ ਪੂਰਾ ਨਹੀਂ ਹੈ।

**ਮਾਨਯੋਗ ਸਪੀਕਰ:** ਮੈਂਬਰ ਸਾਹਿਬ ਆ ਰਹੇ ਹਨ, ਕੋਰਮ ਪੂਰਾ ਹੋ ਰਿਹਾ ਹੈ। ਹਾਂ ਜੀ, ਮਿੱਤਲ ਜੀ।

---

## PAPERS LAID ON THE TABLE OF THE HOUSE

**ਮਾਨਯੋਗ ਸਪੀਕਰ :** ਸ੍ਰੀ ਮਦਨ ਮੋਹਨ ਮਿੱਤਲ, ਸੰਸਦੀ ਮਾਮਲਿਆਂ ਬਾਰੇ ਮੰਤਰੀ ਮੇਜ਼ ਤੇ ਰੱਖਣ ਵਾਲੇ ਕਾਗਜ਼ ਪੇਸ਼ ਕਰਨ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਹੇਠ ਲਿਖੇ ਕਾਗਜ਼ ਸਦਨ ਦੀ ਮੇਜ਼ ਤੇ ਰੱਖਦਾ ਹਾਂ:-

i) ਸਾਲ 2014-15 ਲਈ ਰਾਜ ਦੀ ਵਿੱਤੀ ਵਿਵਸਥਾ ਤੇ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ;

ii) ਸਾਲ 2014-15 ਲਈ ਸਰਕਾਰੀ ਖੇਤਰ ਦੇ ਅਦਾਰਿਆਂ (ਸਮਾਜਿਕ, ਆਮ, ਅਤੇ ਆਰਥਿਕ ਖੇਤਰਾਂ) ਤੇ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ;

iii) ਸਾਲ 2014-15 ਲਈ ਮਾਲੀਆ ਖੇਤਰ ਤੇ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ;

iv) ਸਾਲ 2014-15 ਲਈ ਪੰਜਾਬ ਸਰਕਾਰ ਦੇ ਵਿੱਤੀ ਲੇਖੇ (ਭਾਗ 1 ਅਤੇ ਭਾਗ 2)

v) ਸਾਲ 2014-15 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖੇ ; ਅਤੇ

[ ਸੰਸਦੀ ਮਾਮਲੇ ਮੰਤਰੀ ]

vi) 31 ਮਾਰਚ, 2014 ਨੂੰ ਖਤਮ ਹੋਏ ਸਾਲ ਲਈ ਪੰਚਾਇਤੀ ਰਾਜ ਇਕਾਈਆਂ ਅਤੇ ਸ਼ਹਿਰੀ ਸਥਾਨਕ ਸੰਸਥਾਵਾਂ ਤੇ ਸਲਾਨਾ ਤਕਨੀਕੀ ਜਾਂਚ ਰਿਪੋਰਟ;

ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 151(2) ਅਧੀਨ ਲੋੜੀਂਦਾ ਹੈ।

---

## FINANCIAL BUSINESS

**ਮਾਨਯੋਗ ਸਪੀਕਰ :** ਹੁਣ ਵਿੱਤ ਮੰਤਰੀ ਸਾਲ 2015-16 ਲਈ ਪੰਜਾਬ ਸਰਕਾਰ ਦੇ ਖਰਚਿਆਂ ਲਈ ਗ੍ਰਾਂਟਾਂ ਲਈ ਅਨੁਪੂਰਕ ਮੰਗਾਂ ਪੇਸ਼ ਕਰਨਗੇ।

### (i) PRESENTATION OF THE SUPPLEMENTARY DEMANDS FOR GRANTS FOR EXPENDITURE OF THE GOVERNMENT OF PUNJAB FOR THE YEAR 2015-16

**ਵਿੱਤ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ):** ਸ਼੍ਰੀਮਾਨ ਜੀ, ਮੈਂ ਸਾਲ 2015-16 ਲਈ ਪੰਜਾਬ ਸਰਕਾਰ ਦੇ ਖਰਚਿਆਂ ਲਈ ਗ੍ਰਾਂਟਾਂ ਲਈ ਅਨੁਪੂਰਕ ਮੰਗਾਂ ਪੇਸ਼ ਕਰਦਾ ਹਾਂ।

ਸਪੀਕਰ ਸਾਹਿਬ, ਮੇਰੀ ਇੱਕ ਹੋਰ ਰਿਕੁਐਸਟ ਹੈ ਕਿ ਇਨ੍ਹਾਂ ਅਨੁਪੂਰਕ ਮੰਗਾਂ ਦੇ ਵਿੱਚ ਇੱਕ ਡਿਮਾਂਡ ਮੈਂ ਹੋਰ ਐਡ ਕਰਨਾ ਚਾਹੁੰਦਾ ਹਾਂ। ਉਹ ਹੈੱਡ 2852 ਦੇ ਤਹਿਤ Industries and Commerce, 80 General and sub head 800 other expenditure ਵਿੱਚ 2 ਕਰੋੜ ਰੁਪਏ ਦੀ ਹੋਰ ਪ੍ਰੋਵੀਜ਼ਨ ਇਸ ਵਿੱਚ ਐਡ ਕਰਨਾ ਚਾਹੁੰਦੇ ਹਾਂ। ਸਪੀਕਰ ਸਾਹਿਬ, ਉਸ ਨੂੰ ਵੀ ਨਾਲ ਟੇਕ ਅੱਪ ਕਰ ਲਿਆ ਜਾਵੇ ।

**Mr. Speaker :** O.K.

## (ii) PRESENTATION OF THE REPORT OF THE COMMITTEE ON ESTIMATES ON THE SUPPLEMENTARY DEMANDS FOR GRANTS FOR EXPENDITURE OF THE GOVERNMENT OF PUNJAB FOR THE YEAR 2015-16

**ਮਾਨਯੋਗ ਸਪੀਕਰ :** ਹੁਣ ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ, ਚੇਅਰਮੈਨ, ਅਨੁਮਾਨ ਕਮੇਟੀ ਸਾਲ 2015-16 ਲਈ ਪੰਜਾਬ ਸਰਕਾਰ ਦੇ ਖਰਚਿਆਂ ਲਈ ਗ੍ਰਾਂਟਾਂ ਲਈ ਅਨੁਪੂਰਕ ਮੰਗਾਂ ਤੇ ਅਨੁਮਾਨ ਕਮੇਟੀ ਦੀ ਰਿਪੋਰਟ ਪੇਸ਼ ਕਰਨਗੇ।

**ਚੇਅਰਮੈਨ, ਅਨੁਮਾਨ ਕਮੇਟੀ (ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ) :** ਸ਼੍ਰੀਮਾਨ ਜੀ, ਮੈਂ ਸਾਲ 2015-16 ਲਈ ਪੰਜਾਬ ਸਰਕਾਰ ਦੇ ਖਰਚਿਆਂ ਲਈ ਗ੍ਰਾਂਟਾਂ ਲਈ ਅਨੁਪੂਰਕ ਮੰਗਾਂ (ਸੋਧੇ ਅਨੁਸਾਰ) ਤੇ ਅਨੁਮਾਨ ਕਮੇਟੀ ਦੀ ਰਿਪੋਰਟ ਪੇਸ਼ ਕਰਦਾ ਹਾਂ।

## (iii) SUPPLEMENTARY DEMANDS FOR GRANTS FOR EXPENDITURE OF THE GOVERNMENT OF PUNJAB FOR THE YEAR 2015-16

## (1) DISCUSSION ON THE ESTIMATES OF THE EXPENDITURE CHARGED ON THE REVENUE OF THE STATE

**ਮਾਨਯੋਗ ਸਪੀਕਰ :** ਜੇਕਰ ਕੋਈ ਮੈਂਬਰ ਕਿਸੇ ਚਾਰਜ਼ਡ ਆਈਟਮ ਤੇ ਬਹਿਸ ਕਰਨਾ ਚਾਹੁੰਦਾ ਹੈ ਤਾਂ ਕਰ ਸਕਦਾ ਹੈ।

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

## (2) VOTING ON THE DEMANDS FOR SUPPLEMENTARY GRANTS

**ਮਾਨਯੋਗ ਸਪੀਕਰ :** ਅੱਜ ਦੀ ਕਾਰਜਸੂਚੀ ਵਿੱਚ ਸਦਨ ਦੀ ਬਹਿਸ ਅਤੇ ਵੋਟਿੰਗ ਲਈ ਕੁੱਲ 27 ਅਨੁਪੂਰਕ ਮੰਗਾਂ ਹਨ । ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਪਿਛਲੀ ਪ੍ਰਥਾ ਅਨੁਸਾਰ ਇਹ ਸਾਰੀਆਂ ਮੰਗਾਂ ਪੜ੍ਹੀਆਂ ਅਤੇ ਪ੍ਰਸਤਾਵ ਕੀਤੀਆਂ ਗਈਆਂ ਸਮਝੀਆਂ ਜਾਣ ਅਤੇ ਇਕੱਠੀਆਂ ਹੀ ਬਹਿਸ ਲਈ ਲੈ ਲਈਆਂ ਜਾਣ? ਜਿਹੜੇ ਮਾਨਯੋਗ ਮੈਂਬਰ ਕਿਸੇ ਮੰਗ ਤੇ

[ ਮਾਨਯੋਗ ਸਪੀਕਰ ]

ਬੋਲਣਾ ਚਾਹੁੰਦੇ ਹਨ, ਉਹ ਉਸ ਮੰਗ ਦਾ ਜ਼ਿਕਰ ਜ਼ਰੂਰ ਕਰਨ ।

**ਵਿੱਤ ਮੰਤਰੀ :** ਸਪੀਕਰ ਸਾਹਿਬ, ਇਹ ਮੰਗਾਂ 27 ਦੀ ਥਾਂ 28 ਕਰ ਦਿਉ ਕਿਉਂਕਿ ਜਿਹੜੀ ਮੈਂ "Industries and Commerce, 80 General and sub head 800 other expenditure" ਐਡ ਕੀਤੀ ਹੈ।

**ਮਾਨਯੋਗ ਸਪੀਕਰ :** ਠੀਕ ਹੈ ਜੀ। ਇਹ 28 ਹੋ ਗਈਆਂ ਹਨ। ਇਹ ਕਿੰਨੇ ਨੰਬਰ ਮੰਗ ਹੈ?

**ਵਿੱਤ ਮੰਤਰੀ :** ਇਸ ਵਿੱਚ "Industries and Commerce, 80 General and sub head 800 other expenditure" ਸ਼ਾਮਲ ਕੀਤੀ ਗਈ ਹੈ ।

**ਮਾਨਯੋਗ ਸਪੀਕਰ :** ਨਹੀਂ, ਇਹ ਮੰਗ ਨੰਬਰ ਕਿੰਨੀ ਹੈ?

**ਵਿੱਤ ਮੰਤਰੀ :** ਸਰ, ਮੰਗ ਨੰਬਰ ਇਸ ਵਿੱਚ ਨਹੀਂ ਹੈ। Industries and Commerce ਦੀ ਨਵੀਂ ਐਡ ਕਰਨੀ ਹੈ।

**ਮਾਨਯੋਗ ਸਪੀਕਰ :** ਅਸੀਂ ਡਿਮਾਂਡ ਨੰ: 29 ਤੱਕ ਕਰ ਰਹੇ ਹਾਂ.....

**ਵਿੱਤ ਮੰਤਰੀ :** ਸਪੀਕਰ ਸਾਹਿਬ, ਇਹ ਡਿਮਾਂਡ ਨੰਬਰ 30 ਕਰ ਦਿਉ ਜੀ। ਇਸ ਤਰ੍ਹਾਂ ਇਹ ਕੁੱਲ ਡਿਮਾਂਡਜ਼ 28 ਹੋ ਗਈਆਂ ਹਨ ।

**ਮਾਨਯੋਗ ਸਪੀਕਰ :** ਮੰਗਾਂ 1-17, 19, 21-30 ਜੋ ਮਾਲੀਆ ਅਤੇ ਪੂੰਜੀਗਤ ਲੇਖੇ ਤੇ, ਇਸ ਨਾਲ ਤਾਂ ਅਮਾਊਂਟ ਵੀ ਵਧੇਗੀ?

**ਵਿੱਤ ਮੰਤਰੀ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਤੁਸੀਂ ਇਸ ਨੂੰ ਡਿਮਾਂਡ ਨੰ: 13 ਵਿੱਚ ਐਡ ਕਰ ਲਓ। ਡਿਮਾਂਡ ਨੰ: 13 ਦੀ ਅਮਾਊਂਟ ਵਿੱਚ ਦੋ ਕਰੋੜ ਹੋਰ ਐਡ ਕਰ ਲਓ।

**ਮਾਨਯੋਗ ਸਪੀਕਰ :** ਤੁਹਾਡੀ ਕੁੱਲ ਅਮਾਊਂਟ ਕਿੰਨੀ ਹੈ?

**ਵਿੱਤ ਮੰਤਰੀ :** ਸਪੀਕਰ ਸਾਹਿਬ, ਹੁਣ ਜਿਹੜੀ ਟੋਟਲ ਅਮਾਊਂਟ ਹੈ, ਇਹ ਹਜ਼ਾਰਾਂ ਵਿੱਚ ਹੈ ਅਤੇ ਮੰਗ ਨੰ. 13 ਵਿੱਚ ਚਾਰਜਡ ਅਮਾਊਂਟ 14248000 ਵਿੱਚ ਦੋ ਕਰੋੜ ਅਮਾਊਂਟ ਹੋਰ ਐਡ ਕਰ ਲਈ ਜਾਵੇ।

**ਮਾਨਯੋਗ ਸਪੀਕਰ :** ਪਹਿਲਾਂ ਤੁਸੀਂ 5670 ਕਰੋੜ 33 ਲੱਖ ਅਤੇ 8 ਹਜ਼ਾਰ ਰੁਪਏ ਦਿੱਤੀ ਸੀ, ਹੁਣ ਕਿੰਨੀ ਦੱਸ ਰਹੇ ਹੋ?

**ਵਿੱਤ ਮੰਤਰੀ :** ਸਪੀਕਰ ਸਾਹਿਬ, ਮੰਗ ਨੰ. 13 ਵਿੱਚ ਵੋਟਿਡ ਤੇ ਚਾਰਜਡ ਕੁੱਲ ਮਿਲਾ ਕੇ ਸਪਲੀਮੈਂਟਰੀ ਗਰਾਂਟਸ ਦੀ ਅਮਾਊਂਟ 20 ਕਰੋੜ 52 ਲੱਖ 86 ਹਜ਼ਾਰ ਬਣਦੀ ਹੈ ਤੇ ਇਸ ਵਿੱਚ ਦੋ ਕਰੋੜ ਅਮਾਊਂਟ ਐਡ ਕਰਕੇ ਟੋਟਲ ਸਪਲੀਮੈਂਟਰੀਜ਼ ਡਿਮਾਂਡ ਮੰਗ ਨੰ. 13 ਦੀ 22 ਕਰੋੜ 52 ਲੱਖ 86 ਹਜ਼ਾਰ ਹੋ ਜਾਵੇਗੀ।

**ਮਾਨਯੋਗ ਸਪੀਕਰ :** ਇਸ ਤਰ੍ਹਾਂ ਕੁੱਲ ਜਿਹੜਾ ਮੇਜਰ ਹੈੱਡ ਹੈ, ਇਸ ਵਿੱਚ ਹੋਰ ਕਿੰਨਾ ਐਡ ਕਰਨਾ ਹੈ?

**ਵਿੱਤ ਮੰਤਰੀ :** ਉਸ ਵਿਚ ਵੀ ਦੋ ਕਰੋੜ ਐਡ ਕਰ ਦਿਓ।

**ਮਾਨਯੋਗ ਸਪੀਕਰ :** ਪਹਿਲਾਂ ਤੁਸੀਂ ਕਲੀਅਰ ਹੋ ਜਾਉ ਕਿ ਹੋਰ ਕਿੰਨਾ ਐਡ ਕਰਨਾ ਹੈ?

**ਵਿੱਤ ਮੰਤਰੀ :** ਸਿਰਫ਼ ਦੋ ਕਰੋੜ ਹੀ ਐਡ ਕਰਨਾ ਹੈ।

**ਮਾਨਯੋਗ ਸਪੀਕਰ :** 5672 ਕਰੋੜ 33 ਲੱਖ ਵਿੱਚ ਦੋ ਕਰੋੜ ਹੋਰ ਜਮ੍ਹਾਂ ਕਰ ਦਿਓ। ਤੁਸੀਂ ਪਹਿਲਾਂ ਬੈਠ ਕੇ ਕਲੀਅਰ ਕਰ ਲਓ। ਨਹੀਂ ਤਾਂ ਮੇਰੇ ਕੋਲੋਂ ਗਲਤ ਹੋ ਜਾਵੇਗਾ।

**ਵਿੱਤ ਮੰਤਰੀ :** ਇੰਡਸਟਰੀ ਵਾਲਾ ਜਿਹੜਾ ਸੈਕਿੰਡ ਪੈਰ੍ਹਾ ਹੈ ਇਸ ਦੇ ਅਦਰ ਐਕਸਪੈਂਡੀਚਰ ਵਿੱਚ ਇਸ ਨੂੰ ਐਡ ਕਰ ਲਿਆ ਜਾਵੇ।

**ਮਾਨਯੋਗ ਸਪੀਕਰ :** ਤੁਸੀਂ ਜਮ੍ਹਾਂ ਕਰਕੇ ਮੈਨੂੰ ਦੱਸੋ ਕਿ ਟੋਟਲ ਕਿੰਨਾ ਬਣਿਆ?

**ਵਿੱਤ ਮੰਤਰੀ :** ਟੋਟਲ ਅਮਾਊਂਟ 22 ਕਰੋੜ...

**ਮਾਨਯੋਗ ਸਪੀਕਰ :** ਤੁਸੀਂ ਪਹਿਲਾਂ ਜਮ੍ਹਾਂ ਕਰਕੇ ਮੈਨੂੰ ਟੋਟਲ ਅਮਾਊਂਟ ਦਿਓ। ਨਹੀਂ ਤਾਂ ਮੁੜ ਕੇ ਪ੍ਰਾਬਲਮ ਹੋ ਜਾਵੇਗੀ।(ਵਿਘਨ...) ਇਕ ਵਾਰ ਸੈਂਟਰ ਵਿੱਚ ਵੀ ਇਕ ਗ੍ਰਾਂਟ ਇਸੇ ਤਰ੍ਹਾਂ ਰਹਿ ਗਈ ਸੀ, ਉਸ ਲਈ ਮੈਨੂੰ ਮੁੜ ਕੇ ਸਾਰਾ ਪ੍ਰੋਸੀਜਰ ਕਰਨਾ ਪਿਆ ਸੀ।(ਵਿਘਨ....) ਇੱਕ ਮਿੰਟ ਜੀ, ਕੋਈ ਗੱਲ ਨਹੀਂ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਹਿਸਾਬ-ਕਿਤਾਬ ਦਾ ਮਾਮਲਾ ਹੈ ਕਿਤੇ ਗਲਤੀ ਨਾ ਹੋ ਜਾਵੇ।

**ਮਾਨਯੋਗ ਸਪੀਕਰ :** ਨਹੀਂ ਜੀ। ਫੇਰ ਪ੍ਰਾਬਲਮ ਖੜ੍ਹੀ ਹੋ ਜਾਂਦੀ ਹੈ। (ਵਿਘਨ...)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਇਹ 4,54,86000 ਬਣ ਗਿਆ।

**ਮਾਨਯੋਗ ਸਪੀਕਰ :** ਇਕ ਮਿੰਟ ਜੀ। ਇਹ ਕਮੇਟੀ ਦੀ ਰਿਪੋਰਟ ਵਿੱਚ ਵੀ ਆਉਣੀ ਹੈ।

**ਵਿੱਤ ਮੰਤਰੀ :** ਸਪੀਕਰ ਸਾਹਿਬ, ਵੋਟਿਡ ਵਿੱਚ ਜਿਹੜਾ 19,10,38,000 ਹੈ, ਇਸ ਵਿੱਚ ਦੋ ਕਰੋੜ ਐਡ ਕਰਕੇ 21,10,38,000 ਹੋ ਜਾਵੇਗਾ। ਜਿਹੜਾ ਚਾਰਜ਼ਡ ਹੈੱਡ ਹੈ, ਇਸ ਦੇ 1,42,48,000 ਵਿੱਚ ਦੋ ਕਰੋੜ ਐਡ ਹੋ ਕੇ 3 ਕਰੋੜ 42 ਲੱਖ 48 ਹਜ਼ਾਰ ਹੋ ਜਾਣਾ ਹੈ।

**ਮਾਨਯੋਗ ਸਪੀਕਰ :** ਜੇ ਗਲਤ ਪਾਸ ਹੋ ਗਈ ਤਾਂ ਪ੍ਰਾਬਲਮ ਖੜ੍ਹੀ ਹੋ ਜਾਵੇਗੀ।

**ਸਰਦਾਰ ਅਜੀਤ ਇੰਦਰ ਮੋਫਰ :** ਇਸ ਨੂੰ ਪੈਂਡਿੰਗ ਕਰ ਲਉ ਜੀ।

**ਮਾਨਯੋਗ ਸਪੀਕਰ :** ਪੈਂਡਿੰਗ ਨਹੀਂ ਹੋ ਸਕਦੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਸਰਕਾਰ ਤਿਆਰੀ ਨਾਲ ਨਹੀਂ ਆਉਂਦੀ। ਸਰਕਾਰ ਤਿਆਰੀ ਨਾਲ ਆਇਆ ਕਰੇ। ਇੱਥੇ ਬੈਠੇ ਜਮ੍ਹਾਂ-ਤਕਸੀਮਾਂ ਕੀ ਦੇਈ ਜਾਂਦੇ ਹਨ?

**ਮਾਨਯੋਗ ਸਪੀਕਰ :** ਪਲੀਜ਼, ਬੈਠ ਜਾਉ। ਕੁਰੈਕਸ਼ਨ ਕਰ ਲੈਣ ਦਿਉ। ਕੋਈ ਐਸੀ ਗੱਲ ਨਹੀਂ। ਗਲਤ ਪਾਸ ਕਰਨ ਨਾਲੋਂ ਕੁਰੈਕਸ਼ਨ ਕਰਨੀ ਠੀਕ ਹੈ। ਜੇ ਗਲਤ ਪਾਸ ਹੋ ਜਾਵੇ ਤਾਂ ਫਿਰ ? (ਵਿਘਨ)(ਸ਼ੋਰ)

**ਵਿੱਤ ਮੰਤਰੀ :** ਸਪੀਕਰ ਸਾਹਿਬ, ਮੈਂ ਫਾਈਨਲ ਦੱਸ ਦਿੰਦਾ ਹਾਂ ਜੀ। ਡਿਮਾਂਡ ਨੰ. 13 ਵਿੱਚ ਦੋ ਕਰੋੜ ਐਡ ਕਰਕੇ ਵੋਟਿਡ ਅਮਾਊਂਟ 21 ਕਰੋੜ 10 ਲੱਖ 38 ਹਜ਼ਾਰ ਹੈ ਅਤੇ ਜਿਹੜਾ ਗਰੈਂਡ ਟੋਟਲ ਹੈ, ਉਹ 5674 ਕਰੋੜ, 33 ਲੱਖ, 8 ਹਜ਼ਾਰ ਹੋ ਜਾਵੇਗਾ।

**ਮਾਨਯੋਗ ਸਪੀਕਰ :** ਦੋ ਦੀ ਜਗ੍ਹਾ ਚਾਰ ਪਵੇਗਾ।

**ਮਾਨਯੋਗ ਸਪੀਕਰ :** ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਸਾਰੀਆਂ ਮੰਗਾਂ ਇਕੱਠੀਆਂ ਹੀ ਸਮੇਤ ਮੰਗ ਨੰ: 13 (ਸੋਧੇ ਅਨੁਸਾਰ) ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ: ਹਾਂ ਜੀ, ਹਾਂ ਜੀ।)

**ਮੰਗ ਨੰ. 1**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 27,47,06,99,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਖੇਤੀਬਾੜੀ ਅਤੇ ਜੰਗਲਾਤ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 2**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 17,90,00,000 ਰੁਪਏ ਅਤੇ ਪੂੰਜੀਗਤ ਲੇਖੇ ਤੇ 3,27,97,000 ਰੁਪਏ ਤੋਂ ਵੱਧ ਨਾ ਹੋਵੇ,31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 3**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 10,49,000 ਰੁਪਏ ਅਤੇ ਪੂੰਜੀਗਤ ਲੇਖੇ ਤੇ 55,92,64,000 ਰੁਪਏ ਤੋਂ ਵੱਧ ਨਾ ਹੋਵੇ,31 ਮਾਰਚ,2016 ਨੂੰ ਖਤਮ ਹੋਣ ਵਾਲੇ ਸਾਲ ਲਈ ਸਹਿਕਾਰਤਾ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 4**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 10,12,93,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ,2016 ਨੂੰ ਖਤਮ ਹੋਣ ਵਾਲੇ ਸਾਲ ਲਈ ਰੱਖਿਆ ਸੇਵਾਵਾਂ ਭਲਾਈ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 5**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 4,02,86,40,000

[ ਮਾਨਯੋਗ ਸਪੀਕਰ ]

ਰੁਪਏ ਅਤੇ ਪੂੰਜੀਗਤ ਲੇਖੇ ਤੇ 1000 ਰੁਪਏ ਤੋਂ ਵੱਧ ਨਾ ਹੋਵੇ,31 ਮਾਰਚ,2016 ਨੂੰ ਖਤਮ ਹੋਣ ਵਾਲੇ ਸਾਲ ਲਈ ਸਿੱਖਿਆ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 6**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 50,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ,2016 ਨੂੰ ਖਤਮ ਹੋਣ ਵਾਲੇ ਸਾਲ ਲਈ ਚੋਣਾਂ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 7**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,23,65,75,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ,2016 ਨੂੰ ਖਤਮ ਹੋਣ ਵਾਲੇ ਸਾਲ ਲਈ ਆਬਕਾਰੀ ਅਤੇ ਕਰ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 8**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 5,000 ਰੁਪਏ ਤੋਂ ਵੱਧ ਨਾ ਹੋਵੇ,31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਵਿੱਤ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 9**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 2,04,13,31,000 ਰੁਪਏ ਅਤੇ ਪੂੰਜੀਗਤ ਲੇਖੇ ਤੇ 90,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਖੁਰਾਕ ਅਤੇ ਸਪਲਾਈਜ਼ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 10**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 11,65,63,000 ਰੁਪਏ ਅਤੇ ਪੂੰਜੀਗਤ ਲੇਖੇ ਤੇ 18,16,80,000 ਰੁਪਏ ਤੋਂ ਵੱਧ ਨਾ

ਹੋਵੇ, 31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਆਮ ਪ੍ਰਸ਼ਾਸਨ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰ. 11

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 3,37,56,18,000 ਰੁਪਏ ਅਤੇ ਪੂੰਜੀਗਤ ਲੇਖੇ ਤੇ 3,82,88,000 ਰੁਪਏ ਤੋਂ ਵੱਧ ਨਾ ਹੋਵੇ,31 ਮਾਰਚ,2016 ਨੂੰ ਖਤਮ ਹੋਣ ਵਾਲੇ ਸਾਲ ਲਈ ਸਿਹਤ ਅਤੇ ਪਰਿਵਾਰ ਭਲਾਈ ਦੇ ਸ਼ਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰ. 12

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,18,04,25,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,04,00,23,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਗ੍ਰਹਿ ਮਾਮਲੇ ਅਤੇ ਨਿਆਂ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰ. 13

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 4,54,86,000+ 2,00,000= 6,54,86,000 (ਸੋਧੇ ਅਨੁਸਾਰ) ਰੁਪਏ ਅਤੇ ਪੂੰਜੀਗਤ ਲੇਖੇ ਤੇ 15,98,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਉਦਯੋਗਾਂ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰ. 14

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,25,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਸੂਚਨਾ ਅਤੇ ਲੋਕ ਸੰਪਰਕ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰ. 15

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,000 ਰੁਪਏ ਅਤੇ

[ ਮਾਨਯੋਗ ਸਪੀਕਰ ]

ਪੂੰਜੀਗਤ ਲੇਖੇ ਤੇ 1,48,54,48,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

### ਮੰਗ ਨੰ. 16

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 4,16,43,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ,2016 ਨੂੰ ਖਤਮ ਹੋਣ ਵਾਲੇ ਸਾਲ ਲਈ ਕਿਰਤ ਅਤੇ ਰੋਜ਼ਗਾਰ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

### ਮੰਗ ਨੰ. 17

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 80,97,55,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,64,49,29,000 ਤੋਂ ਵੱਧ ਨਾ ਹੋਵੇ, 31 ਮਾਰਚ,2016 ਨੂੰ ਖਤਮ ਹੋਣ ਵਾਲੇ ਸਾਲ ਲਈ ਸਥਾਨਕ ਸਰਕਾਰ,ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

### ਮੰਗ ਨੰ. 19

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,39,54,000 ਰੁਪਏ ਅਤੇ ਪੂੰਜੀਗਤ ਲੇਖੇ ਤੇ 3,68,82,000 ਰੁਪਏ ਤੋਂ ਵੱਧ ਨਾ ਹੋਵੇ,31 ਮਾਰਚ,2016 ਨੂੰ ਖਤਮ ਹੋਣ ਵਾਲੇ ਸਾਲ ਲਈ ਯੋਜਨਾਬੰਦੀ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

### ਮੰਗ ਨੰ. 21

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,000 ਰੁਪਏ ਅਤੇ ਪੂੰਜੀਗਤ ਲੇਖੇ ਤੇ 7,000 ਰੁਪਏ ਤੋਂ ਵੱਧ ਨਾ ਹੋਵੇ,31 ਮਾਰਚ,2016 ਨੂੰ ਖਤਮ ਹੋਣ ਵਾਲੇ ਸਾਲ ਲਈ ਲੋਕ ਨਿਰਮਾਣ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

### ਮੰਗ ਨੰ. 22

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,53,24,97,000

ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਮਾਲ ਅਤੇ ਪੁਨਰਵਾਸ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 23**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 4,69,56,93,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 24**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 2,73,18,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,49,00,000 ਰੁਪਏ ਤੋਂ ਤੋਂ ਵੱਧ ਨਾ ਹੋਵੇ, 31 ਮਾਰਚ,2016 ਨੂੰ ਖਤਮ ਹੋਣ ਵਾਲੇ ਸਾਲ ਲਈ ਸਾਇੰਸ, ਤਕਨਾਲੋਜੀ ਅਤੇ ਵਾਤਾਵਰਣ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 25**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 85,62,34,000 ਰੁਪਏ ਅਤੇ ਪੂੰਜੀਗਤ ਲੇਖੇ ਤੇ 5,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਸਮਾਜਿਕ ਸੁਰੱਖਿਆ, ਇਸਤਰੀਆਂ ਅਤੇ ਬੱਚਿਆਂ ਦੀ ਭਲਾਈ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 26**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 3,98,51,000 ਰੁਪਏ ਤੋਂ ਵੱਧ ਨਾ ਹੋਵੇ,31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜ ਵਿਧਾਨ ਮੰਡਲ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

[ ਮਾਨਯੋਗ ਸਪੀਕਰ ]

**ਮੰਗ ਨੰ. 27**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 84,31,08,000 ਰੁਪਏ ਅਤੇ ਪੂੰਜੀਗਤ ਲੇਖੇ ਤੇ 4,000 ਰੁਪਏ ਤੋਂ ਵੱਧ ਨਾ ਹੋਵੇ,31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 28**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 5,67,85,000 ਰੁਪਏ ਅਤੇ ਪੂੰਜੀਗਤ ਲੇਖੇ ਤੇ 28,15,50,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਸੈਰ - ਸਪਾਟਾ ਅਤੇ ਸਭਿਆਚਾਰਕ ਮਾਮਲੇ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 29**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,43,07,34,000 ਰੁਪਏ ਅਤੇ ਪੂੰਜੀਗਤ ਲੇਖੇ ਤੇ 9,58,82,000 ਰੁਪਏ ਤੋਂ ਵੱਧ ਨਾ ਹੋਵੇ,31 ਮਾਰਚ,2016 ਨੂੰ ਖਤਮ ਹੋਣ ਵਾਲੇ ਸਾਲ ਲਈ ਟ੍ਰਾਂਸਪੋਰਟ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

"ਕਿ ਸਾਲ 2015-16 ਲਈ ਪੰਜਾਬ ਸਰਕਾਰ ਦੇ ਖਰਚੇ ਲਈ ਗ੍ਰਾਂਟਾਂ ਲਈ ਅਨੁਪੂਰਕ ਮੰਗਾਂ ਨੰ: 1 ਤੋਂ 12, 13 (ਸੋਧੇ ਅਨੁਸਾਰ),14 ਤੋਂ 17, 19, 21 ਤੋਂ 29 ਜੋ ਮਾਲੀਆ ਪੂੰਜੀਗਤ ਲੇਖੇ ਤੇ 5674 ਕਰੋੜ, 33 ਲੱਖ ਅਤੇ 8 ਹਜ਼ਾਰ ਰੁਪਏ ਤੋਂ ਵੱਧ ਨਾ ਹੋਣ, 31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਵੱਖ ਵੱਖ ਵਿਭਾਗਾਂ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀਆਂ ਜਾਣ।"

**ਮੰਗ ਨੰ. 1**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 27,47,06,99,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ

ਲਈ ਖੇਤੀਬਾੜੀ ਅਤੇ ਜੰਗਲਾਤ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

### ਮੰਗ ਨੰ. 2

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 17,90,00,000 ਰੁਪਏ ਅਤੇ ਪੂੰਜੀਗਤ ਲੇਖੇ ਤੇ 3,27,97,000 ਰੁਪਏ ਤੋਂ ਵੱਧ ਨਾ ਹੋਵੇ,31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

### ਮੰਗ ਨੰ. 3

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 10,49,000 ਰੁਪਏ ਅਤੇ ਪੂੰਜੀਗਤ ਲੇਖੇ ਤੇ 55,92,64,000 ਰੁਪਏ ਤੋਂ ਵੱਧ ਨਾ ਹੋਵੇ,31 ਮਾਰਚ,2016 ਨੂੰ ਖਤਮ ਹੋਣ ਵਾਲੇ ਸਾਲ ਲਈ ਸਹਿਕਾਰਤਾ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

### ਮੰਗ ਨੰ. 4

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 10,12,93,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਰੱਖਿਆ ਸੇਵਾਵਾਂ ਭਲਾਈ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

### ਮੰਗ ਨੰ. 5

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 4,02,86,40,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ,2016 ਨੂੰ ਖਤਮ ਹੋਣ ਵਾਲੇ ਸਾਲ ਲਈ ਸਿੱਖਿਆ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

### ਮੰਗ ਨੰ. 6

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 50,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ,2016 ਨੂੰ ਖਤਮ ਹੋਣ ਵਾਲੇ ਸਾਲ ਲਈ ਚੋਣਾਂ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ

[ ਮਾਨਯੋਗ ਸਪੀਕਰ ]

ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 7**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,23,65,75,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ,2016 ਨੂੰ ਖਤਮ ਹੋਣ ਵਾਲੇ ਸਾਲ ਲਈ ਆਬਕਾਰੀ ਅਤੇ ਕਰ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 8**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 5,000 ਰੁਪਏ ਤੋਂ ਵੱਧ ਨਾ ਹੋਵੇ,31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਵਿੱਤ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 9**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 2,04,13,31,000 ਰੁਪਏ ਅਤੇ ਪੂੰਜੀਗਤ ਲੇਖੇ ਤੇ 90,000 ਰੁਪਏ ਤੋਂ ਵੱਧ ਨਾ ਹੋਵੇ,31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਖੁਰਾਕ ਅਤੇ ਸਪਲਾਈਜ਼ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 10**

ਕਿ ਇਕ ਅਨੁਪੂਰਕ ਰਕਮ਼ ਜੋ ਮਾਲੀਆ ਲੇਖੇ ਤੇ 11,65,63,000 ਰੁਪਏ ਅਤੇ ਪੂੰਜੀਗਤ ਲੇਖੇ ਤੇ 18,16,80,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਆਮ ਪ੍ਰਸ਼ਾਸਨ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 11**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 3,37,56,18,000 ਰੁਪਏ ਅਤੇ ਪੂੰਜੀਗਤ ਲੇਖੇ ਤੇ 3,82,88,000 ਰੁਪਏ ਤੋਂ ਵੱਧ ਨਾ ਹੋਵੇ, 31

ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਸਿਹਤ ਅਤੇ ਪਰਿਵਾਰ ਭਲਾਈ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 12**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,18,04,25,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,04,00,23,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਗ੍ਰਹਿ ਮਾਮਲੇ ਅਤੇ ਨਿਆਂ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 13**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 4,54,86,000+ 2,00,00,000= 6,54,86,000 (ਸੋਧੇ ਅਨੁਸਾਰ) ਰੁਪਏ ਅਤੇ ਪੂੰਜੀਗਤ ਲੇਖੇ ਤੇ 15,98,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਉਦਯੋਗਾਂ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 14**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,25,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਸੂਚਨਾ ਅਤੇ ਲੋਕ ਸੰਪਰਕ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 15**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,48,54,48,000 ਰੁਪਏ ਤੋਂ ਵੱਧ ਨਾ ਹੋਵੇ,31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 16**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 4,16,43,000

[ ਮਾਨਯੋਗ ਸਪੀਕਰ ]

ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਕਿਰਤ ਅਤੇ ਰੋਜ਼ਗਾਰ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 17**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 80,97,55,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,64,49,29,000 ਤੋਂ ਵੱਧ ਨਾ ਹੋਵੇ, 31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਸਥਾਨਕ ਸਰਕਾਰ,ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 19**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,39,54,000 ਰੁਪਏ ਅਤੇ ਪੂੰਜੀਗਤ ਲੇਖੇ ਤੇ 3,68,82,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਯੋਜਨਾਬੰਦੀ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 21**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,000 ਰੁਪਏ ਅਤੇ ਪੂੰਜੀਗਤ ਲੇਖੇ ਤੇ 7,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਲੋਕ ਨਿਰਮਾਣ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 22**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,53,24,97,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਮਾਲ ਅਤੇ ਪੁਨਰਵਾਸ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 23**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 4,69,56,93,000

ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰ. 24

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 2,73,18,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,49,00,000 ਰੁਪਏ ਤੋਂ ਤੋਂ ਵੱਧ ਨਾ ਹੋਵੇ, 31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਸਾਇੰਸ, ਤਕਨਾਲੋਜੀ ਅਤੇ ਵਾਤਾਵਰਣ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰ. 25

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 85,62,34,000 ਰੁਪਏ ਅਤੇ ਪੂੰਜੀਗਤ ਲੇਖੇ ਤੇ 5,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਸਮਾਜਿਕ ਸੁਰੱਖਿਆ, ਇਸਤਰੀਆਂ ਅਤੇ ਬੱਚਿਆਂ ਦੀ ਭਲਾਈ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰ. 26

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 3,98,51,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜ ਵਿਧਾਨ ਮੰਡਲ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

## ਮੰਗ ਨੰ. 27

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 84,31,08,000 ਰੁਪਏ ਅਤੇ ਪੂੰਜੀਗਤ ਲੇਖੇ ਤੇ 4,000 ਰੁਪਏ ਤੋਂ ਵੱਧ ਨਾ ਹੋਵੇ,31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 28**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 5,67,85,000 ਰੁਪਏ ਅਤੇ ਪੂੰਜੀਗਤ ਲੇਖੇ ਤੇ 28,15,50,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ,2016 ਨੂੰ ਖਤਮ ਹੋਣ ਵਾਲੇ ਸਾਲ ਲਈ ਸੈਰ - ਸਪਾਟਾ ਅਤੇ ਸਭਿਆਚਾਰਕ ਮਾਮਲੇ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ. 29**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,43,07,34,000 ਰੁਪਏ ਅਤੇ ਪੂੰਜੀਗਤ ਲੇਖੇ ਤੇ 9,58,82,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2016 ਨੂੰ ਖਤਮ ਹੋਣ ਵਾਲੇ ਸਾਲ ਲਈ ਟ੍ਰਾਂਸਪੋਰਟ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

***ਪ੍ਰਸਤਾਵ (ਸੋਧੇ ਅਨੁਸਾਰ) ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

---

## THE PUNJAB APPROPRIATION BILL, 2016

**ਮਾਨਯੋਗ ਸਪੀਕਰ :** ਵਿੱਤ ਮੰਤਰੀ ਜੀ ਹੁਣ ਪੰਜਾਬ ਐਪਰੋਪਰੀਏਸ਼ਨ ਬਿਲ, 2016 ਪੇਸ਼ ਕਰਨਗੇ।

**ਵਿੱਤ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ) :** ਸ਼੍ਰੀਮਾਨ ਜੀ, ਮੈਂ ਪੰਜਾਬ ਐਪਰੋਪਰੀਏਸ਼ਨ ਬਿਲ, 2016 ਪੇਸ਼ ਕਰਦਾ ਹਾਂ ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਐਪਰੋਪਰੀਏਸ਼ਨ ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਐਪਰੋਪਰੀਏਸ਼ਨ ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਐਪਰੋਪਰੀਏਸ਼ਨ ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ਾਂ 2 ਤੋਂ 4**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 4 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 4 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸ਼ਡਿਊਲ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸ਼ਡਿਊਲ ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਵਿੱਤ ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਕਰਨਗੇ।

**ਵਿੱਤ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ) :** ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਐਪਰੋਪਰੀਏਸ਼ਨ ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਐਪਰੋਪਰੀਏਸ਼ਨ ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਐਪਰੋਪਰੀਏਸ਼ਨ ਬਿਲ, 2016 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।*

---

## RESUMPTION OF MOTION OF THANKS AND DISCUSSION ON GOVERNOR'S ADDRESS

**ਮਾਨਯੋਗ ਸਪੀਕਰ :** ਹਾਂ ਜੀ, ਚੰਨੀ ਸਾਹਿਬ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਤੁਸੀਂ ਮੇਰੀ ਅਮੈਂਡਮੈਂਟ ਤੇ ਇਕ ਰੂਲਿੰਗ ਦਿੱਤੀ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੇਰੇ ਕੋਲ ਤੁਹਾਡੇ ਦਫ਼ਤਰ ਵਲੋਂ ਰਿਸੀਵਡ ਚਿੱਠੀ ਹੈ। ਜਿਹੜੇ ਇਸ ਦੇ ਕੰਟੈਂਟਸ ਹਨ, ਉਹ ਮੈਂ ਤੁਹਾਨੂੰ ਦੱਸ ਦਿੰਦਾ ਹਾਂ।

**ਮਾਨਯੋਗ ਸਪੀਕਰ :** ਮੈਂ ਉਹ ਸਾਰੇ ਪੜ੍ਹੇ ਹਨ ਜਿਹੜਾ ਰਿਜੈਕਟ ਹੋ ਚੁੱਕਾ ਹੈ, you can't read out.

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਤੁਸੀਂ ਰਿਜੈਕਟ ਕਰ ਦਿੱਤਾ, ਇਹ ਠੀਕ ਹੈ।

**ਮਾਨਯੋਗ ਸਪੀਕਰ :** ਨਹੀਂ, you can't read here.

**ਸਰਦਾਰ ਚਰਨਜੀਤ ਸਿੰਘ ਚੰਨੀ :** ਠੀਕ ਹੈ ਜੀ, ਮੈਂ ਨਹੀਂ ਪੜ੍ਹਦਾ ਪਰ ਅੱਜ ਜਦੋਂ ਬਿਲ ਆਇਆ ਸੀ, ਉਸ ਸਮੇਂ ਮੈਂ ਕਿਹਾ ਸੀ ਕਿ ਅਸੀਂ ਮੰਗ ਕੀਤੀ ਸੀ ਕਿ ਜ਼ਮੀਨਾਂ ਕਿਸਾਨਾਂ ਨੂੰ ਵਾਪਸ ਕਰ ਦਿੱਤੀਆਂ ਜਾਣ। ** **

**ਮਾਨਯੋਗ ਸਪੀਕਰ :** ਮੈਂ ਕਿਹਾ ਕਿ ਜਿਹੜੀ ਤੁਹਾਡੀ ਅਮੈਂਡਮੈਂਟ 8 ਤਾਰੀਖ ਨੂੰ ਆਈ ਸੀ, ਉਸ ਵਿੱਚ ਇਹ ਵਰਡਿੰਗ ਨਹੀਂ ਸੀ ਪਰ ਜਿਹੜੀ ਤੁਸੀਂ 10 ਤਾਰੀਖ ਨੂੰ ਦਿੱਤੀ ਹੈ, ਉਸ ਵਿੱਚ ਹੋਵੇਗਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ** **

**ਮਾਨਯੋਗ ਸਪੀਕਰ :** ਨਹੀਂ ਜੀ, ਮੈਂ ਇਹ ਕਿਤੇ ਨਹੀਂ ਕਿਹਾ । ਮੈਂ ਕਿਹਾ ਕਿ ਜਿਹੜੀ ਅਮੈਂਡਮੈਂਟ ਤੁਸੀਂ 8 ਤਾਰੀਖ ਨੂੰ ਦਿੱਤੀ ਸੀ, ਉਸ ਵਿੱਚ ਇਹ ਵਰਡਿੰਗ ਨਹੀਂ ਸੀ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ 8 ਤਾਰੀਖ ਨੂੰ ਕੋਈ ਅਮੈਂਡਮੈਂਟ ਹੀ ਨਹੀਂ ਦਿੱਤੀ ਜੀ। ਮੈਂ ਅਮੈਂਡਮੈਂਟ ਹੀ ਸਾਰੇ ਸੈਸ਼ਨ ਵਿੱਚ ਇਕ ਦਿੱਤੀ ਹੈ।

**ਮਾਨਯੋਗ ਸਪੀਕਰ :** ਜਿਹੜੀ ਤੁਸੀਂ 10 ਤਾਰੀਖ ਨੂੰ ਅਮੈਂਡਮੈਂਟ ਦਿੱਤੀ ਹੈ, ਉਸ ਵਿੱਚ ਇਹ ਵਰਡਿੰਗ ਹੈ ਸੀ। ਲੇਕਿਨ ਮੈਂ 8 ਤਾਰੀਖ ਵਾਲੀ ਅਤੇ 10 ਤਾਰੀਖ ਵਾਲੀ ਦੋਵੇਂ ਰਿਜੈਕਟ ਕੀਤੀਆਂ ਹਨ। 10 ਤਾਰੀਖ ਵਾਲੀ ਅਮੈਂਡਮੈਂਟ ਦੇ ਅਖੀਰ ਵਿੱਚ ਹੈ ਪਰ ਪਹਿਲਾਂ ਨਹੀਂ ਸੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ** **

**ਮਾਨਯੋਗ ਸਪੀਕਰ :** ਨਹੀਂ ਜੀ। ਗੱਲ ਸੁਣੋ, ਤੁਸੀਂ ਰਿਕਾਰਡ ਕਢਵਾ ਕੇ ਦੇਖ ਸਕਦੇ ਹੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ** ** ਮੈਂ ਤੁਹਾਡਾ ਸਤਿਕਾਰ ਕਰਦਾ ਹਾਂ। ** ** ਮੈਂ ਤੁਹਾਡਾ ਧੰਨਵਾਦੀ ਹਾਂ।

---

** ** Expunged as ordered by the Chair.

**ਮਾਨਯੋਗ ਸਪੀਕਰ :** ਹੁਣ ਮੇਰੀ ਇਕ ਬੇਨਤੀ ਹੈ ਕਿ ਇਸ ਬਹਿਸ ਤੇ ਸ਼੍ਰੋਮਣੀ ਅਕਾਲੀ ਦਲ ਕੋਲ 1 ਘੰਟਾ 1 ਮਿੰਟ ਦਾ ਸਮਾਂ ਹੈ, ਬੀ.ਜੇ.ਪੀ. ਕੋਲ 21 ਮਿੰਟ, ਕਾਂਗਰਸ ਪਾਰਟੀ ਕੋਲ 1 ਘੰਟਾ 43 ਮਿੰਟ ਅਤੇ ਅਜ਼ਾਦ ਮੈਂਬਰਾਂ ਕੋਲ 9 ਮਿੰਟ ਹਨ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੇਰੀ ਇਕ ਬੇਨਤੀ ਹੈ ਕਿ ਤੁਸੀਂ ਬੀ.ਏ.ਸੀ. ਦੀ ਮੀਟਿੰਗ ਵਿੱਚ ਇਕ ਫੈਸਲਾ ਕੀਤਾ ਸੀ ਕਿ ਸਮਾਂ ਵਧਾਵਾਂਗੇ।

**ਮਾਨਯੋਗ ਸਪੀਕਰ :** ਜਦੋਂ ਤੱਕ ਕਨਕਲੂਡ ਨਹੀਂ ਹੁੰਦਾ, ਆਪਾਂ ਡਿਸਕਸ਼ਨ ਕਰ ਸਕਦੇ ਹਾਂ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੇਰੀ ਬੇਨਤੀ ਹੈ ਕਿ ਜਿੰਨਾ ਵੀ ਸਮਾਂ ਵਧੇਗਾ, ਉਸ ਮੁਤਾਬਕ ਸਾਡਾ ਸ਼ੇਅਰ ਸਾਨੂੰ ਦਿੱਤਾ ਜਾਵੇ ਜੀ।

**ਮਾਨਯੋਗ ਸਪੀਕਰ :** ਜਦੋਂ ਤੁਹਾਡੇ ਮੈਂਬਰ ਬੋਲਣਗੇ ਤਾਂ ਉਸ ਹਿਸਾਬ ਨਾਲ ਸ਼ੇਅਰ ਕਰਾਂਗੇ।

**ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ (ਸ਼੍ਰੀ ਨਰਿੰਦਰ ਕੁਮਾਰ ਸ਼ਰਮਾ) :** ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਰਾਜਪਾਲ ਜੀ ਦੇ ਭਾਸ਼ਣ ਤੇ ਧੰਨਵਾਦ ਕਰਨ ਦਾ ਮੌਕਾ ਦਿੱਤਾ ਹੈ। ਮਾਨਯੋਗ ਰਾਜਪਾਲ ਜੀ ਨੇ ਪਿਛਲੇ 9 ਸਾਲਾਂ ਦੀ ਸਾਡੀ ਸਰਕਾਰ ਦੀ ਕਾਰਗੁਜ਼ਾਰੀ ਤੇ ਪੂਰਾ ਚਾਨਣਾ ਪਾਇਆ। ਪਿਛਲੇ 9 ਸਾਲਾਂ ਦੌਰਾਨ ਸਾਡੀ ਸਰਕਾਰ ਨੇ ਬੁਨਿਆਦੀ ਢਾਂਚਾ, ਬਿਜਲੀ, ਪਾਣੀ, ਏਅਰ ਕੁਨੈਕਟੀਵਿਟੀ, ਪ੍ਰਬੰਧਕੀ ਸੁਧਾਰ, ਸਿਹਤ ਅਤੇ ਸਿੱਖਿਆ ਦੇ ਖੇਤਰ ਵਿੱਚ ਜਿਥੇ ਲਾਜਵਾਬ ਕੰਮ ਕੀਤਾ, ਉਥੇ ਮੈਂ ਮਹਿਸੂਸ ਕਰਦਾ ਹਾਂ ਕਿ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਦੀ ਸਭ ਤੋਂ ਵੱਡੀ ਪ੍ਰਾਪਤੀ, ਸਭ ਤੋਂ ਵੱਡੀ ਦੇਣ ਇਹ ਹੈ ਕਿ ਉਨ੍ਹਾਂ ਨੇ ਪੰਜਾਬ ਅੰਦਰ ਇੱਕ ਭਾਈਚਾਰਕ ਮਾਹੌਲ ਪੈਦਾ ਕੀਤਾ ਹੈ ਅਤੇ ਪੰਜਾਬ ਵਿੱਚ ਸ਼ਾਂਤੀ ਰਹੀ, ਬਾਵਜੂਦ ਇਸ ਦੇ ਕਿ ਸਾਡੀਆਂ ਵਿਰੋਧੀ ਪਾਰਟੀਆਂ ਨੇ ਪੰਜਾਬ ਦਾ ਮਾਹੌਲ ਖਰਾਬ ਕਰਨ ਵਾਸਤੇ ਅੱਡੀ ਚੋਟੀ ਦਾ ਜ਼ੋਰ ਲਗਾਇਆ। ਪਿੱਛੇ ਜਿਹੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਦੀਆਂ ਜੋ ਦੁਰਘਟਨਾਵਾਂ ਹੋਈਆਂ, ਉਨ੍ਹਾਂ ਪਿੱਛੇ ਵੀ ਅਤੇ ਉਸ ਤੋਂ ਬਾਅਦ ਵੀ ਜੋ ਘਟਨਾਵਾਂ ਹੋਈਆਂ, ਉਨ੍ਹਾਂ ਵਿੱਚ ਵੀ ਵਿਰੋਧੀ ਪਾਰਟੀਆਂ ਨੇ ਪੰਜਾਬ ਦਾ ਮਾਹੌਲ ਖਰਾਬ ਕਰਨ

ਲਈ ਅੱਡੀ ਚੋਟੀ ਦਾ ਜ਼ੋਰ ਲਗਾਇਆ। ਜਿਵੇਂ ਸਰਬੱਤ ਖਾਲਸੇ ਦਾ ਏਜੰਡਾ ਕਾਂਗਰਸ ਵੱਲੋਂ ਡਿਕਟੇਟ ਕੀਤਾ ਗਿਆ ਅਤੇ ਸਰਬੱਤ ਖਾਲਸੇ ਦੇ ਮੰਚ ਤੇ ਖਾਲਿਸਤਾਨ ਦੇ ਹੱਕ ਵਿੱਚ ਨਾਅਰੇ ਲਗਾਏ ਗਏ ਔਰ ਇੱਕ ਹੋਰ ਪਾਰਟੀ ਨੇ ਸੋਸ਼ਲ ਮੀਡੀਆ ਤੇ ਪ੍ਰਚਾਰ ਕਰਕੇ ਪੰਜਾਬ ਦਾ ਮਾਹੌਲ ਖਰਾਬ ਕਰਨ ਵਿੱਚ ਕੋਈ ਕਸਰ ਬਾਕੀ ਨਹੀਂ ਛੱਡੀ। ਮੈਂ ਧੰਨਵਾਦੀ ਹਾਂ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਦਾ.....

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ** **(ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਅਜੇ ਉਨ੍ਹਾਂ ਨੇ ਸ਼ੁਰੂ ਹੀ ਕੀਤਾ ਹੈ। This is no point of order. You are wasting your time. Please sit down. No...No. (ਵਿਘਨ)(ਸ਼ੋਰ)

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ :** ਮੈਨੂੰ ਬੋਲ ਲੈਣ ਦਿਓ ਜੀ। ਮੈਂ ਨਾਂ ਨਹੀਂ ਲੈਣਾ ਚਾਹੁੰਦਾ ਜੀ। ਇਨ੍ਹਾਂ ਦੇ ਐਮ.ਐਲ.ਏ ** ** ਬੈਠੇ ਹਨ। ਇਨ੍ਹਾਂ ਦੇ ਲੀਡਰ ** ** ਏਜੰਡਾ ਡਿਕਟੇਟ ਕਰਦੇ ਹਨ, ਖਾਲਿਸਤਾਨ ਦੇ ਹੱਕ ਵਿੱਚ ਨਾਅਰੇ ਲਗਾਉਂਦੇ ਹਨ। ਮੈਂ ਧੰਨਵਾਦੀ ਹਾਂ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਦਾ, ਜਿਨ੍ਹਾਂ ਨੇ ਪੰਜਾਬ ਦੇ ਮਾਹੌਲ ਨੂੰ ਸਾਂਭ ਕੇ ਰੱਖਿਆ ਹੈ।

**ਮਾਨਯੋਗ ਸਪੀਕਰ :** ਜਿਹੜੇ ਹਾਊਸ ਵਿੱਚ ਇਸ ਵੇਲੇ ਹਾਜ਼ਰ ਨਹੀਂ ਹਨ, ਉਨ੍ਹਾਂ ਦੇ ਨਾਂ ਕੱਟ ਦਿੱਤੇ ਜਾਣ। (ਵਿਘਨ)(ਸ਼ੋਰ)

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ :** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਕਰਨ ਵਾਲਿਆਂ ਲਈ ਸਖਤ ਕਾਨੂੰਨ ਵੀ ਬਣਾਏ ਗਏ ਹਨ ਅਤੇ 10 ਸਾਲ ਦੀ ਸਜ਼ਾ ਦੇਣ ਲਈ ਕਾਨੂੰਨ ਵਿੱਚ ਪ੍ਰਾਵਧਾਨ ਕੀਤਾ।

**ਰਾਣਾ ਗੁਰਜੀਤ ਸਿੰਘ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ:** ਇੱਕ ਮਿੰਟ ਸ਼ਰਮਾ ਜੀ, ਮੈਨੂੰ ਇਨ੍ਹਾਂ ਦੀ ਗੱਲ ਸੁਣ ਲੈਣ ਦਿਓ।

**ਰਾਣਾ ਗੁਰਜੀਤ ਸਿੰਘ :** ਗੱਲ ਇਹ ਹੈ ਕਿ ਪਹਿਲਾਂ ਤਾਂ ** ** ਦਾ ਨਾਂ ਨਹੀਂ ਲੈਣਾ ਚਾਹੀਦਾ ਸੀ। ਚਲੋ, ਜੇਕਰ ਲੈ ਹੀ ਦਿੱਤਾ ਹੈ ਤਾਂ ਕਲੈਰੀਫਾਈ ਕਰਨ ਦਾ ਮੇਰਾ ਹੱਕ ਬਣਦਾ ਹੈ।

---

** ** Expunged as ordered by the Chair.

**ਮਾਨਯੋਗ ਸਪੀਕਰ :** ਮੈਂ ਕਿਹਾ ਜੀ ਕਿ ਸਾਰੇ ਨਾਮ ਕਟਾ ਦਿੱਤੇ ਗਏ ਹਨ।

**ਰਾਣਾ ਗੁਰਜੀਤ ਸਿੰਘ :** ** ** (ਵਿਘਨ... ਸ਼ੋਰ)

**Mr. Speaker :** Please sit down. Nothing is going to be recorded. Without permission, ਜਿਹੜਾ ਵੀ ਕੋਈ ਬੋਲ ਰਿਹਾ, ਉਸ ਨੂੰ ਕੱਟ ਦਿੱਤਾ ਜਾਵੇ।

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ :** ਤੁਹਾਨੂੰ ਖਡੂਰ ਸਾਹਿਬ ਦੀਆਂ ਚੋਣਾਂ ਤੋਂ ਕੋਈ ਸਬਕ ਨਹੀਂ ਮਿਲਿਆ ਹੈ। ਥੋੜ੍ਹੀ ਬਹੁਤੀ ਤਾਂ ਸ਼ਰਮ ਕਰੋ। ਲੋਕਾਂ ਨੇ ਤੁਹਾਨੂੰ ਜਵਾਬ ਦੇ ਦਿੱਤਾ ਹੈ। ਕੀ ਖਡੂਰ ਸਾਹਿਬ ਦੇ ਲੋਕਾਂ ਨੇ ਤੁਹਾਨੂੰ ਜਵਾਬ ਨਹੀਂ ਦਿੱਤਾ? (ਵਿਘਨ... ਸ਼ੋਰ)

**ਮਾਨਯੋਗ ਸਪੀਕਰ :** ਜਿਹੜਾ ਹਾਊਸ ਵਿੱਚ ਪ੍ਰੈਜ਼ੈਂਟ ਨਹੀਂ ਹੈ, ਉਸ ਦੇ ਨਾਂ ਕੱਟ ਦਿੱਤੇ ਗਏ ਹਨ । Nothing should be recorded. ਜੋ ਮੇਰੀ ਇਜਾਜ਼ਤ ਤੋਂ ਬਗੈਰ ਬੋਲ ਰਿਹਾ ਹੈ, ਉਸ ਨੂੰ ਰਿਕਾਰਡ ਨਾ ਕੀਤਾ ਜਾਵੇ। (ਵਿਘਨ....ਸ਼ੋਰ)

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ :** ਮਾਨਯੋਗ ਰਾਜਪਾਲ ਜੀ ਨੇ ਪੰਜਾਬ ਦੀ ਜਿੱਥੇ ਗੱਲ ਕੀਤੀ, ਉਥੇ ਪੰਜਾਬ ਦੇ ਨਾਲ ਹੋਏ ਧੱਕਿਆਂ ਦਾ ਜ਼ਿਕਰ ਵੀ ਆਪਣੇ ਭਾਸ਼ਣ ਅੰਦਰ ਕੀਤਾ ਹੈ। ਰਾਜਪਾਲ ਜੀ ਨੇ ਪੰਜਾਬ ਦੇ ਵਿੱਚ ਐਸ.ਵਾਈ.ਐਲ. ਨਹਿਰ ਜਾਂ ਪਾਣੀਆਂ ਦਾ ਜੋ ਧੱਕਾ ਹੋਇਆ, ਉਸ ਬਾਰੇ ਵੀ ਚਿੰਤਾ ਪ੍ਰਗਟ ਕੀਤੀ। ਮਾਨਯੋਗ ਸੀ.ਐਮ. ਸਾਹਿਬ ਨੇ ਵੀ ਡੇਟ ਵਾਈਜ਼ ਪੂਰੇ ਵੇਰਵੇ ਦੇ ਕੇ ਇਹ ਪਰੂਵ ਕੀਤਾ ਹੈ ਕਿ ਕਾਂਗਰਸ ਪਾਰਟੀ ਪੰਜਾਬ ਵਿਰੋਧੀ ਪਾਰਟੀ ਹੈ ਅਤੇ ਪੰਜਾਬ ਦਾ ਪਾਣੀ ਦੂਜੀਆਂ ਸਟੇਟਾਂ ਨੂੰ ਨਾ ਦੇਣ ਵਾਸਤੇ ਸਿਰਫ ਇਨ੍ਹਾਂ ਦਾ ਰੌਲਾ ਹੀ ਹੈ। ਪੰਜਾਬ ਬਾਰੇ ਸਮੇਂ ਸਮੇਂ ਤੇ ਸੈਂਟਰ ਅਤੇ ਪੰਜਾਬ ਵਿੱਚ ਬਣੀਆਂ ਕਾਂਗਰਸ ਦੀਆਂ ਸਰਕਾਰਾਂ ਨੇ ਹਮੇਸ਼ਾ ਧੱਕਾ ਹੀ ਕੀਤਾ ਹੈ। ਇੱਥੋਂ ਤੱਕ ਕਿ ਉਨ੍ਹਾਂ ਨੇ ਪੰਜਾਬ ਦਾ ਪਾਣੀ Non riparian States ਨੂੰ ਦੇ ਕੇ ਪੰਜਾਬ ਨਾਲ ਬਹੁਤ ਵੱਡਾ ਧੱਕਾ ਕੀਤਾ। ਉਸ ਦਿਨ ਮਾਨਯੋਗ ਸੀ. ਐਮ. ਸਾਹਿਬ ਨੇ ਜਦੋਂ ਰੈਜ਼ੋਲਿਊਸ਼ਨ ਮੂਵ ਕੀਤਾ, ਮੈਂ

** Expunged as ordered by the Chair.

ਅਰਾਮ ਨਾਲ ਬੈਠ ਕੇ ਦੇਖ ਰਿਹਾ ਸੀ ਕਿ ਸੀ.ਐਮ. ਸਾਹਿਬ ਪੰਜਾਬ ਦੇ ਹੱਕਾਂ ਵਾਸਤੇ ਰੈਜ਼ੋਲਿਊਸ਼ਨ ਮੂਵ ਕਰਨਾ ਚਾਹੁੰਦੇ ਸਨ। ਸਾਡੇ ਮਾਨਯੋਗ ਲੀਡਰ ਆਫ ਦੀ ਆਪੋਜ਼ੀਸ਼ਨ ਅਤੇ ਐਮ.ਐਲ.ਏ. ਸਾਹਿਬਾਨ ਵਾਰ-ਵਾਰ ਇੱਕ ਗੱਲ ਕਰ ਰਹੇ ਸਨ ਕਿ ਅਸੀਂ ਮੁੱਖ ਮੰਤਰੀ ਸਾਹਿਬ ਨੂੰ ਸੁਣਨਾ ਚਾਹੁੰਦੇ ਹਾਂ, ਉਨ੍ਹਾਂ ਦੀ ਗੱਲ ਸੁਣਨਾ ਚਾਹੁੰਦੇ ਹਾਂ। ਫਿਰ ਕਹਾਣੀ ਕਿਹੜੀ ਸੀ? ਸੀ.ਐਮ. ਸਾਹਿਬ ਨੂੰ ਇਹ ਸੁਣਨਾ ਚਾਹੁੰਦੇ ਸਨ ਪਰ ਇਹ ਨਹੀਂ ਚਾਹੁੰਦੇ ਸਨ ਕਿ ਜਿਹੜਾ ਰੈਜ਼ੋਲਿਊਸ਼ਨ ਸੀ.ਐਮ. ਸਾਹਿਬ ਵਿਧਾਨ ਸਭਾ ਵਿੱਚ ਲੈ ਕੇ ਆ ਰਹੇ ਹਨ, ਉਹ ਰੈਜ਼ੋਲਿਊਸ਼ਨ ਮੂਵਰ ਹੋਣ। ਵਾਰ-ਵਾਰ ਕਦੇ ਲੀਡਰ ਆਫ ਦੀ ਆਪੋਜ਼ੀਸ਼ਨ ਥੱਲੇ ਬੈਠ ਜਾਇਆ ਕਰਨ, ਕਦੇ ਉਥੇ ਖੜ੍ਹ ਜਾਇਆ ਕਰਨ। ਜਦੋਂ ਸੀ.ਐਮ. ਸਾਹਿਬ ਰੈਜ਼ੋਲਿਊਸ਼ਨ ਦੀ ਗੱਲ ਕਰਦੇ ਸਨ, ਇਹ ਇਕੱਠੇ ਹੋ ਕੇ ਰੌਲਾ ਪਾਉਂਦੇ ਸਨ। ਇਨ੍ਹਾਂ ਦੀ ਪੂਰੀ ਕੋਸ਼ਿਸ਼ ਸੀ ਕਿ ਇਹ ਰੈਜ਼ੋਲਿਊਸ਼ਨ ਵਿਧਾਨ ਸਭਾ ਵਿੱਚ ਪੇਸ਼ ਨਾ ਹੋ ਸਕੇ। ਦੋ ਵਜੇ ਤੱਕ ਇਨ੍ਹਾਂ ਨੇ ਵਿਧਾਨ ਸਭਾ ਵਿੱਚ ਪੂਰਾ ਕੁਰਲਾਟ ਮਚਾਇਆ। 9 ਸਾਲਾਂ ਵਿੱਚ ਮੇਰਾ ਖਿਆਲ ਹੈ ਕਿ ਪਹਿਲੀ ਵਾਰੀ ਹੋਇਆ ਕਿ ਆਪੋਜ਼ੀਸ਼ਨ ਦੇ ਮੈਂਬਰਾਂ ਨੂੰ ਸਸਪੈਂਡ ਕਰਕੇ ਰੈਜ਼ੋਲਿਊਸ਼ਨ ਪਾਸ ਕਰਨਾ ਪਿਆ।

ਸੋ, ਮੈਂ ਸਮਝਦਾ ਹਾਂ ਕਿ ਜਿਹੜੀ ਵੀ ਉਹ ਕਾਰਵਾਈ ਹੋਈ, ਜਿਹੜੇ ਇਨ੍ਹਾਂ ਦੇ ਦਿੱਲੀ ਵਿਖੇ ਲੀਡਰ ਬੈਠਦੇ ਹਨ, ਉਨ੍ਹਾਂ ਦੀ ਡਾਇਰੈਕਸ਼ਨ ਤੇ ਹੀ ਸੀ । ਸੈਂਟਰ ਤੇ ਪੰਜਾਬ ਸਟੇਟ ਵਿੱਚ ਵੀ ਕਾਂਗਰਸ ਸਰਕਾਰ ਨੇ ਜਿੱਥੇ ਪੰਜਾਬ ਨਾਲ ਧੱਕਾ ਕੀਤਾ ਉਥੇ ਸੀ. ਐਮ. ਸਾਹਿਬ ਦਾ ਰੈਜ਼ੋਲਿਊਸ਼ਨ ਰੋਕਣ ਦੀ ਵੀ ਇਨ੍ਹਾਂ ਦੀ ਚਾਲ ਹੀ ਸੀ । ਮੈਂ ਤਾਂ ਇੱਥੇ ਪਹਿਲੀ ਵਾਰੀ ਵਿਧਾਨ ਸਭਾ ਵਿੱਚ ਚੁਣ ਕੇ ਆਇਆ ਹਾਂ। ਸਾਨੂੰ ਵੀ ਰੂਲਾਂ ਅਤੇ ਕਾਨੂੰਨਾਂ ਦਾ ਪਤਾ ਹੈ। ਸਾਡੇ ਲੀਡਰ ਆਫ ਦਿ ਆਪੋਜ਼ੀਸ਼ਨ ਮੇਰੇ ਵੱਡੇ ਭਰਾ ਹਨ, ਮੇਰੇ ਨਾਲ ਹੀ ਪ੍ਰਧਾਨ ਬਣੇ ਸਨ। ਇਹ ਐਡਵੋਕੇਟ ਵੀ ਹਨ। ਇਨ੍ਹਾਂ ਨੇ ਪਹਿਲੀ ਵਾਰੀ ਦਲੀਲ ਦਿੱਤੀ ਸੀ ਕਿ ਰੈਜ਼ੋਲਿਊਸ਼ਨ ਮੂਵ ਹੋਣ ਤੋਂ ਪਹਿਲਾਂ ਹੀ ਉਸ ਤੇ ਅਮੈਂਡਮੈਂਟ ਹੋ ਸਕਦੀ ਹੈ। ਜਦੋਂ ਤੱਕ ਕੋਈ ਰੈਜ਼ੋਲਿਊਸ਼ਨ ਮੂਵ ਹੀ ਨਹੀਂ ਹੁੰਦਾ, ਉਸ ਤੇ ਅਮੈਂਡਮੈਂਟ ਕਿਸ ਤਰ੍ਹਾਂ ਹੋ ਸਕਦੀ ਹੈ? ਸੈਸ਼ਨ ਦਾ ਦੋ ਵਜੇ ਤੱਕ ਦਾ ਸਮਾਂ ਇਨ੍ਹਾਂ ਨੇ ਵੇਸਟ ਕੀਤਾ। ਮੈਂ ਸਮਝਦਾ ਹਾਂ ਕਿ ਇਹ ਸਮਾਂ ਇਨ੍ਹਾਂ ਦੀ ਨਾਸਮਝੀ ਕਰਕੇ ਵੇਸਟ ਹੋਇਆ ਕਿਉਂਕਿ ਰੈਜ਼ੋਲਿਊਸ਼ਨ ਮੂਵ ਹੋਣ ਤੋਂ

[ ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ ]

ਪਹਿਲਾਂ ਤਾਂ ਕੋਈ ਵੀ ਅਮੈਂਡਮੈਂਟ ਹੋ ਹੀ ਨਹੀਂ ਸਕਦੀ। ਸੋ, ਇਹ ਵੀ ਮੈਂ ਸਮਝਦਾ ਹਾਂ ਕਿ ਇਹ ਪੰਜਾਬ ਦੇ ਲੋਕਾਂ ਨਾਲ ਧੱਕਾ ਹੈ ਕਿਉਂਕਿ ਸੀ.ਐਮ. ਸਾਹਿਬ ਉਸ ਦਿਨ ਪੰਜਾਬ ਦੇ ਲੋਕਾਂ ਦੀ ਗੱਲ ਕਰ ਰਹੇ ਸਨ।

ਮੈਂ ਇਹ ਵੀ ਕਹਿ ਸਕਦਾ ਹਾਂ ਕਿ ਸਾਡੀ ਵਿਰੋਧੀ ਧਿਰ ਨੂੰ 9 ਸਾਲ ਹੋ ਗਏ ਹਨ ਤੇ ਇਹ ਬਿਨਾਂ ਕਿਸੇ ਅੰਕੜਿਆਂ ਦੇ ਅਧਾਰ ਤੇ ਪੰਜਾਬੀਆਂ ਨੂੰ ਬਦਨਾਮ ਕਰਨ ਵਿੱਚ ਲੱਗੀ ਹੋਈ ਹੈ। ਇਨ੍ਹਾਂ ਦਾ ਇੱਕ ਨਾਸਮਝ ਲੀਡਰ ਪੰਜਾਬ ਦੇ ਅੰਦਰ ਝੂਠ ਬੋਲ ਕੇ ਚਲਾ ਗਿਆ ਕਿ ਪੰਜਾਬੀ 70% ਨਸ਼ੇੜੀ ਹਨ। ਸਾਹਮਣੇ ਮੇਰੇ ਭਰਾ ਬੈਠੇ ਹਨ, ਕੀ ਇਹ ਸਾਹਮਣੇ ਬੈਠੇ 70% ਨਸ਼ਾ ਕਰਦੇ ਹਨ। (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ।)

ਇਹ ਦੇਖੋ, ਰਾਜਾ ਸਾਹਿਬ 76% ਤੇ ਪਹੁੰਚ ਗਏ ਹਨ। ਸੋ, ਮੈਂ ਸਮਝਦਾ ਹਾਂ ਕਿ ਇਨ੍ਹਾਂ ਨੇ ਪੰਜਾਬ ਨੂੰ ਬਦਨਾਮ ਕਰਨ ਦੀ ਸਹੁੰ ਖਾ ਲਈ ਹੈ ਜਦੋਂ ਕਿ ਏਮਜ਼ ਦੀ ਰਿਪੋਰਟ ਹੈ ਕਿ ਅੱਧੇ ਪ੍ਰਤੀਸ਼ਤ ਤੋਂ ਥੋੜ੍ਹਾ ਜਿਹਾ ਉਪਰ ਹੀ ਪੰਜਾਬ ਵਿੱਚ ਨਸ਼ਾ ਹੁੰਦਾ ਹੈ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ :** ਤੁਸੀਂ ਬਿਲਕੁਲ ਝੂਠ ਬੋਲ ਕੇ ਗੁੰਮਰਾਹ ਕਰ ਰਹੇ ਹੋ। (ਵਿਘਨ) (ਸ਼ੋਰ) ਰਾਜਾ ਜੀ ਜਦੋਂ ਤੁਸੀਂ ਬੋਲਣਾ ਹੈ, ਉਦੋਂ ਮੈਂ ਵੀ ਤੁਹਾਨੂੰ ਨਹੀਂ ਬੋਲਣ ਦੇਣਾ। ਇਸ ਲਈ ਮੈਨੂੰ ਸੁਣ ਲਉ, ਪਲੀਜ਼।(ਵਿਘਨ) (ਸ਼ੋਰ) ਤੁਸੀਂ ਛੋਟੇ ਭਰਾ ਹੋ। ਮੈਂ ਤਾਂ ਕਦੇ ਰੌਲਾ ਹੀ ਨਹੀਂ ਪਾਉਂਦਾ। (ਸ਼ੋਰ) ਮੈਂ ਫੈਕਟਸ ਤੇ ਬੋਲ ਰਿਹਾ ਹਾਂ । ਤੁਸੀਂ ਝੂਠ ਬੋਲ ਰਹੇ ਹੋ, ਗੱਲ ਤਾਂ ਬੱਸ ਇੰਨੀ ਕੁ ਹੀ ਹੈ। (ਵਿਘਨ) (ਸ਼ੋਰ) ਤੁਸੀਂ ਬਾਅਦ ਵਿੱਚ ਬੋਲ ਲੈਣਾ ।

ਸੋ, ਰਾਜਪਾਲ ਜੀ ਨੇ ਬਾਕਾਇਦਾ ਜ਼ਿਕਰ ਕੀਤਾ ਹੈ ਕਿ ਨਸ਼ਿਆਂ ਦੇ ਖਿਲਾਫ ਸਾਡੀ ਸਰਕਾਰ ਨੇ ਜੋ ਕਾਰਵਾਈ ਕੀਤੀ ਹੈ, ਉਸ ਵਿੱਚ ਅਸੀਂ ਪੂਰੇ

ਹਿੰਦੁਸਤਾਨ ਵਿੱਚ ਪਹਿਲੇ ਨੰਬਰ ਤੇ ਹਾਂ। ਕਨਵਿਕਸ਼ਨ ਰੇਟ ਵੀ 80% ਤੋਂ ਜ਼ਿਆਦਾ ਹੈ। ਮੇਰੇ ਵੀਰ ਇੱਥੇ ਰੌਲਾ ਪਾਉਂਦੇ ਹਨ, ਮੀਡੀਆ ਵਿੱਚ ਰੌਲਾ ਪਾਉਂਦੇ ਹਨ, ਵਿਦੇਸ਼ਾਂ ਵਿੱਚ ਰੌਲਾ ਪਾਉਂਦੇ ਹਨ ਅਤੇ ਦਿੱਲੀ ਵਿੱਚ ਜਾ ਕੇ ਰੌਲਾ ਪਾਉਂਦੇ ਹਨ ਕਿ ਪੰਜਾਬ ਨਸ਼ੇੜੀ ਹੈ ਪਰ ਜਦੋਂ ਇਨ੍ਹਾਂ ਦੀ ਆਪਣੀ ਸਟੇਜ ਹੁੰਦੀ ਹੈ, ਜਦੋਂ ਇਨ੍ਹਾਂ ਦੇ ਪ੍ਰਧਾਨ ਉਸ ਸਟੇਜ ਤੇ ਹੁੰਦੇ ਹਨ, ਫਿਰ ਇਨ੍ਹਾਂ ਦੇ ਜ਼ਿਲ੍ਹੇ ਦੇ ਬਣਾਏ ਹੋਏ ਪ੍ਰਧਾਨ ਕਹਿੰਦੇ ਹਨ ਕਿ ਪੰਜਾਬ ਵਿੱਚ ਭੁੱਕੀ ਦੇ ਠੇਕੇ ਖੁੱਲ੍ਹਣੇ ਚਾਹੀਦੇ ਹਨ, ਪੰਜਾਬ ਵਿੱਚ ਦੇਸੀ ਸ਼ਰਾਬ ਅਲਾਉ ਹੋਣੀ ਚਾਹੀਦੀ ਹੈ। ਇਹ ਸਿਰਫ ਇੱਕ ਸਟੇਜ ਤੇ ਹੀ ਨਹੀਂ, ਵਾਰ-ਵਾਰ ਸਟੇਜਾਂ ਤੇ ਕਹਿੰਦੇ ਹਨ। ਮਲੇਰਕੋਟਲੇ ਵਿੱਚ ਇਨ੍ਹਾਂ ਦੇ ਸਾਬਕਾ ਐਮ.ਐਲ.ਏ. ਸਟੇਜ ਤੇ ਅਨਾਊਂਸ ਕਰਦੇ ਹਨ ਅਤੇ ਅੱਜ ਇਹ ਜਿਹੜੇ ਨਸ਼ਿਆਂ ਦਾ ਵਿਰੋਧ ਕਰ ਰਹੇ ਹਨ, ਉਥੇ ਇਹ ਤਾੜੀਆਂ ਮਾਰਦੇ ਹਨ ਕਿ ਪੰਜਾਬ ਵਿੱਚ ਭੁੱਕੀ ਦੇ ਠੇਕੇ ਖੁੱਲ੍ਹਣੇ ਚਾਹੀਦੇ ਹਨ।

ਸੋ, ਇਸ ਤੋਂ ਇੱਕ ਚੀਜ਼ ਬਿਲਕੁਲ ਕਲੀਅਰ ਹੁੰਦੀ ਹੈ ਕਿ ਪੰਜਾਬ ਵਿੱਚ ਜਿੰਨੇ ਵੀ ਨਸ਼ੇ ਫੈਲੇ ਹਨ, ਉਸ ਵਿੱਚ ਇਨ੍ਹਾਂ ਦਾ ਬਹੁਤ ਵੱਡਾ ਰੋਲ ਰਿਹਾ ਹੈ। ਹੁਣ ਤਕਲੀਫ ਇਸ ਗੱਲ ਦੀ ਹੈ ਕਿ ਪੰਜਾਬ ਸਰਕਾਰ ਨੇ ਨਸ਼ਿਆਂ ਦੇ ਵਿਰੋਧ ਵਿੱਚ ਜਿਹੜੀ ਡਰਾਈਵ ਸ਼ੁਰੂ ਕੀਤੀ ਹੈ, ਉਸ ਦੇ ਰਿਜ਼ਲਟ ਅੱਛੇ ਆਉਣ ਲੱਗ ਪਏ ਹਨ, ਇਹ ਇਸ ਕਰਕੇ ਦੁਖੀ ਹਨ। ਅਸੀਂ ਤਾਂ ਨਸ਼ਿਆਂ ਦੇ ਖਿਲਾਫ ਕਾਰਵਾਈ ਕਰਦੇ ਹਾਂ। ਸਾਡੇ ਨਾਲ ਦੇ ਸੂਬਿਆਂ ਵਿੱਚ ਦੇਖ ਲਓ, ਦਿੱਲੀ ਅੰਦਰ 402 ਲੋਕ ਇਨ੍ਹਾਂ ਦੇ ਨਾਈਟ ਸ਼ੈਲਟਰਾਂ ਵਿੱਚ ਨਸ਼ਾ ਕਰਕੇ ਮਰ ਗਏ। ਇਹ ਮੈਂ ਨਹੀਂ ਕਹਿੰਦਾ, ਇਹ ਉਨ੍ਹਾਂ ਦੇ ਐਮ.ਐਲ.ਏ. ਸ਼੍ਰੀਮਤੀ ਅਲਕਾ ਲਾਂਬਾ ਜੀ ਨੇ ਵਿਧਾਨ ਸਭਾ ਵਿੱਚ ਬਿਆਨ ਦਿੱਤਾ ਕਿ ਤਿੰਨਾਂ ਮਹੀਨਿਆਂ ਵਿੱਚ 402 ਲੋਕ ਨਸ਼ੇ ਦੀ ਓਵਰ ਡੋਜ਼ ਕਰਕੇ ਮਰੇ ਹਨ ਔਰ ਉਹ ਵੀ ਸਰਕਾਰੀ ਨਾਈਟ ਸ਼ੈਲਟਰਾਂ ਵਿੱਚ। ਸ਼੍ਰੀਮਤੀ ਅਲਕਾ ਲਾਂਬਾ, ਐਮ.ਐਲ.ਏ. ਦੀ ਵਿਧਾਨ ਸਭਾ ਵਿੱਚ ਸਟੇਟਮੈਂਟ ਹੈ ਬਲਕਿ ਦਿੱਲੀ ਵਿੱਚ ਸ਼ਰ੍ਹੇਆਮ ਪਾਰਟੀਆਂ ਹੁੰਦੀਆਂ ਹਨ, ਗੁੜਗਾਵਾਂ ਵਿੱਚ ਵੀ ਹੁੰਦੀਆਂ ਹਨ ਜਿੱਥੇ ਸ਼ਰ੍ਹੇਆਮ ਨਸ਼ਾ ਚੱਲਦਾ ਹੈ। ਉੱਥੇ ਕੋਈ ਬਰੇਕਾਂ ਨਹੀਂ ਪਰ ਬਦਨਾਮ ਸਾਡੇ ਸਾਹਮਣੇ ਬੈਠਣ ਵਾਲੇ ਪੰਜਾਬ ਨੂੰ ਕਰਨ ਵਿੱਚ ਲੱਗੇ ਹੋਏ ਹਨ, ਬਾਵਜੂਦ ਇਸ ਦੇ ਕਿ ਸਾਡੀ ਸਰਕਾਰ ਨਸ਼ੇ ਦੇ ਖਿਲਾਫ ਹੈ ਅਤੇ ਨਸ਼ੇ ਨੂੰ ਜ਼ੀਰੋ ਪਰਸੈਂਟ ਵੀ ਟੋਲਰੇਟ ਨਹੀਂ ਕਰਦੀ। ਮੈਨੂੰ ਯਾਦ ਆ ਗਿਆ, ਜਾਖੜ ਸਾਹਿਬ ਨੇ ਲਾਈਨਾਂ

[ ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ ]

ਬੋਲੀਆਂ ਸਨ ਕਿ "ਕੋਈ ਕਤਲ ਕਰ ਜਾਏ ਤੋ ਜ਼ਿਕਰ ਨਹੀਂ ਹੋਤਾ। ਹਮ ਸਾਂਸ ਭੀ ਭਰ ਲੇਂ ਤੋ ਚਰਚੇ ਛਿੜ ਜਾਤੇ ਹੈਂ।" ਤੁਸੀਂ ਹੀ ਪੰਜਾਬ ਨੂੰ ਬਦਨਾਮ ਕਰਨ ਵਿੱਚ ਲੱਗੇ ਹੋਏ ਹੋ।

*5.01 ਵਜੇ ਸ਼ਾਮ)

(*ਇਸ ਸਮੇਂ ਸਰਦਾਰ ਇਕਬਾਲ ਸਿੰਘ ਝੂੰਦਾਂ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਮਾਨਯੋਗ ਚੇਅਰਮੈਨ ਸਾਹਿਬ, ਇਹ ਸਾਡੇ ਸਾਹਮਣੇ ਬੈਠੇ ਹਨ। ਇਹ ਆਪਣੇ ਸਮੇਂ ਦੌਰਾਨ ਸੜਕਾਂ ਤੇ ਟਾਕੀਆਂ ਨਹੀਂ ਲਗਾ ਸਕੇ ਤੇ ਹੁਣ ਇਹ ਪੰਜਾਬ ਦੇ ਇਨਫਰਾਸਟਰਕਚਰ ਤੇ ਕਿੰਤੂ ਪ੍ਰੰਤੂ ਕਰਦੇ ਹਨ, (ਵਿਘਨ) ਹੁਣ ਮੈਨੂੰ ਬੋਲ ਲੈਣ ਦਿਓ। ਮੁਹਾਲੀ ਦਾ ਕੀ ਹਾਲ ਹੈ, ਮੈਂ ਹੁਣੇ ਦੱਸ ਦਿੰਦਾ ਹਾਂ।

**ਸ਼੍ਰੀ ਸਭਾਪਤੀ :** ਇਨ੍ਹਾਂ ਨੂੰ ਬੋਲਣ ਦਿਓ। ਸਿੱਧੂ ਸਾਹਿਬ, ਬੋਲਣ ਦਿਓ। (ਵਿਘਨ) ਤੁਹਾਡਾ ਟਾਈਮ ਹੈ ਜੀ, ਤੁਸੀਂ ਉਸ ਸਮੇਂ ਬੋਲ ਲੈਣਾ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸ਼ਰਮਾ ਜੀ ਦੇ ਹਲਕੇ ਵਿੱਚ ਲੋਕਾਂ ਨੇ ਇਨ੍ਹਾਂ ਦਾ ਕਿਵੇਂ ਪ੍ਰੋਟੈਸਟ ਕੀਤਾ ਹੈ।

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ :** ਦੋ ਮਿੰਟ ਬੈਠ ਜਾਓ, ਮੈਂ ਹੁਣੇ ਦੱਸ ਦਿੰਦਾ ਹਾਂ। ਜਦੋਂ ਇਨ੍ਹਾਂ ਦੀ ਨੌਂ ਸਾਲ ਪਹਿਲਾਂ ਸਰਕਾਰ ਸੀ, ਉਸ ਸਰਕਾਰ ਦੇ ਸਮੇਂ ਸਮੇਤ ਇਨ੍ਹਾਂ ਦੀਆਂ ਪਹਿਲੀਆਂ ਸਰਕਾਰਾਂ ਨੇ ਤਕਰੀਬਨ 3000 ਕਰੋੜ ਤੋਂ ਉਤੇ ਸੜਕਾਂ ਤੇ ਖਰਚ ਨਹੀਂ ਕੀਤਾ। 3000 ਤੋਂ ਥੱਲੇ ਹੀ 52 ਸਾਲਾਂ ਵਿੱਚ ਖਰਚ ਹੋਇਆ। ਸਾਡੀ ਸਰਕਾਰ ਨੇ 33000 ਕਰੋੜ ਤੋਂ ਉੱਪਰ ਇਕੱਲੇ-ਇਕੱਲੇ ਰੋਡ ਨੈਟਵਰਕ ਤੇ ਖਰਚ ਕੀਤਾ । ਇਨ੍ਹਾਂ ਦੀ ਸਰਕਾਰ ਵਿੱਚ ਤਿੰਨ ਰੇਲਵੇ ਓਵਰ ਬ੍ਰਿਜ ਬਣੇ। ਸਾਡੀ ਸਰਕਾਰ ਨੇ 65 ਰੇਲਵੇ ਬ੍ਰਿਜ ਬਣਾਏ ਜਿਨ੍ਹਾਂ ਵਿੱਚੋਂ 102 ਰੀਵਰ ਓਵਰ ਬ੍ਰਿਜ ਬਣਾਏ ਔਰ 4 ਫਲਾਈ ਓਵਰ ਬ੍ਰਿਜ ਪੰਜਾਬ ਵਿੱਚ ਬਣਾਏ। ਇਨ੍ਹਾਂ ਦੀ ਸਰਕਾਰ ਵਿੱਚ ਇੱਕ ਵੀ ਬਣਿਆ ਹੋਵੇ ਤਾਂ ਇਹ ਦੱਸਣ। ਸੜਕਾਂ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ । ਇੱਕ ਦਿਨ ਲੁਧਿਆਣੇ ਵਾਲੇ ਪਾਸੇ ਤੋਂ ਮੈਂ ਆ ਰਿਹਾ ਸੀ । ਇਹ ਸੱਚੀ ਗੱਲ ਹੈ। ਚੇਅਰਮੈਨ ਸਾਹਿਬ, ਜਦੋਂ ਸ਼ਾਮ ਨੂੰ ਮੈਂ ਸੜਕਾਂ ਤੋਂ ਗੁਜ਼ਰਿਆ ਤਾਂ ਕੈਨੇਡਾ, ਅਮਰੀਕਾ ਦੀਆਂ ਸੜਕਾਂ ਤੋਂ ਘੱਟ ਨਜ਼ਾਰਾ ਨਹੀਂ ਆਇਆ। ਅੱਜ

ਮੈਂ ਸਵੇਰੇ ਟੀ.ਵੀ. ਦੇਖਿਆ ਤੇ ਟੀ. ਵੀ. ਤੇ ਇੱਕ ਕਲਾਕਾਰ ਜਿਸ ਦਾ ਮੈਨੂੰ ਨਾਂ ਨਹੀਂ ਪਤਾ, ਉਹ ਮੋਟਰਸਾਈਕਲ ਤੇ ਬੈਠਾ ਸੀ ਤੇ ਲੁਧਿਆਣਾ-ਮੋਗਾ ਰੋਡ ਤੇ ਜਾ ਰਿਹਾ ਸੀ ਔਰ ਗੀਤ ਚੱਲ ਰਿਹਾ ਸੀ "ਜੱਟ ਦਾ ਬੁਲਟ ਮਾਰੇ ਬੜਕਾਂ, ਲੁਧਿਆਣਾ-ਮੋਗਾ ਰੋਡ ਤੇ" ਇੰਨੀ ਖੁਸ਼ੀ ਦਿਲ ਨੂੰ ਹੋਈ ਕਿ ਇਹ ਸਾਡੀ ਸਰਕਾਰ ਦੀ ਐਚੀਵਮੈਂਟ ਹੈ। ਸਾਡੇ ਬਹੁਤ ਹੀ ਸਤਿਕਾਰਯੋਗ ਐਮ.ਪੀ. ਸਾਹਿਬ ਇੱਥੇ ਬੈਠੇ ਹਨ। ਸੋ, ਡਿਵੈਲਪਮੈਂਟ ਦੀ ਗੱਲ ਇੱਥੇ ਨਜ਼ਰ ਆਉਂਦੀ ਹੋਣੀ ਹੈ । ਜ਼ੀਰਕਪੁਰ ਤੋਂ ਬਠਿੰਡਾ ਰੋਡ ਤੁਸੀਂ ਦੇਖ ਲੈਣਾ । ਇਹੋ ਜਿਹੀ ਰੋਡ ਬਣ ਰਹੀ ਹੈ ਕਿ ਡਿਪਟੀ ਸੀ.ਐਮ. ਸਾਹਿਬ ਨੇ ਕਿਹਾ ਸੀ ਕਿ ਤੁਸੀਂ ਇੱਕ ਨਹੀਂ ਚਾਹੇ ਦੱਸ ਬੰਬ ਮਾਰ ਲੈਣਾ, ਇਹ ਰੋਡ ਹਿਲ ਜਾਵੇ ਤਾਂ ਕਹਿ ਦੇਣਾ । 18000 ਕਰੋੜ ਰੁਪਏ ਉਸ ਸੜਕ ਤੇ ਲੱਗ ਰਿਹਾ ਹੈ ਔਰ 22000 ਕਰੋੜ ਦੇ ਹੋਰ ਟੈਂਡਰ ਲੈ ਕੇ ਆਏ ਹਨ। ਇਨ੍ਹਾਂ ਦੇ ਟਾਈਮ ਤੇ ਤਾਂ ਜ਼ੀਰਕਪੁਰ ਤੋਂ ਪਟਿਆਲਾ ਵੀ ਰੋਡ ਨਹੀਂ ਬਣ ਸਕੀ। ਤੁਸੀਂ ਆਪ ਦੇਖ ਲਓ ਜੇ ਡਿਪਟੀ ਸੀ.ਐਮ. ਸਾਹਿਬ, ਬਾਦਲ ਤੱਕ ਜ਼ੀਰਕਪੁਰ ਤੋਂ ਸੜਕ ਬਣਾ ਸਕਦੇ ਹਨ ਤਾਂ ਇਹ ਘੱਟੋ ਘੱਟ ਜ਼ੀਰਕਪੁਰ ਤੋਂ ਪਟਿਆਲਾ ਤੱਕ ਤਾਂ ਸੜਕ ਬਣਾ ਹੀ ਸਕਦੇ ਸਨ ਔਰ ਮੇਰੇ ਹਲਕੇ ਡੇਰਾ ਬੱਸੀ ਵਿੱਚ ਲੋਕ ਪਿੱਟ ਕੇ ਮਰ ਗਏ, ਇਨ੍ਹਾਂ ਦੀ ਸਰਕਾਰ ਵਿੱਚ ਕਿ ਇੱਥੇ ਫਲਾਈ ਓਵਰ ਬਣਾ ਦਿਓ ਪਰ ਕੁਝ ਨਹੀਂ ਹੋਇਆ ਤੇ ਜਦੋਂ ਸਾਡੀ ਸਰਕਾਰ ਬਣੀ ਤਾਂ ਹੁਣ ਉਥੇ ਡੇਢ ਸੌ ਕਰੋੜ ਰੁਪਏ ਖਰਚ ਹੋ ਰਹੇ ਹਨ। ਮਈ 2016 ਵਿੱਚ ਉਹ ਫਲਾਈ ਓਵਰ ਚਾਲੂ ਹੋ ਜਾਣਾ ਹੈ। ਇਹ ਬਾਦਲ ਸਾਹਿਬ ਦੀ ਦੇਣ ਹੈ। ..... (ਵਿਘਨ..)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ ।

**ਸ਼੍ਰੀ ਸਭਾਪਤੀ :** ਮੋਫਰ ਸਾਹਿਬ, ਬੈਠੋ, ਉਨ੍ਹਾਂ ਨੂੰ ਬੋਲਣ ਦਿਓ। (ਵਿਘਨ), ਸ਼ਰਮਾ ਜੀ, ਇਕ ਮਿੰਟ ਉਨ੍ਹਾਂ ਨੂੰ ਸੁਣ ਹੀ ਲਵੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਚੇਅਰਮੈਨ ਸਾਹਿਬ, ਸ਼ਰਮਾ ਸਾਹਿਬ ਬਹੁਤ ਵਧੀਆ ਬੋਲ ਰਹੇ ਹਨ। ਪਰ ਮੈਂ ਇਕ ਗੱਲ ਕਹਿੰਦਾ ਹਾਂ ਕਿ.... ** **

**ਸ਼੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

---

** Expunged as ordered by the Chair.

(ਇਸ ਸਮੇਂ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਅਜੀਤ ਇੰਦਰ ਸਿੰਘ ਮੋਫਰ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

ਮੋਫਰ ਜੀ, ਤੁਸੀਂ ਆਪਣੇ ਸਮੇਂ ਵਿੱਚ ਬੋਲ ਲੈਣਾ। ਹੁਣ ਤੁਸੀਂ ਬੈਠ ਜਾਉ। ਸ਼ਰਮਾ ਜੀ, ਤੁਸੀਂ ਜਾਰੀ ਰੱਖੋ।

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ :** ਚੇਅਰਮੈਨ ਸਾਹਿਬ, ਸ਼ਾਇਦ ਮੋਫਰ ਸਾਹਿਬ ਨੂੰ ਇਹ ਨਹੀਂ ਪਤਾ ਕਿ ਟੋਲ ਰੋਡਜ਼ ਵੀ ਗੈਪ ਫੰਡਿੰਗ ਤੋਂ ਬਗੈਰ ਨਹੀਂ ਬਣਦੀਆਂ। ਤੁਸੀਂ ਕਿਉਂ ਨਾ ਬਣਾ ਦਿੱਤੀ ? ਗੁਆਂਢੀ ਸੂਬਿਆਂ ਵਿੱਚ ਤੁਹਾਡੀਆਂ ਸਰਕਾਰਾਂ ਸਨ, ਕਿਉਂ ਨਾ ਉਥੇ ਬਣਾ ਲਈਆਂ? ਕਿਉਂਕਿ ਜਿਹੜੀ ਗੈਪ ਫੰਡਿੰਗ ਹੈ, ਉਹ ਸੈਂਟਰ ਤੇ ਸਟੇਟ ਗੌਰਮਿੰਟ ਮਿਲ ਕੇ ਕਰਦੀ ਹੈ ਤਾਂ ਕਿਧਰੇ ਜਾ ਕੇ ਇਹੋ ਜਿਹੀਆਂ ਸੜਕਾਂ ਬਣਦੀਆਂ ਹਨ। ਤੁਹਾਨੂੰ ਤਾਂ ਪਤਾ ਹੀ ਨਹੀਂ ਹੈ। (ਵਿਘਨ...) ਇੰਟਰਨੈਸ਼ਨਲ ਏਅਰਪੋਰਟ, ਰਾਜਾ ਜੀ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਵੱਲ ਇਸ਼ਾਰਾ) ਤੁਸੀਂ ਵੀ ਇਕ ਦਿਨ ਮੈਨੂੰ ਮਿਲੇ ਸੀ ਤੇ ਇਹ ਵੀ ਗੱਲ ਕਰਦੇ ਸੀ ਕਿ ਸਰਦਾਰ ਸੁਖਬੀਰ ਸਿੰਘ ਬਾਦਲ ਨੇ ਕਮਾਲ ਕਰ ਦਿੱਤੀ ਹੈ। ਚੰਡੀਗੜ੍ਹ ਤੋਂ ਇੰਟਰਨੈਸ਼ਨਲ ਏਅਰਪੋਰਟ ਖੋਹ ਲਿਆ ਅਤੇ ਕਿੰਨਾ ਵੱਡਾ ਅਤੇ ਸ਼ਾਨਦਾਰ ਸਟੈਂਡਰਡ ਵਾਲਾ ਏਅਰਪੋਰਟ ਬਣਾਇਆ ਹੈ। ਸਾਨੂੰ ਮਿਲ ਕੇ ਸਾਡੀ ਤਾਰੀਫ ਜ਼ਰੂਰ ਕਰਦੇ ਹਨ। (ਵਿਘਨ) ਅੱਜ ਵੀ ਕੁਝ ਮੈਂਬਰ ਸੁਖਬੀਰ ਜੀ ਦੀ ਤਾਰੀਫ ਕਰ ਰਹੇ ਸਨ ਪਰ ਇਥੇ ਹੋਰ ਕੁਝ ਬੋਲਦੇ ਹਨ। (ਵਿਘਨ...)

**ਸ਼੍ਰੀ ਸਭਾਪਤੀ :** ਰਾਜਾ ਜੀ, ਕਿਉਂ ਟਾਈਮ ਵੇਸਟ ਕਰਦੇ ਹੋ। ਪਲੀਜ਼ ਤੁਸੀਂ ਬੈਠੋ। ਤੁਹਾਡਾ ਵੀ ਬੋਲਣ ਲਈ ਸਮਾਂ ਆਉਣ ਵਾਲਾ ਹੈ। ਜਿਹੜਾ ਮੋਫਰ ਸਾਹਿਬ ਨੇ ** ** ਸ਼ਬਦ ਕਿਹਾ ਹੈ, ਉਹ ਕੱਟ ਦਿੱਤਾ ਜਾਵੇ।

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ :** ਤੁਸੀਂ ਦੱਸੋ, ਏਅਰਪੋਰਟ ਬਣਿਆ ਹੈ ਕਿ ਨਹੀਂ?

**ਸ਼੍ਰੀ ਸਭਾਪਤੀ :** ਸ਼ਰਮਾ ਜੀ, ਤੁਸੀਂ ਸਮਅੱਪ ਕਰੋ ਜੀ।

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ :** ਅਜੇ ਤਾਂ ਮੈਂ ਸ਼ੁਰੂ

** ** Expunged as ordered by the Chair.

ਕੀਤਾ ਹੈ ਜੀ।

**ਸ੍ਰੀ ਸਭਾਪਤੀ :** ਨਹੀਂ ਜੀ, ਤੁਸੀਂ ਸਪੀਚ ਨੂੰ ਨੇੜੇ ਲਗਾਉ ਕਿਉਂਜੋ ਆਪਣੀ ਪਾਰਟੀ ਦਾ ਟਾਈਮ ਸੀਮਿਤ ਹੀ ਹੈ।

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ :** ਚੇਅਰਮੈਨ ਸਾਹਿਬ, ਸਾਡੀ ਸਰਕਾਰ ਬਣੀ ਤਾਂ ਅਸੀਂ ਸ਼ਹਿਰਾਂ ਦਾ ਯੋਜਨਾਬੱਧ ਢੰਗ ਨਾਲ ਵਿਕਾਸ ਕੀਤਾ ਅਤੇ 90 ਸ਼ਹਿਰਾਂ ਤੇ 32 ਕਸਬਿਆਂ ਦੇ ਮਾਸਟਰ ਪਲਾਨ ਤਿਆਰ ਕੀਤੇ ਜਦੋਂ ਕਿ ਇਨ੍ਹਾਂ ਦੀ ਸਰਕਾਰ ਵੇਲੇ ਇਕ ਵੀ ਨਹੀਂ ਸੀ ਹੋਇਆ। ਸਿੱਧੂ ਸਾਹਿਬ (ਸਰਦਾਰ ਬਲਬੀਰ ਸਿੰਘ ਸਿੱਧੂ) ਹੁਣੇ ਬੋਲ ਰਹੇ ਸੀ, ਇਨ੍ਹਾਂ ਨੂੰ ਵਿਕਾਸ ਨਜ਼ਰ ਹੀ ਨਹੀਂ ਆਉਂਦਾ। ਮੁਹਾਲੀ ਸ਼ਹਿਰ ਵਿੱਚ 2400 ਕਰੋੜ ਰੁਪਿਆ ਖਰਚ ਹੋਇਆ ਹੈ। 8 ਸਟੇਡੀਅਮ ਬਣੇ ਹਨ, ਇਨ੍ਹਾਂ ਤੇ 150 ਕਰੋੜ ਰੁਪਿਆ ਲੱਗਿਆ ਹੈ। ਨੇਚਰ ਪਾਰਕ ਬਣੀ, ਮਾਰਕੀਟ ਵਾਲੀ ਰੋਡ ਚੌੜੀ ਹੋਈ, ਬਲੌਂਗੀ ਵਾਲੀ ਰੋਡ ਚੌੜੀ ਕਰਨ ਵਾਸਤੇ 18 ਕਰੋੜ ਰੁਪਿਆ ਇਕੱਲੇ ਅੰਡਰ-ਗਰਾਊਂਡ ਤਾਰਾਂ ਪਾਉਣ ਵਾਸਤੇ ਲਗਾਇਆ ਗਿਆ ਹੈ। 400 ਕਰੋੜ ਰੁਪਿਆ ਲਗਾ ਕੇ ਜ਼ੀਰਕਪੁਰ ਨੂੰ (ਏਅਰਪੋਰਟ ਰੋਡ) ਚੌੜੀ ਸੜਕ ਬਣੀ ਹੈ। ਅੱਜ ਜਦੋਂ ਚੰਡੀਗੜ੍ਹ ਤੋਂ ਮੁਹਾਲੀ ਵੱਲ ਨੂੰ ਐਂਟਰ ਕਰਦੇ ਹਾਂ ਤਾਂ ਲੱਗਦਾ ਹੈ ਕਿ ਕਿਸੇ ਵਿਦੇਸ਼ ਦੇ ਸ਼ਹਿਰ ਵਿੱਚ ਐਂਟਰ ਕਰ ਰਹੇ ਹਾਂ। ਇਨ੍ਹਾਂ ਨੂੰ ਡਿਵੈਲਪਮੈਂਟ ਨਜ਼ਰ ਹੀ ਨਹੀਂ ਆਉਂਦੀ। ਮੇਰੇ ਹਲਕੇ ਵਿੱਚ ਬਾਦਲ ਸਾਹਿਬ ਨੇ 450 ਕਰੋੜ ਰੁਪਿਆ ਪਿਛਲੇ 4 ਸਾਲਾਂ ਵਿੱਚ ਲਗਾਇਆ ਹੈ, ਜੇ ਕਹੋ ਤਾਂ ਮੈਂ ਬੁੱਕ ਬਣਾ ਕੇ ਤੁਹਾਡੇ ਕੋਲ ਭੇਜ ਦਿਆਂਗਾ, ਤੁਸੀਂ ਚੈਕ ਕਰ ਲੈਣਾ। ਸਾਰੇ ਪੰਜਾਬ ਵਿੱਚ ਹੀ ਪੈਸਾ ਲੱਗਿਆ ਹੈ। ਇਕੱਲੇ ਇਕੱਲੇ ਸ਼ਹਿਰ ਵਿੱਚ ਪੈਸਾ ਲੱਗਿਆ ਹੈ। ਮੈਂ ਸਿੱਧੂ ਸਾਹਿਬ ਦਾ ਤਾਂ ਨਾਂ ਲਿਆ ਹੈ ਕਿਉਂਜੋ ਇਹ ਇਥੇ ਬੈਠੇ ਹਨ। ਇਹ ਡਿਨਾਈ ਨਹੀਂ ਕਰਨਗੇ। ਦੱਸੋ, 8 ਸਟੇਡੀਅਮ ਬਣੇ ਹਨ ਕਿ ਨਹੀਂ, ਨੇਚਰ ਪਾਰਕ ਬਣੀ ਹੈ ਕਿ ਨਹੀਂ, ਸੜਕਾਂ ਚੌੜੀਆਂ ਹੋਈਆਂ ਹਨ ਕਿ ਨਹੀਂ, 1700 ਏਕੜ ਵਿੱਚ ਐਜੂਕੇਸ਼ਨ ਸਿਟੀ ਬਣੀ ਹੈ ਕਿ ਨਹੀਂ, ਇਹ ਦੱਸੋ। ਗਮਾਡਾ ਸਰਕਾਰ ਦਾ ਹੈ ਜਾਂ ਤੁਹਾਡਾ ਹੈ। (ਸਰਦਾਰ ਬਲਬੀਰ ਸਿੰਘ ਸਿੱਧੂ ਵੱਲੋਂ ਵਿਘਨ)

**ਸ੍ਰੀ ਸਭਾਪਤੀ :** ਸਿੱਧੂ ਜੀ, ਤੁਸੀਂ ਬੈਠੋ।

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ :** ਤੁਸੀਂ ਐਵੇਂ ਹੀ ਰੌਲਾ

[ ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ ]

ਪਾਈ ਜਾਂਦੇ ਹੋ। 1700 ਏਕੜ ਵਿੱਚ ਐਜੂਕੇਸ਼ਨ ਸਿਟੀ ਬਣ ਰਹੀ ਹੈ, 250 ਏਕੜ ਵਿੱਚ ਮੈਡੀਸਿਟੀ ਬਣ ਰਹੀ ਹੈ, 1600 ਏਕੜ ਵਿੱਚ ਆਈ.ਟੀ. ਪਾਰਕ ਬਣ ਰਹੀ ਹੈ। ਇੰਨਫੋਸਿਸ ਬਣ ਰਹੀ ਹੈ, ਆਈ.ਐਸ.ਬੀ. ਆਇਆ ਹੈ ਕਿ ਨਹੀਂ, ਆਈ.ਆਈ.ਐਸ.ਈ.ਆਰ. ਆਇਆ ਹੈ ਕਿ ਨਹੀਂ, ਨਾਈਪਰ ਆਇਆ ਹੈ ਕਿ ਨਹੀਂ ਆਇਆ, ਟਾਟਾ ਕੈਂਸਰ ਹਸਪਤਾਲ ਆਇਆ ਹੈ ਕਿ ਨਹੀਂ ਆਇਆ, ਕੈਂਬਰੇਜ ਯੂਨੀਵਰਸਿਟੀ ਆ ਰਹੀ ਹੈ ਕਿ ਨਹੀਂ ਆ ਰਹੀ (ਟਰੇਜ਼ਰੀ ਬੈਂਚਾਂ ਵੱਲੋਂ ਥੰਪਿੰਗ) ਸੁਣੋ, ਮੈਂ ਸਾਰੇ ਪੰਜਾਬ ਦੀ ਗੱਲ ਕਰ ਰਿਹਾ ਹਾਂ। (ਸਰਦਾਰ ਬਲਬੀਰ ਸਿੰਘ ਸਿੱਧੂ ਵੱਲੋਂ ਵਿਘਨ.)

**ਸ਼੍ਰੀ ਸਭਾਪਤੀ :** ਤੁਹਾਡਾ ਟਾਈਮ ਆਵੇਗਾ ਤਾਂ ਤੁਸੀਂ ਦੱਸ ਦੇਣਾ।

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ :** ਮੈਂ ਇਨ੍ਹਾਂ ਨੂੰ ਇਹ ਇਸ ਕਰਕੇ ਦੱਸ ਰਿਹਾ ਹਾਂ ਕਿਉਂਜੋ ਇਹ ਸਾਹਮਣੇ ਬੈਠੇ ਹਨ। ਅੰਮ੍ਰਿਤਸਰ ਸਾਹਿਬ, ਗੁਰੂ ਦੀ ਨਗਰੀ ਵਿੱਚ ਸ਼੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ ਜਿਹੜਾ ਗਲਿਆਰਾ ਹੈ, ਉਸਦੀ ਇਹ ਵੀ ਪਿੱਛੋਂ ਤਾਰੀਫ ਕਰਦੇ ਹਨ, ਸਾਹਮਣੇ ਹੀ ਪੁੱਠਾ ਬੋਲਦੇ ਹਨ। ਟੋਟਲ ਅੰਮ੍ਰਿਤਸਰ ਸ਼ਹਿਰ ਦੀ ਕੋਈ ਵੀ ਇਹੋ ਜਿਹੀ ਨੁੱਕਰ ਨਹੀਂ ਜਿਥੇ ਕੰਮ ਨਾ ਚੱਲ ਰਿਹਾ ਹੋਵੇ। ਪੰਜ ਮਹੀਨੇ ਬਾਅਦ ਇਹ ਗੁਰੂ ਦੀ ਨਗਰੀ ਨੂੰ ਖੁਦ ਨਹੀਂ ਪਹਿਚਾਣ ਸਕਣਗੇ। ਇੰਨਾ ਵਧੀਆ ਬਣ ਰਿਹਾ ਹੈ। ਪੁਲ ਬਣ ਰਹੇ ਹਨ, ਬ੍ਰਿਜ ਬਣ ਰਹੇ ਹਨ, ਸੜਕਾਂ ਚੌੜੀਆਂ ਹੋ ਰਹੀਆਂ ਹਨ ਔਰ ਇਸ ਤੋਂ ਇਲਾਵਾ ਜਿੰਨੀਆਂ ਦੁਕਾਨਾਂ ਬਣੀਆਂ ਹਨ, ਉਨ੍ਹਾਂ ਦਾ ਫੇਸ ਲਿਫਟ ਕੀਤਾ ਜਾ ਰਿਹਾ ਹੈ। ਇਸ ਕਰਕੇ ਮੈਂ ਕਹਿ ਸਕਦਾ ਹਾਂ ਕਿ ਇੱਕ ਲਾਜਵਾਬ ਸਿਟੀ ਬਣ ਰਿਹਾ ਹੈ। (ਥੰਪਿੰਗ)

ਚੇਅਰਮੈਨ ਸਾਹਿਬ, ਇਹ ਹਰ ਵਾਰੀ ਇੰਡਸਟਰੀ ਦੀ ਗੱਲ ਕਰਦੇ ਹਨ ਕਿ ਪੰਜਾਬ ਵਿੱਚ ਇੰਡਸਟਰੀ ਬੰਦ ਹੋ ਗਈ । ਨਵੀਂ ਇੰਡਸਟਰੀ ਨਹੀਂ ਆਈ। ਪੰਜਾਬ ਬਰਬਾਦ ਹੋ ਗਿਆ। ਇਨ੍ਹਾਂ ਦੇ ਸਮੇਂ ਵਿੱਚ 3900 ਇੰਡਸਟਰੀ ਰਜਿਸਟਰਡ ਹੋਈ ਤੇ ਸਾਡੇ ਸਮੇਂ ਵਿੱਚ 19399 ਇੰਡਸਟਰੀਜ਼ ਰਜਿਸਟਰਡ ਹੋਈਆਂ। ਇਹ ਅਖਬਾਰ ਵਿੱਚ ਸਾਰਾ ਕੁਝ ਫੈਕਟਸ ਐਂਡ ਫਿਗਰਜ਼ ਨਾਲ ਦੱਸਿਆ ਗਿਆ ਹੈ। (ਥੰਪਿੰਗ)

(ਇਸ ਸਮੇਂ ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ ਸਦਨ ਵਿੱਚ ਅਖਬਾਰ ਲਹਿਰਾ ਰਹੇ ਸਨ।)

ਇਹ ਜਾਅਲੀ ਨਹੀਂ ਹੈ। ਇਹ ਸਰਕਾਰ ਦੀ ਐਡ ਹੈ। ਟ੍ਰਿਬਿਊਨ ਅਖਬਾਰ ਹੈ।

**ਕੁਝ ਅਵਾਜ਼ਾਂ :** ਟ੍ਰਿਬਿਊਨ ਨੂੰ ਜਾਅਲੀ ਬਣਾ ਦਿੱਤਾ ।

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ :** ਚੇਅਰਮੈਨ ਸਾਹਿਬ, ਕਾਂਗਰਸ ਦੀ ਸਰਕਾਰ ਵਿੱਚ ਇਨਵੈਸਟਮੈਂਟ ਦੇ ਜਿਹੜੇ ਐਮ.ਓ.ਯੂ. ਹੋਏ, ਉਨ੍ਹਾਂ ਵਿੱਚ 43000 ਯੂਨਿਟ ਬਿਜਲੀ ਕੰਜ਼ਿਊਮ ਹੋਈ ਜਦਕਿ ਸਾਡੀ ਸਰਕਾਰ ਵਿੱਚ 93388 ਯੂਨਿਟ ਬਿਜਲੀ ਕੰਜ਼ਿਊਮ ਹੋਈ। (ਥੰਪਿੰਗ) ਚੇਅਰਮੈਨ ਸਾਹਿਬ, ਪੂਰੇ ਹਿੰਦੁਸਤਾਨ ਵਿੱਚ ਇਕੱਲੀ ਸਾਡੀ ਗੌਰਮਿੰਟ ਹੈ, ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਸਾਹਿਬ ਦੀ ਰਹਿਨੁਮਾਈ ਵਿੱਚ ਜਿਨ੍ਹਾਂ ਨੇ ਇਨਵੈਸਟ ਪੰਜਾਬ ਡਿਪਾਰਟਮੈਂਟ ਬਣਾਇਆ। 23 ਡਿਪਾਰਟਮੈਂਟਸ ਦੇ ਅਧਿਕਾਰ ਇੱਕ ਸੈਕਟਰੀ ਨੂੰ ਦਿੱਤੇ ਔਰ ਡੇਢ ਮਹੀਨੇ ਦੇ ਅੰਦਰ ਅੰਦਰ ਹਰ ਪ੍ਰਾਜੈਕਟ ਨੂੰ ਅਪਰੂਵਲ ਮਿਲਦੀ ਹੈ। 112 ਪ੍ਰਾਜੈਕਟ ਅਸੀਂ ਵਿਦਇੰਨ 35 ਡੇਅਜ ਪਾਸ ਕੀਤੇ। ਅਸੀਂ ਪਹਿਲਾ ਇਨਵੈਸਟਮੈਂਟ ਸਮਿਟ ਕਰਵਾਇਆ। 66000 ਕਰੋੜ ਰੁਪਏ ਦੇ ਐਮ. ਓ. ਯੂ. ਸਾਈਨ ਹੋਏ ਅਤੇ ਖੁਸ਼ੀ ਵਾਲੀ ਦੱਸਣ ਦੀ ਗੱਲ ਇਹ ਹੈ ਕਿ 45000 ਕਰੋੜ ਦੇ ਐਮ. ਓ. ਯੂ. ਗਰਾਊਂਡ ਜਾਂ ਡਿਫਰੈਂਟ ਸਟੇਜਿਜ਼ ਤੇ ਚੱਲ ਰਹੇ ਹਨ ਮਤਲਬ ਕਿ 75% ਸਕਸੈਸ ਰੇਟ ਸਾਡਾ ਇਨਵੈਸਟ ਪੰਜਾਬ ਦਾ ਰਿਹਾ। ਇਸ ਵਾਰ ਫਿਰ ਇਨਵੈਸਟਮੈਂਟ ਸਮਿਟ ਹੋਇਆ ਤੇ ਇੱਕ ਲੱਖ ਵੀਹ ਹਜ਼ਾਰ ਕਰੋੜ ਰੁਪਏ ਦੇ ਐਮ. ਓ. ਯੂ. ਸਾਈਨ ਹੋਏ ਅਤੇ ਮੈਂ ਕਹਿ ਸਕਦਾ ਹਾਂ ਕਿ ਇਹ ਇੱਕ ਬੈਂਚਮਾਰਕ ਹੈ। ਮੈਂ ਕਹਿ ਸਕਦਾ ਹਾਂ ਕਿ ਦੋ ਵੱਡੀਆਂ ਗੱਲਾਂ ਹੋਈਆਂ । (ਵਿਘਨ) ਚੇਅਰਮੈਨ ਸਾਹਿਬ, ਹਾਲੇ ਤਾਂ ਮੈਂ ਸ਼ੁਰੂ ਹੋਇਆ ਹਾਂ । ਪੰਜ ਮਿੰਟ ਦਿਓ । ਸਭ ਤੋਂ ਵੱਡੀ ਗੱਲ ਜਿਹੜੀ ਇਨ੍ਹਾਂ ਐਮ. ਓ. ਯੂ. ਵਿੱਚ ਹੋਈ ਹੈ ਕਿ ਪੰਜਾਬ ਦੇ ਮੁੱਖ ਮੰਤਰੀ ਜੀ ਨੇ ਕਿਸਾਨਾਂ ਦੀ ਭਲਾਈ ਵਾਸਤੇ ਬਹੁਤ ਕੁਝ ਕੀਤਾ ਤੇ ਪੂਰੇ ਹਿੰਦੁਸਤਾਨ ਵਿੱਚ ਸਿਰਫ ਸਾਡੀ ਸਰਕਾਰ ਹੈ ਜਿਸ ਨੇ ਫੂਡ ਪ੍ਰਾਸੈਸਿੰਗ ਯੂਨਿਟ ਲਗਾਉਣ ਜਾਂ ਮੈਟੀਰੀਅਲ ਪਰਚੇਜ਼ ਕਰਨ ਔਰ ਸੇਲ ਕਰਨ ਤੇ ਟੋਟਲ ਟੈਕਸ ਮਾਫ ਕੀਤੇ । ਇਸ ਦਾ ਨਤੀਜਾ ਇਹ ਨਿਕਲਿਆ ਕਿ ਪਿਛਲੀ ਵਾਰ 57 ਐਮ. ਓ. ਯੂ. ਹੋਏ ਅਤੇ ਇਸ ਵਾਰੀ ਫਿਰ 60 ਤੋਂ ਉਪਰ ਐਮ. ਓ. ਯੂ. ਆਏ ਹਨ। ਇਸ ਨਾਲ ਡਾਈਵਰਸੀਫਿਕੇਸ਼ਨ ਨੂੰ ਪੰਜਾਬ ਵਿੱਚ ਬਹੁਤ ਵੱਡਾ ਫਾਇਦਾ ਹੋਣਾ ਹੈ । ਪੂਰੇ ਹਿੰਦੁਸਤਾਨ ਵਿੱਚ Ease to do

[ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ]

Business ਕਰਨ ਵਿੱਚ ਬੈਸਟ ਸੂਬਾ ਪੰਜਾਬ ਨੂੰ ਐਲਾਨਿਆ ਗਿਆ ਹੈ। ਇਸ ਵਾਸਤੇ ਮੈਂ ਬਾਦਲ ਸਾਹਿਬ ਅਤੇ ਸੁਖਬੀਰ ਜੀ ਨੂੰ ਬਹੁਤ ਬਹੁਤ ਵਧਾਈ ਦਿੰਦਾ ਹਾਂ। (ਥੰਪਿੰਗ) ਇਕੱਲਾ ਇਹ ਹੀ ਨਹੀਂ, ਸਪੀਕਰ ਸਾਹਿਬ। ਜਿਹੜੇ ਮੇਰੇ ਸਾਹਮਣੇ ਬੈਠੇ ਹਨ, ਇਹ ਕੁਰੱਪਸ਼ਨ ਦੀਆਂ ਗੱਲਾਂ ਕਰਦੇ ਹਨ। ਇਨ੍ਹਾਂ ਦੇ ਵੇਲੇ ਟੂ ਜੀ, ਥ੍ਰੀ ਜੀ, ਫੋਰ ਜੀ, ਪਤਾ ਨਹੀਂ ਕਿੰਨੇ ਜੀ ਲੱਗ ਕੇ ਘਪਲੇ ਹੋਏ। ਕੁਰੱਪਸ਼ਨ ਜਿਹੜੀ ਹੈ, ਵਿਜੀਲੈਂਸ ਇਨਕੁਆਰੀਆਂ ਕਰਨ ਨਾਲ ਜਾਂ ਪਰਚੇ ਦਰਜ ਕਰਨ ਨਾਲ ਬੰਦ ਨਹੀਂ ਹੋਣੀ। ਸਿਸਟਮ ਨਾਲ ਹੋਣੀ ਹੈ। ਸਾਡੀ ਸਰਕਾਰ ਆਈ, ਬਾਦਲ ਸਾਹਿਬ ਦੀ ਰਹਿਨੁਮਾਈ ਹੇਠ, ਡਿਪਟੀ ਸੀ. ਐਮ.ਸਾਹਿਬ ਨੇ 60 ਸਾਲਾਂ ਦਾ ਸਾਰਾ ਰਿਕਾਰਡ ਕੰਪਿਊਟਰਾਈਜ਼ ਕੀਤਾ ਤੇ ਦੋ-ਤਿੰਨ ਮਹੀਨੇ ਵਿੱਚ ਆਨ ਲਾਈਨ ਹੋਣ ਜਾ ਰਿਹਾ ਹੈ। ਇਸ ਨਾਲ 224 ਦੇ ਕਰੀਬ ਸਰਵਿਸਿਜ਼ ਸੁਵਿਧਾ ਕੇਂਦਰਾਂ ਵਿੱਚ ਮਿਲਣਗੀਆਂ। ਇਸ ਨਾਲ ਆਮ ਆਦਮੀ ਨੂੰ ਅਫਸਰਾਂ ਕੋਲ ਜਾਣਾ ਨਹੀਂ ਪਵੇਗਾ ਤੇ ਇਸ ਨਾਲ ਰਿਸ਼ਵਤਖੋਰੀ ਆਪਣੇ ਆਪ ਖਤਮ ਹੋ ਜਾਵੇਗੀ। ਇਹ ਕੰਮ ਸਾਡੀ ਸਰਕਾਰ ਨੇ ਕੀਤਾ ਹੈ। ਇਨ੍ਹਾਂ ਵੇਲੇ ਤਾਂ ਕੁਰੱਪਸ਼ਨ ਕਰਨ ਵਾਸਤੇ ਕਨੂੰਨ ਬਣਾਏ ਜਾਂਦੇ ਸਨ। ਇਨ੍ਹਾਂ ਦੇ ਸਮੇਂ ਖੇਡਾਂ ਦਾ ਮਹਿਕਮਾ ਉਸ ਨੂੰ ਦਿੱਤਾ ਜਾਂਦਾ ਸੀ, ਜਿਸ ਮਨਿਸਟਰ ਨੂੰ ਖੁੱਡੇ ਲਾਈਨ ਲਗਾਉਣਾ ਹੁੰਦਾ ਸੀ ਤੇ ਇਸ ਵਿੱਚ ਇੱਕ ਰੁਪਏ ਦਾ ਬਜਟ ਨਹੀਂ ਹੁੰਦਾ ਸੀ। ਹੁਣ ਕਈ ਸੌ ਕਰੋੜ ਰੁਪਏ ਹਰ ਸਾਲ ਖੇਡਾਂ ਤੇ ਖਰਚ ਕੀਤੇ ਜਾ ਰਹੇ ਹਨ। ਮੁਹਾਲੀ ਵਿੱਚ 160 ਕਰੋੜ ਰੁਪਿਆ ਹਾਕੀ ਸਟੇਡੀਅਮ ਤੇ ਖਰਚ ਹੋਇਆ ਹੈ। ਸਿੱਧੂ ਸਾਹਿਬ, ਕਦੀ ਅੰਦਰ ਵੜਨਾ ਤੇ ਤੁਹਾਨੂੰ ਲੱਗੇਗਾ ਕਿ ਕਿੰਨਾ ਵਧੀਆ ਵਰਲਡ ਕਲਾਸ ਸਟੇਡੀਅਮ 45 ਕਰੋੜ ਨਾਲ ਬਣਿਆ ਹੈ। ਫਿਰ ਸਿੰਘ ਸ਼ਹੀਦਾਂ ਗੁਰਦੁਆਰਾ ਸਾਹਿਬ ਦੇ ਨੇੜੇ ਮੇਰਾ ਖਿਆਲ ਹੈ ਕਿ ਇਹੋ ਜਿਹਾ ਸਟੇਡੀਅਮ ਬਣਾਇਆ ਗਿਆ ਹੈ ਜਿਸ ਦਾ ਕੋਈ ਮੁਕਾਬਲਾ ਨਹੀਂ। ਕੋਈ ਗੇਮ ਇਹੋ ਜਿਹੀ ਨਹੀਂ, ਕ੍ਰਿਕਟ, ਹਾਕੀ, ਬੈਡਮਿੰਟਨ ਕੋਰਟ, ਟੈਨਿਸ ਕੋਰਟ, ਵਾਲੀਬਾਲ, ਬਾਸਕਟਬਾਲ, ਰੈਸਲਿੰਗ, ਹਰ ਗੇਮ ਦਾ ਸਟੇਡੀਅਮ ਮਾਨਯੋਗ ਸੀ.ਐਮ. ਸਾਹਿਬ ਨੇ ਮੁਹਾਲੀ ਵਿੱਚ ਬਣਾਇਆ ਹੈ। ਇਸ ਤੋਂ ਇਲਾਵਾ ਦੋ ਸਟੇਡੀਅਮ ਜ਼ੀਰਕਪੁਰ ਵਿੱਚ ਬਣ ਰਹੇ ਹਨ ਅਤੇ 10 ਮੇਰੇ ਹਲਕੇ ਵਿੱਚ ਬਣ ਰਹੇ ਹਨ। ਇਹ ਤਾਂ ਇਕੱਲੀ ਇਥੋਂ ਦੀ ਗੱਲ ਹੈ,

ਸਾਰੇ ਪੰਜਾਬ ਵਿੱਚ ਸਪੋਰਟਸ ਕਲਚਰ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਨੇ ਸ਼ੁਰੂ ਕੀਤਾ ਹੈ ਔਰ ਨੌਜਵਾਨਾਂ ਦੀ ਇਹ ਗੱਲ ਕਰਦੇ ਹਨ ਔਰ ਜਦੋਂ ਤੁਹਾਡੀ ਸਰਕਾਰ ਆਈ ਤਾਂ ਸਭ ਤੋਂ ਪਹਿਲਾਂ ਬੈਨ ਨੌਕਰੀਆਂ ਤੇ ਲਗਾਇਆ ਅਤੇ ਇੱਕ ਵੀ ਬੰਦਾ ਭਰਤੀ ਨਹੀਂ ਕੀਤਾ ਗਿਆ ਅਤੇ ਸਾਰਿਆਂ ਦੀ ਏਜ ਟੱਪ ਗਈ। ਸਾਡੀ ਸਰਕਾਰ ਆਈ ਤਾਂ ਬਾਦਲ ਸਾਹਿਬ ਨੇ 1 ਲੱਖ 20 ਹਜ਼ਾਰ ਨੌਜਵਾਨਾਂ ਦੀ ਭਰਤੀ ਕੀਤੀ ਔਰ ਕਾਬਲ ਨੌਜਵਾਨਾਂ ਦੀ ਭਰਤੀ ਕੀਤੀ ਕਿਉਂਕਿ ਸਾਰੇ ਮੈਰਿਟ ਤੇ ਭਰਤੀ ਹੋਏ, ਇੱਕ ਨੰਬਰ ਵੀ ਕੋਲ ਨਹੀਂ ਰੱਖਿਆ। ਪਿਛਲੇ ਨੌਂ ਸਾਲਾਂ ਤੋਂ ਭਰਤੀ ਚੱਲ ਰਹੀ ਹੈ ਤੇ 1 ਲੱਖ 20 ਹਜ਼ਾਰ ਨੌਜਵਾਨਾਂ ਨੂੰ ਇਸ ਸਾਲ ਵਿੱਚ ਭਰਤੀ ਕਰ ਰਹੇ ਹਾਂ। ਸਭ ਤੋਂ ਵੱਡੀ ਜਿਹੜੀ ਜ਼ਰੂਰਤ ਹੈ, ਤੁਸੀਂ ਦੇਖੋ ਡਿਪਟੀ ਸੀ.ਐਮ. ਸਾਹਿਬ ਨਾਲ ਮੈਂ ਕੋਰੀਆ ਵਿੱਚ ਵੀ ਗਿਆ, ਉਥੇ ਸਕਿਲਡ ਮੈਨ ਪਾਵਰ 90 ਪ੍ਰਤੀਸ਼ਤ ਹੈ। ਜਪਾਨ ਵਰਗੇ ਕੰਟਰੀ ਵਿੱਚ 75 ਪ੍ਰਤੀਸ਼ਤ ਸਕਿਲਡ ਮੈਨ ਪਾਵਰ ਹੈ। ਸਾਡੀ ਮਾੜੀ ਕਿਸਮਤ ਇਹ ਹੈ ਕਿ ਦਿੱਲੀ ਵਿੱਚ ਜ਼ਿਆਦਾ ਸਮਾਂ ਤੁਹਾਡੀ ਸਰਕਾਰ ਰਹੀ ਅਤੇ ਇੰਹ ਸੱਤ ਤੋਂ ਨੌਂ ਪ੍ਰਤੀਸ਼ਤ ਰਹੀ। ਮਾਨਯੋਗ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਸਾਹਿਬ ਨੇ ਸਕਿੱਲ ਟਰੇਨਿੰਗ ਪੰਜਾਬ ਵਿੱਚ ਸ਼ੁਰੂ ਕੀਤੀ। ਤੁਸੀਂ ਦੇਖ ਲੈਣਾ ਕਿ ਪਿਛਲੇ ਸਾਲਾਂ ਵਿੱਚ 300 ਸਕੂਲਾਂ ਵਿੱਚ ਸਕਿੱਲ ਡਿਵੈਲਪਮੈਂਟ ਸਕੀਮ ਸ਼ੁਰੂ ਕੀਤੀ ਸੀ ਅਤੇ ਇਸ ਸਾਲ ਇਸ ਤੋਂ ਵੀ ਵੱਧ ਸਕੂਲਾਂ ਵਿੱਚ ਕਰ ਰਹੇ ਹਾਂ। ਫਿਰ ਆਈ.ਸੀ.ਆਈ. ਦੇ ਸਕਿੱਲ ਡਿਵੈਲਪਮੈਂਟ ਸਕੂਲ ਖੁਲ੍ਹ ਰਹੇ ਹਨ, ਡਰਾਈਵਿੰਗ ਸਕੂਲ ਖੁਲ੍ਹ ਰਹੇ ਹਨ। ਇਸ ਸਾਲ, ਮੇਰਾ ਖਿਆਲ ਹੈ ਕਿ ਇਕੱਲੇ ਇੱਕ ਸਾਲ ਵਿੱਚ ਇੱਕ ਲੱਖ ਤੋਂ ਉਪਰ ਨੌਜਵਾਨਾਂ ਨੂੰ ਸਕਿੱਲ ਟਰੇਨਿੰਗ ਦਿੱਤੀ ਜਾਣੀ ਹੈ ਤਾਂ ਕਿ ਉਨ੍ਹਾਂ ਨੂੰ ਰੋਜ਼ਗਾਰ ਮਿਲੇ। ਇਹ ਵੀ ਕੇਵਲ ਤੇ ਕੇਵਲ ਸਾਡੀ ਸਰਕਾਰ ਨੇ ਕੀਤਾ ਹੈ ....(ਵਿਘਨ).... ਨਾਗਰਾ ਜੀ, ਤੁਸੀਂ ਐਵੇਂ ਰੌਲਾ ਪਾਈ ਜਾਂਦੇ ਹੋ....

**ਸ਼੍ਰੀ ਸਭਾਪਤੀ :** ਸ਼ਰਮਾ ਜੀ, ਸਮਾਪਤੀ ਕਰੋ ਜੀ।

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ :** ਸਮਾਪਤੀ ਹੈ ਬੱਸ ਜੀ।

**ਸ਼੍ਰੀ ਸਭਾਪਤੀ :** ਕਰੋ ਸਮਾਪਤੀ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ।

**ਸ਼੍ਰੀ ਸਭਾਪਤੀ :** ਸ਼ਰਮਾ ਜੀ, ਇੱਕ ਮਿੰਟ।

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ :** ਇਸ ਨੇ ਤਾਂ ਐਵੇਂ ਖੱਪ ਹੀ ਪਾਉਣੀ ਹੈ। ਸ਼ੁਰੂ ਤੋਂ ਹੀ ਇਨ੍ਹਾਂ ਦੀ ਆਦਤ ਹੈ ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਧੰਨਵਾਦ, ਚੇਅਰਮੈਨ ਸਾਹਿਬ। ਮੇਰੇ ਬਹੁਤ ਹੀ ਪਰਮ ਮਿੱਤਰ, ਬੜੇ ਵਧੀਆ ਤਰੀਕੇ ਨਾਲ ਰੋਜ਼ਗਾਰ ਦੇ ਉਤੇ ਗੱਲ ਕਰ ਰਹੇ ਸਨ....

**ਸ਼੍ਰੀ ਸਭਾਪਤੀ :** ਤੁਸੀਂ ਗੱਲ ਕਰੋ ਜੀ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਮੈਨੂੰ ਵੀ ਅੱਜ ਹੀ ਸਰਕਾਰ ਵੱਲੋਂ ਜਵਾਬ ਮਿਲਿਆ ਹੈ...

**ਸ਼੍ਰੀ ਸਭਾਪਤੀ :** ਜਦੋਂ ਤੁਹਾਡਾ ਟਾਈਮ ਹੋਇਆ, ਉਸ ਸਮੇਂ ਗੱਲ ਕਰ ਲੈਣਾ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਮੈਂ ਉਸ ਤੇ ਹੀ ਗੱਲ ਕਰਨ ਲੱਗਿਆ ਹਾਂ, ਉਸ ਤੇ ਹੀ ਬੋਲਣ ਲੱਗਿਆ ਹਾਂ। ਜਿਹੜਾ ਇਹ ਕਹਿੰਦੇ ਹਨ ਕਿ ਸਕਿੱਲ ਦੇ ਕੇ ਰੋਜ਼ਗਾਰ ਦੇ ਰਹੇ ਹਾਂ। ਸਰਕਾਰ ਇਹ ਕਹਿ ਰਹੀ ਹੈ ਕਿ 37,709 ਸਕਿੱਲਡ ਨੌਜਵਾਨ ਇਨ੍ਹਾਂ ਦੇ ਕੋਲ ਬੇਰੁਜ਼ਗਾਰ ਪਿਆ ਹੈ।

**ਸ਼੍ਰੀ ਸਭਾਪਤੀ :** ਚਲੋ, ਠੀਕ ਹੈ । ਤੁਹਾਡੀ ਗੱਲ ਆ ਗਈ ਹੈ ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਇਨ੍ਹਾਂ ਨੇ ਕੁੱਲ ਕਿੰਨਾ ਰੋਜ਼ਗਾਰ ਦਿੱਤਾ ਹੈ, ਸ਼ਰਮਾ ਜੀ ਨੇ ਆਪਣੇ ਮੂੰਹੋਂ ਹੁਣੇ ਦੱਸਿਆ ਹੈ।

**ਸ਼੍ਰੀ ਸਭਾਪਤੀ :** ਸਮਾਪਤੀ ਕਰੋ ਜੀ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ** ** ਬੋਲਣ ਤੋਂ ਸਿਵਾ ....

**ਸ਼੍ਰੀ ਸਭਾਪਤੀ :** ** ** ਸ਼ਬਦ ਐਕਸਪੰਜ ਕਰ ਦੇਣਾ .. (ਵਿਘਨ)... ਬੈਠੋ ਜੀ ....(ਵਿਘਨ).... ਤੁਹਾਡੀ ਗੱਲ ਆ ਗਈ ....(ਵਿਘਨ).... ** ** ਸ਼ਬਦ ਐਕਸਪੰਜ ਕਰ ਦੇਣਾ ...(ਵਿਘਨ)....

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ :** ਜੇ ਮੈਂ ਤੁਹਾਡੀਆਂ

---

** Expunged as ordered by the Chair.

ਕਰਤੂਤਾਂ ਦੱਸਣ ਲੱਗ ਗਿਆ ਤਾਂ ਬੜਾ ਲੰਬਾ ਸਮਾਂ ਲੱਗ ਜਾਣਾ ਹੈ। ਪਿਛਲੀ ਸਰਕਾਰ ਵਿੱਚ ਤੁਹਾਡੇ ਸਾਹਮਣੇ ਬੈਠੇ ਦੋ ਐਮ.ਐਲ.ਏਜ਼ ਨੇ ...

**ਸ਼੍ਰੀ ਸਭਾਪਤੀ :** ਸ਼ਰਮਾ ਜੀ, ਤੁਸੀਂ ਆਪਣੀ ਗੱਲ ਕਰੋ।

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ :** ਇਹ ਆਪਸ ਵਿੱਚ ਹੀ ਲੜਦੇ ਰਹੇ, ਹੁਣ ਮੇਰੇ ਤੋਂ ਨਾ ਪੋਤੜੇ ਖੁਲ੍ਹਵਾਓ। ਚੁੱਪ ਕਰ ਜਾਵੋ, ਨਾਗਰਾ ਜੀ। ਜੇ ਬਾਹਰ ਆ ਗਈ ਗੱਲ ਤਾਂ ਨੁਕਸਾਨ ਹੋ ਜਾਵੇਗਾ .....(ਵਿਘਨ).....

**ਸ਼੍ਰੀ ਸਭਾਪਤੀ :** ਨਾਗਰਾ ਜੀ, ਬੈਠ ਜਾਓ ....(ਵਿਘਨ).... ਸ਼ਰਮਾ ਜੀ, ਸਮਾਪਤੀ ਕਰੋ।

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ :** ਇਹ ਸਾਹਮਣੇ ਬੈਠੇ ਵੀਰ ਗਰੀਬਾਂ ਦੀ ਗੱਲ ਬਹੁਤ ਜ਼ੋਰ ਸ਼ੋਰ ਨਾਲ ਕਰਦੇ ਹਨ। ਕੋਈ ਇੱਕ ਵੀ ਯੋਜਨਾ ਇਨ੍ਹਾਂ ਦੇ ਸਮੇਂ ਗਰੀਬਾਂ ਦੇ ਹੱਕ ਵਿੱਚ ਆਈ ਹੋਵੇ ਤਾਂ ਦੱਸ ਦਿਓ, ਇਹ ਦਲਿਤਾਂ ਦੀ ਗੱਲ ਕਰਦੇ ਹਨ। ਵਿਚਾਰੇ ਚੰਨੀ ਸਾਹਿਬ ਪਰਸੋਂ ਕਲਪਦੇ ਰਹੇ। ਕਦੀ ਥੱਲੇ ਬੈਠਦੇ ਸਨ, ਕਦੀ ਟੇਬਲ ਤੇ ਬੈਠਦੇ ਸਨ ਔਰ ਇਨ੍ਹਾਂ ਦਾ ਸਾਥ ਇੱਕ ਨੇ ਵੀ ਨਹੀਂ ਦਿੱਤਾ .....(ਵਿਘਨ)....

**ਸਰਦਾਰ ਕੁਲਜੀਤ ਸਿੰਘ ਨਾਗਰਾ :** ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ।

**ਸ਼੍ਰੀ ਸਭਾਪਤੀ :** ਤੁਸੀਂ ਵਾਰ ਵਾਰ ਪੁਆਇੰਟ ਆਫ ਆਰਡਰ ਮੰਗਦੇ ਹੋ, ਕੀ ਗੱਲ ਹੈ ਤੁਹਾਡੀ ?

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ :** ਇੱਕ ਮਿੰਟ ਨਾਗਰਾ ਸਾਹਿਬ, ਨਰੇਗਾ ਦੀ ਸਕੀਮ ....(ਵਿਘਨ)..... ਐਵੇਂ ਰੌਲਾ ਪਾਈ ਜਾਂਦੇ ਹੋ ...(ਵਿਘਨ)....

**ਸ਼੍ਰੀ ਸਭਾਪਤੀ :** ਤੁਸੀਂ ਬੈਠੋ, ਹੁਣ ਸਮਾਪਤ ਕਰੋ। ..(ਵਿਘਨ)... ਨਾਗਰਾ ਜੀ, ਬੈਠੋ। ਉਨ੍ਹਾਂ ਨੂੰ ਗੱਲ ਕਰਨ ਦਿਓ।

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ :** ਚੇਅਰਮੈਨ ਸਾਹਿਬ, ਇਹ ਜਾਤ-ਪਾਤ ਦੇ ਨਾਮ ਲੋਕਾਂ ਵਿੱਚ ਵੰਡੀਆਂ ਪਾਉਂਦੇ ਰਹੇ ਹਨ। ਇਨ੍ਹਾਂ ਨੇ ਤਾਂ ਐਸ.ਸੀਜ਼ ਵਿੱਚ ਵੰਡੀਆਂ ਪਾ ਦਿੱਤੀਆਂ। ...(ਵਿਘਨ)... ਚੁੱਪ ਕਰੋ ਤੁਸੀਂ। ਇਹ ਦੇਖੋ, ਆਟਾ ਦਾਲ ਸਕੀਮ ਸਰਦਾਰ ਪਰਕਾਸ਼ ਸਿੰਘ ਬਾਦਲ ਸਾਹਿਬ ਦੀ ਦੇਣ ਹੈ ਔਰ ਬਾਅਦ ਵਿੱਚ ਜਦੋਂ ਇਨ੍ਹਾਂ ਨੇ ਸੋਚਿਆ ਕਿ

ਸਰਕਾਰ ਗਰੀਬਾਂ ਦੀ ਮਦਦ ਕਰਕੇ ਬਣਦੀ ਹੈ ਤਾਂ ਇਨ੍ਹਾਂ ਨੇ ਇਸ ਸਕੀਮ ਨੂੰ ਦਿੱਲੀ ਵਿੱਚ ਇੰਪਲੀਮੈਂਟ ਕਰਨ ਦੀ ਕੋਸ਼ਿਸ਼ ਕੀਤੀ। ਇਹ ਲੋਕ ਇਨ੍ਹਾਂ ਦੀ ਨੀਅਤ ਸਮਝ ਗਏ। ਸ਼ਗਨ ਸਕੀਮ ਪੂਰੇ ਹਿੰਦੁਸਤਾਨ ਵਿੱਚ ਬਾਦਲ ਸਾਹਿਬ ਨੇ ਸਭ ਤੋਂ ਪਹਿਲਾਂ ਸ਼ੁਰੂ ਕੀਤੀ। ਪੈਨਸ਼ਨਾਂ ਪੂਰੇ ਹਿੰਦੁਸਤਾਨ ਵਿੱਚ ਬਾਦਲ ਸਾਹਿਬ ਨੇ ਸ਼ੁਰੂ ਕੀਤੀਆਂ। ਫਿਰ ਹੀ ਬਾਕੀ ਸਟੇਟਾਂ ਨੇ ਇਸ ਨੂੰ ਲਾਗੂ ਕੀਤਾ। ਫਿਰ ਸਭ ਤੋਂ ਵੱਡੀ ਗੱਲ ਜਿਹੜੀ ਹੈ, ਉਹ ਹੈਲਥ ਦੀ ਗੱਲ ਹੈ। ਹੈਲਥ ਕਾਰਡ ਸਰਦਾਰ ਪਰਕਾਸ਼ ਸਿੰਘ ਬਾਦਲ ਸਾਹਿਬ ਨੇ ਗਰੀਬਾਂ ਦੇ ਬਣਾਏ ਜਿਥੇ ਪੰਜਾਹ ਹਜ਼ਾਰ ਰੁਪਏ ਤੱਕ ਦਾ ਫਰੀ ਇਲਾਜ ਕੀਤਾ ਜਾਂਦਾ ਹੈ। ਇਸ ਤੋਂ ਇਲਾਵਾ ਪੰਜ ਲੱਖ ਰੁਪਏ ਦੀ ਇੰਸੋਰੈਂਸ਼ ਕੀਤੀ ਜਾਂਦੀ ਹੈ ਤੇ ਇਹ ਹੈਲਥ ਕਾਰਡ ਸਮੁੱਚੇ ਵਪਾਰੀਆਂ ਦੇ ਬਣਾ ਰਹੇ ਹਾਂ, ਸਮੁੱਚੇ ਕਿਸਾਨਾਂ ਦੇ ਬਣਾ ਰਹੇ ਹਾਂ, ਇਹ ਵੀ ਦੇਣ ਸਰਦਾਰ ਪਰਕਾਸ਼ ਸਿੰਘ ਬਾਦਲ ਸਾਹਿਬ ਜੀ ਦੀ ਹੈ (ਰੂਲਿੰਗ ਪਾਰਟੀ ਵਲੋਂ ਥੰਪਿੰਗ) ਮੈਨੂੰ ਖੁਸ਼ੀ ਹੈ ਕਿ ਮੋਦੀ ਸਾਹਿਬ ਨੇ ਵੀ ਇਹ ਯੋਜਨਾ ਅਕਸੈਪਟ ਕੀਤੀ ਹੈ ਤੇ ਇਸ ਸਾਲ ਦੇ ਬਜਟ ਵਿੱਚ ਉਨ੍ਹਾਂ ਨੇ ਹੈਲਥ ਇੰਸੋਰੈਂਸ਼ ਵਾਸਤੇ ਅਨਾਊਂਸ ਕੀਤਾ ਹੈ। ਇਹ ਵੀ ਬਾਦਲ ਸਾਹਿਬ ਦੀ ਦੇਣ ਹੈ।

**ਸ਼੍ਰੀ ਸਭਾਪਤੀ :** ਸ਼ਰਮਾ ਜੀ, ਸਮਾਪਤੀ ਕਰੋ। ਬਹੁਤ ਟਾਈਮ ਹੋ ਗਿਆ ਹੈ।

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ :** ਸੋ, ਸਾਈਕਲ ਸਕੀਮ ਗਰੀਬ ਬੱਚਿਆਂ ਨੂੰ ਦੇਣਾ, ਇਹ ਵੀ ਬਾਦਲ ਸਾਹਿਬ ਦੀ ਦੇਣ ਹੈ। ਚੇਅਰਮੈਨ ਸਾਹਿਬ, ਇੱਕ ਗੱਲ ਬਿਲਕੁਲ ਪਰੂਵ ਹੋ ਚੁੱਕੀ ਹੈ ਕਿ ਕਾਂਗਰਸ ਪੰਜਾਬ ਵਿਰੋਧੀ ਹੈ, ਸਿੱਖ ਵਿਰੋਧੀ ਹੈ ਤੇ ਹੁਣ ਤਾਂ ਦੇਸ਼ ਵਿਰੋਧੀ ਵੀ ਸਾਬਤ ਹੁੰਦੀ ਰਹੀ ਹੈ। ਕਾਂਗਰਸ ਪੰਜਾਬ ਵਿੱਚ ਕਦੇ ਕਾਰਗੁਜ਼ਾਰੀ ਦੇ ਆਧਾਰ ਤੇ ਨਹੀਂ ਆਈ। ਇਹ ਕਾਰਗੁਜ਼ਾਰੀ ਦੇ ਆਧਾਰ ਤੇ ਕਿਸੇ ਪਲੇਟਫਾਰਮ ਤੇ ਸਾਡੇ ਨਾਲ ਬਹਿਸ ਕਰ ਲੈਣ, ਜੇ ਨੇੜੇ-ਤੇੜੇ ਵੀ ਲੱਗ ਜਾਣ ਤਾਂ ਵੀ ਅਸੀਂ ਛੱਡਣ ਨੂੰ ਤਿਆਰ ਹਾਂ ਪਰ ਇਹ ਤਾਂ ਨੇੜੇ-ਤੇੜੇ ਵੀ ਨਹੀਂ ਹਨ।

**ਸ਼੍ਰੀ ਸਭਾਪਤੀ :** ਸ਼ਰਮਾ ਜੀ, ਬੈਠੋ।

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ :** ਇਹ ਤਾਂ ਸਿਰਫ ਧਰਮ ਦੇ ਆਧਾਰ ਤੇ, ਜਾਤ ਦੇ ਆਧਾਰ ਤੇ ਸਾਨੂੰ ਲੜਾ ਕੇ ਰਾਜਨੀਤੀ ਕਰਦੇ

ਰਹੇ ਹਨ। ਇੱਕ ਇਨ੍ਹਾਂ ਦੀ ਨਵੀਂ ਚਾਲ ਵੇਖੋ। ਇਹ ਐਸ.ਸੀਜ਼ ਦੇ ਮਸੀਹਾ ਬਣਦੇ ਹਨ ਪਰ ਇਹ ਐਸ.ਸੀਜ਼ ਨੂੰ ਵੀ ਦੋ-ਦੋ ਕੈਟਾਗਰੀਜ਼ ਵਿੱਚ ਵਾੜ ਰਹੇ ਹਨ। ਹੰਸ ਜੀ ਵਿਚਾਰੇ ਜਿਨ੍ਹਾਂ ਦਾ ਗਾਣਾ ਸੀ, ਠੰਡੀ ਠੰਡੀ ਆਉਂਦੀ ਹੈ ਹਵਾ, (ਹਾਸਾ) ਸਿੱਲੀ ਸਿੱਲੀ ਹਵਾ, ਉਸ ਵਿਚਾਰੇ ਦਾ ਦਿਲ ਟੋਟੇ ਟੋਟੇ ਇਸ ਕਰਕੇ ਹੋ ਗਿਆ ਕਿਉਂਕਿ ਬਾਲਮੀਕ ਸਮਾਜ ਪੰਜਾਬ ਵਿੱਚ ਦੂਸਰੇ ਸਮਾਜਾਂ ਨਾਲੋਂ ਘੱਟ ਹੈ। ਯਾਨੀ ਕਿ ਉਸ ਸਮਾਜ ਵਿੱਚ ਵੀ ਇਹ ਵੰਡੀਆਂ ਪਾ ਕੇ ਰਾਜ ਕਰਨਾ ਚਾਹੁੰਦੇ ਹਨ। ਪੰਜਾਬ ਦੇ ਲੋਕਾਂ ਨੇ ਕਾਰਗੁਜ਼ਾਰੀ ਦੇ ਆਧਾਰ ਉਤੇ ਖਡੂਰ ਸਾਹਿਬ ਵਿੱਚ ਇਹੋ ਜਿਹਾ ਫੈਸਲਾ ਕੀਤਾ ਕਿ ਇਨ੍ਹਾਂ ਨੂੰ ਮੈਦਾਨ ਛੱਡ ਕੇ ਭੱਜਣਾ ਪਿਆ, ਇਨ੍ਹਾਂ ਦੀ ਲੜਨ ਦੀ ਜੁਅੱਰਤ ਨਹੀਂ ਹੋਈ । ਫਿਰ ਇਨ੍ਹਾਂ ਨੇ ਕਿਹਾ ਕਿ ਬਾਈਕਾਟ ਕਰ ਦਿਉ। ਇਨ੍ਹਾਂ ਨੇ ਫਿਰ ਅਜ਼ਾਦ ਉਮੀਦਵਾਰ ਖੜ੍ਹਾ ਕੇ ਲੜਾਇਆ ਤੇ ......

**ਸ਼੍ਰੀ ਸਭਾਪਤੀ :** ਸ਼ਰਮਾ ਜੀ, ਸਮਾਪਤੀ ਕਰੋ।

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ :** ਉਸ ਨੂੰ ਵੀ ਸਾਰੀਆਂ 15000 ਵੋਟਾਂ ਪਈਆਂ। ਸੋ, ਮੈਂ ਪੰਜਾਬ ਦੇ ਲੋਕਾਂ ਦਾ ਬਹੁਤ ਧੰਨਵਾਦ ਕਰਦਾ ਹਾਂ ਕਿ ਉਹ ਸਾਡੀ ਕਾਰਗੁਜ਼ਾਰੀ ਦੇ ਆਧਾਰ ਉਤੇ ਸਾਡੀ ਸਰਕਾਰ ਨੂੰ ਪੂਰਾ ਮਾਣ ਸਤਿਕਾਰ ਬਖਸ਼ ਰਹੇ ਹਨ। ਖਡੂਰ ਸਾਹਿਬ ਵਿੱਚ ਅਸੀਂ 67000 ਵੋਟਾਂ ਨਾਲ ਜਿੱਤੇ ਹਾਂ। ਸੋ, ਮੈਂ ਕਹਿ ਸਕਦਾ ਹਾਂ ਕਿ ਰਾਜਪਾਲ ਜੀ ਨੇ ਜਿਹੜਾ ਭਾਸ਼ਣ ਦਿੱਤਾ ਹੈ, ਹੂ-ਬ-ਹੂ 9 ਸਾਲ ਦੀ ਸਾਡੀ ਸਰਕਾਰ ਦੀ ਕਾਰਗੁਜ਼ਾਰੀ ਦੀ ਤਸਵੀਰ ਪੇਸ਼ ਕੀਤੀ ਹੈ ਔਰ ਪੰਜਾਬ ਦੇ ਨਾਲ ਜਿਹੜੇ ਧੱਕੇ ਹੋਏ ਹਨ ਔਰ ਜਿਹੜੇ ਇਨ੍ਹਾਂ ਨੇ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਕੀਤੇ ਹਨ, ਉਹ ਵੀ ਉਨ੍ਹਾਂ ਨੇ ਆਪਣੇ ਭਾਸ਼ਣ ਵਿੱਚ ਦਿੱਤੇ ਹਨ। ਸੋ, ਮੈਂ ਤੁਹਾਡਾ ਧੰਨਵਾਦ ਵੀ ਕਰਦਾ ਹਾਂ, ਭਾਵੇਂ ਬੋਲਣ ਨੂੰ ਤਾਂ ਅਜੇ 10 ਪੇਜ਼ ਪਏ ਹਨ ਪਰ ਤੁਸੀਂ ਮੈਨੂੰ ਮਨ੍ਹਾ ਕਰ ਦਿੱਤਾ ਹੈ, ਚਲੋ, ਮੈਂ ਨਹੀਂ ਬੋਲਦਾ। ਸੋ, ਮੈਂ ਰਾਜਪਾਲ ਜੀ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਔਰ ਜੋ ਕਾਰਗੁਜ਼ਾਰੀ ਉਨ੍ਹਾਂ ਨੇ ਆਪਣੇ ਭਾਸ਼ਣ ਵਿੱਚ ਪੇਸ਼ ਕੀਤੀ ਹੈ, ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਸਾਲ 2017 ਨਹੀਂ ਬਲਕਿ 25 ਸਾਲ ਸ਼੍ਰੋਮਣੀ ਅਕਾਲੀ ਦਲ, ਬੀ.ਜੇ.ਪੀ. ਦੀ ਸਰਕਾਰ ਪੰਜਾਬ ਵਿੱਚ ਰਹੇਗੀ (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਭਾਵੇਂ ਤੁਸੀਂ ਜਿੰਨਾ ਮਰਜ਼ੀ ਪਾੜ ਪਾ ਲਓ, ਜਿੰਨਾ ਮਰਜ਼ੀ ਲੜਾ ਲਓ, ਜਿੰਨਾ ਮਰਜ਼ੀ ਝੂਠ

[ ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ ]

ਬੋਲ ਲਓ, ਜਿੰਨਾ ਮਰਜ਼ੀ ਪੰਜਾਬ ਨੂੰ ਬਦਨਾਮ ਕਰ ਲਓ। ਬਹੁਤ ਬਹੁਤ ਧੰਨਵਾਦ ਜੀ। Thank you very much.

**ਸ਼੍ਰੀ ਸਭਾਪਤੀ :** ਹਾਂ, ਸ਼੍ਰੀ ਤਰਲੋਚਨ ਸਿੰਘ ਜੀ, ਤੁਹਾਡਾ 10 ਮਿੰਟ ਦਾ ਸਮਾਂ ਹੈ।

**ਸ਼੍ਰੀ ਤਰਲੋਚਨ ਸਿੰਘ (ਬੰਗਾ, ਐਸ.ਸੀ.) :** ਚੇਅਰਮੈਨ ਸਾਹਿਬ, ਹਾਲੇ ਤਾਂ ਖੜ੍ਹਾ ਵੀ ਨਹੀਂ ਹੋਇਆ, ਤੁਸੀਂ ਦਸ ਮਿੰਟ ਪਹਿਲਾਂ ਹੀ ਸੁਣਾਈ ਜਾਂਦੇ ਹੋ।

**ਸ਼੍ਰੀ ਸਭਾਪਤੀ:** ਤੁਹਾਡੀ ਪਾਰਟੀ ਨੇ ਲਿਖ ਕੇ ਭੇਜਿਆ ਹੈ।

**ਸ਼੍ਰੀ ਤਰਲੋਚਨ ਸਿੰਘ :** ਕੋਈ ਗੱਲ ਨਹੀਂ, ਸਾਡੀ ਪਾਰਟੀ ਦਾ ਫੈਸਲਾ ਠੀਕ ਆਵੇਗਾ। ਚੇਅਰਮੈਨ ਸਾਹਿਬ, ਮੈਂ ਤੁਹਾਡਾ ਬਹੁਤ ਹੀ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਉਤੇ ਬੋਲਣ ਦਾ ਮੌਕਾ ਦਿੱਤਾ ਹੈ ਜਿਸ ਦੀ ਸ਼ੁਰੂਆਤ ਮੇਰੀ ਵੱਡੀ ਭੈਣ ਬੀਬੀ ਜਗੀਰ ਕੌਰ ਹੁਰਾਂ ਜੀ ਨੇ ਕੀਤੀ ਹੈ ਤੇ ਉਸ ਦੀ ਤਾਈਦ ਸਾਡੇ ਵੱਡੇ ਵੀਰ ਜਥੇਦਾਰ ਵਲਟੋਹਾ ਸਾਹਿਬ ਨੇ ਕੀਤੀ ਹੈ। ਕਾਂਗਰਸ ਪਾਰਟੀ ਵੱਲੋਂ ਬਹੁਤ ਹੀ ਦਲੀਲਾਂ ਪੂਰਵਕ ਸਾਡੇ ਸੁਖਜਿੰਦਰ ਸਿੰਘ ਰੰਧਾਵਾ ਜੀ ਨੇ ਉਸ ਦੀ ਵਿਰੋਧਤਾ ਕੀਤੀ ਹੈ ਔਰ ਮੈਂ ਵੀ ਗਵਰਨਰ ਸਾਹਿਬ ਦੇ ਭਾਸ਼ਣ ਦੀ ਵਿਰੋਧਤਾ ਵਿੱਚ ਆਪਣੀ ਗੱਲ ਬੜੇ ਫੈਕਟਸ ਐਂਡ ਫਿਗਰਜ਼ ਨਾਲ ਹਾਊਸ ਵਿੱਚ ਰੱਖਣਾ ਚਾਹੁੰਦਾ ਹਾਂ। ਭਾਈਓ, ਭੈਣੋਂ ਤੇ ਪਿਆਰੇ ਬੱਚਿਓ, ਆਪਣੇ ਆਪਣੇ ਬੈਂਕ ਅਕਾਊਂਟ ਚੈੱਕ ਕਰ ਲਉ, 15-15 ਲੱਖ ਰੁਪਿਆ ਤੁਹਾਡੇ ਸਾਰਿਆਂ ਦੇ ਅਕਾਊਂਟ ਵਿੱਚ ਆ ਗਿਆ ਕਿ ਨਹੀਂ..

**(ਵਿਰੋਧੀ ਧਿਰ ਵੱਲੋਂ ਅਵਾਜ਼ਾਂ :** ਆ ਗਿਆ ਜੀ, ਆ ਗਿਆ।)

**ਸ਼੍ਰੀ ਤਰਲੋਚਨ ਸਿੰਘ :** ਆ ਗਿਆ। ਸ਼ਾਬਾਸ਼, ਬਹੁਤ ਵਧੀਆ। 15-15 ਲੱਖ ਰੁਪਿਆ ਤੁਹਾਡੇ ਸਾਰਿਆਂ ਦੇ ਅਕਾਊਂਟ ਵਿੱਚ ਪਹੁੰਚ ਗਿਆ। ** ** ਚੇਅਰਮੈਨ ਸਾਹਿਬ, ਭਾਈਓ ਅਤੇ ਭੈਣੋ! ਗਵਰਨਰ ਸਾਹਿਬ ਦੇ ਭਾਸ਼ਣ ਵਿੱਚ...(ਵਿਘਨ, ਸ਼ੋਰ) ਗਵਰਨਰ ਸਾਹਿਬ ਦਾ ਧੰਨਵਾਦ ਵੀ ਹੋ ਜਾਵੇਗਾ, ਚਿੰਤਾ ਨਾ ਕਰੋ। ਵਲਟੋਹਾ ਜੀ, ਚਿੰਤਾ ਕਿਉਂ ਕਰਦੇ ਹੋ ? ਤੁਸੀਂ

---

** Expunged as ordered by Hon'ble Speaker.

ਫਿਕਰ ਨਾ ਕਰੋ। ਜਿਹੜੀਆਂ ਮਸਨੂਈ ਹਿਤਾਂ ਦੀ ਗੱਲ ਖਡੂਰ ਸਾਹਿਬ ਬਾਰੇ ਕਰ ਰਹੇ ਹੋ ਅਤੇ ਬਾਕੀ ਜਿਸ ਤਰ੍ਹਾਂ ਕਹਿ ਰਹੇ ਹੋ ਕਿ ਪੰਜ ਜਿੱਤਾਂ ਹੋਈਆਂ, ਤੁਹਾਨੂੰ ਵੀ ਇਸ ਗੱਲ ਦਾ ਪਤਾ ਹੈ ਅਤੇ ਸਾਰੀ ਦੁਨੀਆਂ ਨੂੰ ਇਸ ਗੱਲ ਦਾ ਪਤਾ ਹੈ ਕਿ ਖਡੂਰ ਸਾਹਿਬ ਦੀ ਜਿੱਤ ਕਿਸ ਤਰ੍ਹਾਂ ਹੋਈ? ਜਿਸ ਤਰ੍ਹਾਂ ਤੁਸੀਂ ਦੱਸ ਰਹੇ ਹੋ ਕਿ ਇਤਿਹਾਸਕ ਜਿੱਤ ਹੋਈ ਹੈ, ਖਡੂਰ ਸਾਹਿਬ ਦਾ ਜੋ ਇਤਿਹਾਸ ਹੈ, ਆਪਾਂ ਸਾਰੇ ਹੀ ਜਾਣਦੇ ਹਾਂ। ਦੂਸਰੀ ਪਾਤਸ਼ਾਹੀ ਸ੍ਰੀ ਗੁਰੂ ਅੰਗਦ ਦੇਵ ਜੀ ਕੋਲ ਜਿਸ ਵੇਲੇ ਹਮਾਯੂੰ ਹਾਰ ਖਾ ਕੇ ਗਿਆ ਸੀ, ਗੁਰੂ ਸਾਹਿਬ ਨੇ ਉਸ ਵੱਲ ਧਿਆਨ ਨਹੀਂ ਦਿੱਤਾ। ਉਸ ਨੇ ਗੁਰੂ ਸਾਹਿਬ ਉੱਪਰ ਤਲਵਾਰ ਕੱਢ ਲਈ ਸੀ ਪਰ ਗੁਰੂ ਸਾਹਿਬ ਨੇ ਆਪਣੀ ਇੱਕੋ ਹੀ ਨਿਗ੍ਹਾ ਕੀਤੀ ਤੇ ਹਮਾਯੂੰ ਦੀ ਤਲਵਾਰ ਨੂੰ ਬਜਰ ਬਣਾ ਦਿੱਤਾ ਸੀ। ਤੁਹਾਡਾ ਹਾਲ ਵੀ ਉਹੀ ਹੋਣਾ ਹੈ। ਮੈਂ ਤੁਹਾਨੂੰ ਅੱਜ ਇਹ ਗੱਲ ਦੱਸ ਰਿਹਾ ਹਾਂ। ਜਿਹੜਾ ਤੁਸੀਂ ਕਹਿ ਰਹੇ ਹੋ ਕਿ ਅਸੀਂ (ਕਾਂਗਰਸ ਪਾਰਟੀ) ਬਾਈਕਾਟ ਕੀਤਾ। ਇਹ ਕਿਉਂ ਕੀਤਾ? ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਹੋਈ। ਇਹ ਕਿਸ ਨੇ ਕਰਵਾਈ? ਚੇਅਰਮੈਨ ਸਾਹਿਬ, ਆਪਾਂ ਸਾਰੇ ਹੀ ਇਨ੍ਹਾਂ ਗੱਲਾਂ ਨੂੰ ਜਾਣਦੇ ਹਾਂ ਅਤੇ ਜਿਸ ਸਰਕਾਰ ਦੀ ਸ਼ਰਮਾ ਜੀ ਹੁਣੇ ਤਾਰੀਫ਼ ਕਰ ਰਹੇ ਸੀ ਕਿ ਪੁਲ ਬਣਾ ਦਿੱਤੇ, ਫਲਾਈਓਵਰ ਬਣਾ ਦਿੱਤੇ, ਇੰਨੀ ਇੰਡਸਟਰੀ ਖੁੱਲ੍ਹ ਗਈ ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ 18,000 ਇੰਡਸਟਰੀ ਪੰਜਾਬ ਵਿੱਚ ਬੰਦ ਹੋ ਗਈ, ਲੁਧਿਆਣੇ ਵੀ ਬੰਦ ਹੋ ਗਈ, ਮੰਡੀ ਗੋਬਿੰਦਗੜ੍ਹ ਬੰਦ ਹੋ ਗਈ, ਬਟਾਲਾ ਬੰਦ ਹੋ ਗਈ, ਅੰਮ੍ਰਿਤਸਰ ਵੀ ਬੰਦ ਹੋ ਗਈ। ਸ਼ਰਮਾ ਜੀ, ਐਡ ਨਾ ਦਿਖਾਓ। ਇਹ ਅਸੀਂ ਸਾਰੇ ਜਾਣਦੇ ਹਾਂ ਕਿ ਐਡ ਦੇ ਕੇ ਤੁਸੀਂ ਜੋ ਮਰਜ਼ੀ ਅਖ਼ਬਾਰਾਂ ਵਿੱਚ ਲਗਵਾ ਸਕਦੇ ਹੋ।

ਪੱਲੇ ਨਹੀਂ ਧੇਲਾ ਤੇ ਕਰਦੀ ਮੇਲਾ ਮੇਲਾ।

2,000 ਕਰੋੜ ਰੁਪਿਆ ਜਿਹੜਾ ਤੁਸੀਂ ਹੁਣ ਡਿਵੈਲਪਮੈਂਟ ਵਾਸਤੇ ਕਰਜ਼ਾ ਲੈਣਾ ਸੀ। (ਵਿਘਨ) ਸ਼ਰਮਾ ਜੀ, ਪੁੱਡਾ ਦੀਆਂ ਜ਼ਮੀਨਾਂ ਗਹਿਣੇ ਰੱਖ ਕੇ ਤੁਸੀਂ ਬੈਂਕਾਂ ਤੋਂ ਲੋਨ ਲੈਣਾ ਸੀ, ਉਹ ਸਾਰੀਆਂ ਜਾਇਦਾਦਾਂ 325 ਕਰੋੜ ਦੀਆਂ ਨਿਕਲੀਆਂ ਹਨ। ਸਾਰੇ ਬੈਂਕਾਂ ਨੇ ਜਵਾਬ ਦੇ ਦਿੱਤਾ। ਉਨ੍ਹਾਂ ਨੇ ਕਿਹਾ ਹੈ ਕਿ ਆਰ.ਬੀ.ਆਈ. ਦੀ ਗਰੰਟੀ ਦਿਵਾਓ। ਢੀਂਡਸਾ ਸਾਹਿਬ, ਤੁਹਾਨੂੰ

[ ਸ਼੍ਰੀ ਤਰਲੋਚਨ ਸਿੰਘ ]

ਕਰਜ਼ਾ ਕਿਵੇਂ ਮਿਲ ਸਕਦਾ ਹੈ ? ਬਾਦਲ ਸਾਹਿਬ, ਕਰਜ਼ਾ ਵੀ ਹਾਲੇ ਤੱਕ ਮਿਲਿਆ ਨਹੀਂ ਹੈ। ਚੇਅਰਮੈਨ ਸਾਹਿਬ, ਆਪਾਂ ਸਾਰੇ ਜਾਣਦੇ ਹਾਂ ਕਿ ਕਿਵੇਂ ਕਰਜ਼ੇ ਦੀ ਦਲਦਲ ਵਿੱਚ ਫਸੇ ਹੋਏ ਕਿਸਾਨਾਂ ਨੇ ਖੁਦਕੁਸ਼ੀਆਂ ਕੀਤੀਆਂ। ਆਪਾਂ ਸਾਰੇ ਜਾਣਦੇ ਹਾਂ ਕਿ ਕਿਰਤੀ, ਕਾਮੇ ਅਤੇ ਖੇਤ ਮਜ਼ਦੂਰ ਜਿਨ੍ਹਾਂ ਨੇ ਜ਼ਿੰਦਗੀ ਨਾਲੋਂ ਮੌਤ ਨੂੰ ਬਿਹਤਰ ਸਮਝਦੇ ਹੋਏ ਮੌਤ ਨੂੰ ਆਪਣੇ ਗਲ਼ ਨਾਲ ਲਾਇਆ। ਇਸ ਵੇਲੇ ਕਿਸਾਨੀ ਦਾ ਕਿੰਨਾ ਨੁਕਸਾਨ ਹੋਇਆ, ਕਾਮੇ ਅਤੇ ਕਿਰਤੀਆਂ ਦਾ ਹੋਇਆ ਕਿਉਂਕਿ ਮੌਕੇ ਦੀ ਸਰਕਾਰ ਨੇ ਮੌਤਾਂ ਦਾ ਕਾਰਨ ਜਾਣਨ ਦੀ ਕਦੇ ਕੋਸ਼ਿਸ਼ ਹੀ ਨਹੀਂ ਕੀਤੀ ਕਿ ਇਹ ਜਿਹੜੇ ਕਿਸਾਨ ਹਨ, ਇਹ ਖੁਦਕੁਸ਼ੀਆਂ ਕਿਉਂ ਕਰ ਰਹੇ ਹਨ? ਉਹ ਕਿਉਂ ਖੁਦਕੁਸ਼ੀਆਂ ਕਰ ਰਹੇ ਹਨ, ਆਪਾਂ ਸਾਰਿਆਂ ਨੂੰ ਪਤਾ ਹੈ। ਜਿਸ ਵੇਲੇ ਨਰਮੇ ਨੂੰ ਸੁੰਡੀ ਪੈ ਗਈ ਅਤੇ 35 ਕਰੋੜ ਰੁਪਏ ਦਾ ਨਕਲੀ ਦਵਾਈਆਂ ਦਾ ਘਪਲਾ ਹੋਇਆ ਤੇ ਸਿੱਧੀ ਉਂਗਲ ਐਗਰੀਕਲਚਰ ਮਨਿਸਟਰ ਸਾਹਿਬ ਵੱਲ ਮੁੜਦੀ ਸੀ ਲੇਕਿਨ ਜਿਹੜਾ ਵਿਚਾਰਾ ਡਾਇਰੈਕਟਰ, ਐਗਰੀਕਲਚਰ ਸੀ, ਉਸ ਨੂੰ ਫਸਾ ਦਿੱਤਾ। (ਵਿਘਨ, ਸ਼ੋਰ) ਮੈਂ ਕਿਹਾ ਉਂਗਲ ਉਠਦੀ ਸੀ, ਇਲਜ਼ਾਮ ਨਹੀਂ ਲਗਾਇਆ।

**ਸ਼੍ਰੀ ਸਭਾਪਤੀ :** ਇਕ ਮਿੰਟ, ਬੈਠੋ ਜੀ। ਜਥੇਦਾਰ ਜੀ, ਤੁਸੀਂ ਬੋਲੋ।

**ਖੇਤੀਬਾੜੀ ਮੰਤਰੀ :** ਕੋਈ ਰੱਬ ਤੋਂ ਡਰ ਕੇ ਗੱਲ ਕਰੋ।

**ਸ਼੍ਰੀ ਤਰਲੋਚਨ ਸਿੰਘ :** ਰੱਬ ਤੋਂ ਡਰ ਕੇ ਹੀ ਗੱਲ ਕਰ ਰਿਹਾ ਹਾਂ। ਪੈਸੇ ਤੁਸੀਂ ਖਾਈ ਜਾਂਦੇ ਹੋ ਅਤੇ ਸਾਨੂੰ ਰੱਬ ਤੋਂ ਡਰਨ ਨੂੰ ਕਹੀ ਜਾਂਦੇ ਹੋ।(ਵਿਘਨ, ਸ਼ੋਰ) 7,000 ਕਰੋੜ ਰੁਪਏ ਦਾ ਨੁਕਸਾਨ ਜ਼ਿੰਮੀਦਾਰ ਦਾ ਹੋਇਆ ਅਤੇ ਨਾਲ 700 ਕਰੋੜ ਰੁਪਏ ਦਾ ਨੁਕਸਾਨ ਕਾਮਿਆਂ ਤੇ ਕਿਰਤੀਆਂ ਦਾ ਹੋਇਆ ਹੈ। (ਵਿਘਨ) ਜ਼ਿੰਮੀਦਾਰ ਤਾਂ ਫਿਰ ਵੀ ਉਠ ਖੜ੍ਹਨਗੇ ਕਿਉਂਕਿ ਉਨ੍ਹਾਂ ਕੋਲ ਜ਼ਮੀਨਾਂ ਜਾਇਦਾਦਾਂ ਤੇ ਸਾਰਾ ਕੁਝ ਹੈ ਪਰ ਜਿਹੜਾ 700 ਕਰੋੜ ਰੁਪਏ ਦਾ ਨੁਕਸਾਨ ਹੋਇਆ ਹੈ, ਜਿਨ੍ਹਾਂ ਨੇ ਨਰਮੇ ਦੀ ਤੁੜਾਈ ਕਰਨੀ ਸੀ, ਉਨ੍ਹਾਂ ਦਾ ਜੋ ਨੁਕਸਾਨ ਹੋਇਆ ਹੈ, ਉਸ ਦੀ ਭਰਪਾਈ ਮੁੱਖ ਮੰਤਰੀ ਸਾਹਿਬ ਬੈਠੇ ਹਨ, ਮੈਨੂੰ ਦੱਸ ਦੇਣ ਕਿ ਗਰੀਬਾਂ ਦੇ ਨੁਕਸਾਨ ਦੀ ਭਰਪਾਈ ਕਿਥੋਂ ਕਰਨੀ ਹੈ? ਦੇਸ਼ ਦਾ ਜਿਹੜਾ ਅੰਨਦਾਤਾ ਕਹਾਉਣ ਵਾਲਾ ਪੰਜਾਬ ਹੈ, ਜਿਹੜਾ ਪੰਜਾਬ ਦਾ ਕਿਸਾਨ ਹਰੀ ਕ੍ਰਾਂਤੀ ਦਾ ਮੋਢੀ ਹੈ, ਚਿੱਟਾ ਰੈਵੋਲਿਊਸ਼ਨ

ਲੈ ਕੇ ਆਉਣ ਵਾਲਾ ਹੈ ਤੇ ਜਿਨ੍ਹਾਂ ਕਾਮਿਆਂ ਤੇ ਕਿਰਤੀਆਂ ਨੇ ਦੁੱਧ ਦੀਆਂ ਨਦੀਆਂ ਪੰਜਾਬ ਵਿੱਚ ਵਹਾਈਆਂ, ਉਨ੍ਹਾਂ ਸਾਰਿਆਂ ਦਾ ਨੁਕਸਾਨ ਹੋਇਆ।

ਚੇਅਰਮੈਨ ਸਾਹਿਬ, ਇਸ ਤੋਂ ਇਲਾਵਾ ਆਪਾਂ ਸਾਰੇ ਹੀ ਜਾਣਦੇ ਹਾਂ ਕਿ ਨੀਲੀ ਕ੍ਰਾਂਤੀ ਪੰਜਾਬ ਵਿੱਚ ਕਿਵੇਂ ਆਈ? ਮੱਛੀ ਪਾਲਣ ਦਾ ਧੰਦਾ, ਪੋਲਟਰੀ, ਮੱਝਾਂ ਗਾਵਾਂ, ਬੱਕਰੀਆਂ ਆਦਿ ਦਾ ਕੰਮ ਗਰੀਬ ਲੋਕਾਂ ਨੇ ਕੀਤਾ ਹੈ। ਇਨ੍ਹਾਂ ਗਰੀਬ ਲੋਕਾਂ ਨੇ ਆਪਣੇ ਬੱਚਿਆਂ ਨੂੰ ਪੜ੍ਹਾਈ ਕਰਵਾਉਣ ਵਾਸਤੇ ਅਤੇ ਬੀਬੀਆਂ ਭੈਣਾਂ ਨੇ ਘਾਹ ਵਗੈਰਾ ਖੋਤ ਕੇ ਔਰ ਪਸ਼ੂ ਪਾਲ ਕੇ ਆਪਣੇ ਬੱਚਿਆਂ ਨੂੰ ਸਕੂਲਾਂ ਵਿੱਚ ਭੇਜਿਆ ਪਰ ਅੱਜ ਅਸੀਂ ਦੇਖ ਰਹੇ ਹਾਂ ਕਿ ਜੋ ਅੱਜ ਦਲਿਤ ਵਰਗ ਦੇ ਵਿਦਿਆਰਥੀ ਸਕੂਲਾਂ, ਕਾਲਜਾਂ ਅਤੇ ਯੂਨੀਵਰਸਿਟੀਆਂ ਵਿੱਚ ਪ੍ਰੋਫੈਸ਼ਨਲ ਤੇ ਵੋਕੇਸ਼ਨਲ ਕੋਰਸਾਂ ਵਿੱਚ ਪੜ੍ਹ ਰਹੇ ਹਨ, ਉਨ੍ਹਾਂ ਦਾ ਕੀ ਹਸ਼ਰ ਹੋ ਰਿਹਾ ਹੈ? ਉਨ੍ਹਾਂ ਦੇ ਵਜ਼ੀਫਿਆਂ ਦੇ ਘਪਲਿਆਂ ਬਾਰੇ ਮੇਰੇ ਵੀਰ ਟੀਨੂੰ ਜੀ ਨੇ ਸ਼ੁੱਕਰਵਾਰ ਨੂੰ ਬੜੇ ਹੀ ਵਿਸਥਾਰ ਨਾਲ ੧੮ ਕਰੋੜ ਰੁਪਏ ਦੇ ਘਪਲੇ ਬਾਰੇ ਹਾਊਸ ਵਿੱਚ ਦੱਸਿਆ ਹੈ। ਚੇਅਰਮੈਨ ਸਾਹਿਬ, ਇਹ ਸਿਰਫ ੧੮ ਕਰੋੜ ਰੁਪਿਆ ਇਕੱਲਾ ਨਹੀਂ ਹੈ। ਮੇਰਾ ਖਿਆਲ ਹੈ ਕਿ ਇਹ ਵਜ਼ੀਫਿਆਂ ਦਾ ਘਪਲਾ ਹੈ ਤੇ ਜਿਸ ਤਰ੍ਹਾਂ ਸਾਡੇ ਜਸਟਿਸ ਨਿਰਮਲ ਸਿੰਘ ਜੀ ਨੇ ਦੱਸਿਆ ਹੈ ਕਿ ਇਹ ਘੱਟੋ-ਘੱਟ 500-600 ਕਰੋੜ ਰੁਪਏ ਦਾ ਘਪਲਾ ਹੈ ਤੇ ਇਹ ਧੱਕਾ ਦਲਿਤ ਵਰਗ ਅਤੇ ਪਛੜੇ ਵਰਗ ਦੇ ਸਟੂਡੈਂਟਸ ਨਾਲ ਹੋਇਆ ਹੈ। ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਸਬੰਧ ਵਿੱਚ ਇੱਕ ਕਮਿਸ਼ਨ ਬੈਠਣਾ ਚਾਹੀਦਾ ਹੈ ਜਿਹੜਾ ਦਲਿਤ ਵਿਦਿਆਰਥੀਆਂ ਦੇ ਵਜ਼ੀਫਿਆਂ ਦਾ ਜੋ ਘਪਲਾ ਹੋਇਆ ਹੈ, ਉਸ ਦੀ ਜਾਂਚ ਕਰੇ। ਮੇਰਾ ਖਿਆਲ ਹੈ ਕਿ ਤੁਸੀਂ ਜ਼ਰੂਰ ਐਗਰੀ ਕਰੋਗੇ ਕਿਉਂਕਿ ਤੁਸੀਂ ਆਪਣੇ ਆਪ ਨੂੰ ਦਲਿਤਾਂ ਦੇ ਹਿਤੈਸ਼ੀ ਕਹਿੰਦੇ ਹੋ। ਮੁੱਖ ਮੰਤਰੀ ਸਾਹਿਬ, ਇੱਥੇ ਇਸ ਘਪਲੇ ਸਬੰਧੀ ਕਮਿਸ਼ਨ ਬਿਠਾ ਦਿਉ, ਤੁਹਾਡੀ ਬਹੁਤ ਮਿਹਰਬਾਨੀ ਹੋਵੇਗੀ।

**ਸ਼੍ਰੀ ਸਭਾਪਤੀ :** ਸਮਾਪਤੀ ਕਰੋ ਜੀ।

**ਸ਼੍ਰੀ ਤਰਲੋਚਨ ਸਿੰਘ :** ਚੇਅਰਮੈਨ ਸਾਹਿਬ, ਹਾਲੇ ਤਾਂ ਮੈਂ ਸ਼ੁਰੂ ਕੀਤਾ ਹੈ। ਹਾਲੇ ਤਾਂ ਭੂਮਿਕਾ ਹੀ ਬੰਨੀ ਹੈ।

**ਸ਼੍ਰੀ ਸਭਾਪਤੀ :** ਮੇਰੀ ਗੱਲ ਸੁਣੋ।

**ਸ਼੍ਰੀ ਤਰਲੋਚਨ ਸਿੰਘ :** ਚੇਅਰਮੈਨ ਸਾਹਿਬ, ਕੋਈ ਗੱਲ ਨਹੀਂ। ਕੰਮ ਚੱਲਣ ਦਿਉ। ਇਨ੍ਹਾਂ ਕਾਮੇ ਕਿਰਤੀਆਂ ਦੀਆਂ ਖੁਦਕੁਸ਼ੀਆਂ ਦੀਆਂ ਜ਼ਿੰਮੇਵਾਰ ਮੌਕੇ ਦੀਆਂ ਸਰਕਾਰਾਂ ਹਨ, ਚਾਹੇ ਪੰਜਾਬ ਵਿੱਚ ਅਕਾਲੀ ਦਲ-ਬੀ.ਜੇ.ਪੀ. ਦੀ ਸਰਕਾਰ ਹੋਵੇ । ਮੈਨੂੰ ਬੜੇ ਦੁਖ ਨਾਲ ਕਹਿਣਾ ਪੈ ਰਿਹਾ ਹੈ ਕਿ ਸਾਡੀ ਭੈਣ ਬੀਬੀ ** ** ਜੀ ਨੂੰ ਸੈਂਟਰ ਵਿੱਚ ਮੰਤਰੀ ਬਣਾਉਣ ਵਾਸਤੇ ਸਾਰਾ ਬਾਦਲ ਪਰਿਵਾਰ ਇਕ ਹਫ਼ਤਾ ਦਿੱਲੀ ਬੈਠਾ ਰਿਹਾ। ਉਸ ਵੇਲੇ ਬਾਦਲ ਸਾਹਿਬ ਨਾ ਆਪਾਂ ਨੂੰ ਪੰਜਾਬੀ ਬੋਲਦੇ ਇਲਾਕੇ ਯਾਦ ਆਏ, ਨਾ ਪੰਜਾਬ ਦੇ ਪਾਣੀ ਯਾਦ ਆਏ, ਨਾ ਪੰਜਾਬ ਦੀ ਰਾਜਧਾਨੀ ਚੰਡੀਗੜ੍ਹ ਯਾਦ ਆਈ ਅਤੇ ਨਾ ਹੀ ਆਪਾਂ ਨੂੰ ਇਹ ਗੱਲਾਂ ਯਾਦ ਆਈਆਂ ਕਿ ਆਪਾਂ ਨੂੰ ਕੋਈ ਪੈਕੇਜ ਮਿਲਣਾ ਚਾਹੀਦਾ ਹੈ ਜਿਸ ਨਾਲ ਮਰ ਰਹੀ ਕਿਸਾਨੀ ...

**ਸ਼੍ਰੀ ਸਭਾਪਤੀ :** ਸਮਾਪਤੀ ਕਰੋ ਜੀ।

**ਸ਼੍ਰੀ ਤਰਲੋਚਨ ਸਿੰਘ :** ਚੇਅਰਮੈਨ ਸਾਹਿਬ, ਗੱਲ ਤਾਂ ਕਰ ਲੈਣ ਦਿਉ ਜੀ।

**ਸ਼੍ਰੀ ਸਭਾਪਤੀ :** ਗੱਲ ਹੋ ਗਈ ਹੈ। ਤੁਹਾਡਾ ਸਮਾਂ ਖਤਮ ਹੋ ਗਿਆ ਹੈ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਚੇਅਰਮੈਨ ਸਾਹਿਬ, ਇੱਕ ਤਾਂ ** ** ਇਸ ਹਾਊਸ ਦੇ ਮੈਂਬਰ ਨਹੀਂ ਹਨ, ਉਨ੍ਹਾਂ ਦੀ ਗੱਲ ਐਕਸਪੰਜ ਕਰਵਾ ਦਿਉ। ਦੂਸਰੀ ਗੱਲ, ਇਨ੍ਹਾਂ ਨੂੰ ਕਹੋ ਕਿ ਕੋਈ ਗੱਲ ਸੱਚੀ ਹੈ ਤਾਂ ਹਾਊਸ ਵਿੱਚ ਕਰਨ। ਐਵੇਂ ਹਾਊਸ ਦਾ ਟਾਈਮ ਖਰਾਬ ਕਰਦੇ ਹਨ।

**ਸ਼੍ਰੀ ਸਭਾਪਤੀ :** ਕੱਟ ਦਿਉ ਜੀ। ਐਕਸਪੰਜ ਕਰ ਦਿਉ ਜੀ। ਨਾਲ ਤੁਸੀਂ ਸਮਾਪਤੀ ਕਰੋ ਜੀ।

**ਸ਼੍ਰੀ ਤਰਲੋਚਨ ਸਿੰਘ :** ਚੇਅਰਮੈਨ ਸਾਹਿਬ, ਤੁਸੀਂ ਚਿੰਤਾ ਨਾ ਕਰੋ। ਹਾਲੇ ਤਾਂ ਗੱਲਾਂ ਸੱਚੀਆਂ ਸੁਣਾਈਆਂ ਹਨ। ਹਾਲੇ ਸਾਡੀ ਪਾਰਟੀ ਦਾ ਸਮਾਂ ਹੈ।

**ਸ਼੍ਰੀ ਸਭਾਪਤੀ :** ਤੁਹਾਡੀ ਪਾਰਟੀ ਵੱਲੋਂ ਲਿਸਟ ਆਈ ਹੈ। ਉਨ੍ਹਾਂ ਨੇ ਸਟਰਿਕਟਲੀ ਸਮੇਂ ਬਾਰੇ ਕਿਹਾ ਹੈ।

---

** Expunged as ordered by the Chair.

**ਸ਼੍ਰੀ ਤਰਲੋਚਨ ਸਿੰਘ :** ਚੇਅਰਮੈਨ ਸਾਹਿਬ, ਕਿਉਂ ਨਹੀਂ ਮੌਕੇ ਦੀ ਸਰਕਾਰ ਸਵਾਮੀਨਾਥਨ ਕਮਿਸ਼ਨ ਦੀ ਜੋ ਰਿਪੋਰਟ ਹੈ, ਉਸ ਨੂੰ ਲਾਗੂ ਕਰਵਾ ਰਹੀ ?

ਚੇਅਰਮੈਨ ਸਾਹਿਬ, ਪੰਜਾਬ ਦੇ ਸਿਰ ਤੇ ਜਿਹੜੀ 1 ਲੱਖ 25 ਹਜ਼ਾਰ ਕਰੋੜ ਰੁਪਏ ਦੀ ਕਰਜ਼ੇ ਦੀ ਪੰਡ ਹੈ, ਉਸ ਦੀ ਭਰਪਾਈ ਕਿਸ ਤਰ੍ਹਾਂ ਕਰਨੀ ਹੈ। ਆਪਣੀ ਸਾਰੀ ਇੰਡਸਟਰੀ ਬੰਦ ਹੋ ਗਈ ਹੈ। 18 ਹਜ਼ਾਰ ਦੇ ਕਰੀਬ ਇੰਡਸਟਰੀ ਪੰਜਾਬ ਤੋਂ ਸ਼ਿਫਟ ਹੋ ਗਈ ਹੈ ਅਤੇ ਸਰਦਾਰ ਸੁਖਬੀਰ ਬਾਦਲ ਸਾਹਿਬ ਕਹਿ ਰਹੇ ਹਨ ਕਿ ਪੰਜਾਬ ਵਿੱਚ ਬਿਜਲੀ ਸਰਪਲੱਸ ਹੋ ਗਈ ਹੈ। ਬਿਜਲੀ ਤਾਂ ਆਪੇ ਹੀ ਸਰਪਲੱਸ ਹੋਣੀ ਹੈ ਜਦੋਂ ਉਸਦੀ ਖਪਤ ਹੀ ਨਹੀਂ ਹੈ। ਲੁਧਿਆਣਾ, ਜਿਸ ਨੂੰ ਆਪਾਂ ਮਾਨਚੈਸਟਰ ਕਹਿੰਦੇ ਹਾਂ ਉਥੇ ਇੰਡਸਟਰੀ ਬੰਦ ਹੋ ਗਈ, ਗੁਰਾਇਆ ਬੰਦ ਹੋ ਗਈ, ਬਟਾਲੇ ਬੰਦ ਹੋ ਗਈ। ਮਿੱਤਲ ਸਾਹਿਬ, ਮੰਡੀ ਗੋਬਿੰਦਗੜ੍ਹ ਵਿੱਚ ਵੀ ਤੁਸੀਂ ਜਾਣਦੇ ਹੋ ਕਿ ਕਿੰਨੀਆਂ furnaoces ਬੰਦ ਹੋ ਗਈਆਂ ਹਨ। ਇਸ ਦੀ ਭਰਪਾਈ ਕਿਥੋਂ ਕਰਾਂਗੇ ? ਚੇਅਰਮੈਨ ਸਾਹਿਬ, ਇਹ ਗੱਲਾਂ ਮੈਂ ਆਪਣੇ ਕੋਲੋਂ ਨਹੀਂ ਕਹਿ ਰਿਹਾ। ਇਹ ਫੈਕਟ ਐਂਡ ਫਿਗਰਜ਼, ਜਿਹੜੀਆਂ ਮੁੱਖ ਮੰਤਰੀ ਸਾਹਿਬ ਨੇ ਲੁਧਿਆਣਾ ਐਗਰੀਕਚਲਰ ਯੂਨੀਵਰਸਿਟੀ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ ਮਾਹਿਰਾਂ ਦੀਆਂ ਕਮੇਟੀਆਂ ਬਣਾਈਆਂ ਸਨ, ਇਹ ਉਨ੍ਹਾਂ ਦੀ ਰਿਪੋਰਟ ਹੈ।

**ਸ਼੍ਰੀ ਸਭਾਪਤੀ :** ਤਰਲੋਚਨ ਸਿੰਘ ਜੀ, ਸਮਾਪਤੀ ਕਰੋ ਜੀ।

**ਸ਼੍ਰੀ ਤਰਲੋਚਨ ਸਿੰਘ :** ਚੇਅਰਮੈਨ ਸਾਹਿਬ, ਹਾਲੇ ਤਾਂ ਸ਼ੁਰੂਆਤ ਹੀ ਕੀਤੀ ਹੈ।

**ਸ਼੍ਰੀ ਸਭਾਪਤੀ :** ਨਹੀਂ ਜੀ, ਤੁਸੀਂ ਬੈਠੋ। ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਜੀ।

**ਸ਼੍ਰੀ ਤਰਲੋਚਨ ਸਿੰਘ :** ਚੇਅਰਮੈਨ ਸਾਹਿਬ, ਅੱਜ ਬਾਦਲ ਸਾਹਿਬ ਨੂੰ ਡਾ. ਮਨਮੋਹਨ ਸਿੰਘ ਜੀ ਬਹੁਤ ਯਾਦ ਆ ਰਹੇ ਹਨ ਕਿਉਂਕਿ ਜਦੋਂ ਬਾਦਲ ਸਾਹਿਬ ਦਿੱਲੀ ਜਾਂਦੇ ਸਨ ਤਾਂ ਕੇਵਲ ਫੁੱਲਾਂ ਦਾ ਗੁਲਦਸਤਾ ਲੈ ਕੇ ਜਾਂਦੇ ਸਨ ਅਤੇ ਟਰੱਕਾਂ ਦੇ ਟਰੱਕ ਭਰ ਕੇ ਲੈ ਕੇ ਆਉਂਦੇ ਸਨ।

**ਸ਼੍ਰੀ ਸਭਾਪਤੀ :** ਨਹੀਂ ਜੀ, ਤੁਸੀਂ ਬੈਠੋ। ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਜੀ ਤੁਸੀਂ ਬੋਲੋ।

**ਸ਼੍ਰੀ ਤਰਲੋਚਨ ਸਿੰਘ :** ਚੇਅਰਮੈਨ ਸਾਹਿਬ, ਬੋਲਣ ਦਿਓ, ਤੁਸੀਂ ਕਿਉਂ ਧੱਕਾ ਕਰ ਰਹੇ ਹੋ ?

**ਸ਼੍ਰੀ ਸਭਾਪਤੀ :** ਤੁਹਾਡਾ ਟਾਈਮ ਹੋ ਗਿਆ ਹੈ।

**ਸ਼੍ਰੀ ਤਰਲੋਚਨ ਸਿੰਘ :** ਚੇਅਰਮੈਨ ਸਾਹਿਬ, ਕੋਈ ਗੱਲ ਨਹੀਂ, ਹੁਣ ਤਾਂ ਸੈਂਟਰ ਵਿੱਚ ਸਕੀ ਮਾਂ ਦੀ ਸਰਕਾਰ ਬਣੀ ਹੋਈ ਹੈ।

**ਸ਼੍ਰੀ ਸਭਾਪਤੀ :** ਤੁਹਾਡੇ ਬੁਲਾਰੇ ਹੋਰ ਬਹੁਤ ਹਨ, ਫਿਰ ਉਨ੍ਹਾਂ ਨੂੰ ਟਾਈਮ ਨਹੀਂ ਮਿਲਣਾ।ਇਸ ਕਰਕੇ ਤੁਸੀਂ ਬੈਠਣ ਦੀ ਕਿਰਪਾਲਤਾ ਕਰੋ। ਰਾਜਾ ਵੜਿੰਗ ਜੀ ਤੁਹਾਡੇ ਕੋਲ 20 ਮਿੰਟ ਹਨ। (ਵਿਘਨ...ਸ਼ੋਰ)

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ (ਗਿੱਦੜਬਾਹਾ) :** ਚੇਅਰਮੈਨ ਸਾਹਿਬ, ਤੁਹਾਡਾ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਰਾਜਪਾਲ ਜੀ ਦੇ ਭਾਸ਼ਣ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਤੁਹਾਡੇ ਸਨਮੁੱਖ ਇਕ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਕਿ ਜਿਹੜੀ ਮੈਨੂੰ ਕਿਤਾਬ ਦਿੱਤੀ ਗਈ ਹੈ (ਰਾਜਪਾਲ ਜੀ ਦਾ ਭਾਸ਼ਣ) ਮੈਂ ਚਾਹੁੰਦਾ ਹਾਂ ਕਿ ਇਸ ਤੇ ਲਿਖਿਆ ਜਾਵੇ ਕਿ ਪੰਜਾਬ ਦੇ ਮਾਨਯੋਗ ** ** ਰਾਜਪਾਲ ਦੁਆਰਾ ਪੰਜਾਬ ਵਿਧਾਨ ਸਭਾ ਵਿੱਚ 8 ਮਾਰਚ, 2016 ਨੂੰ ਦਿੱਤਾ ਗਿਆ ਭਾਸ਼ਣ, ** **। ਇਹ ਮੇਰੀ ਬੇਨਤੀ ਹੈ ਕਿ ਅਗਰ ਇਹ ਪੇਜ਼ ਕਾਲਾ ਕਰ ਦਿੱਤਾ ਜਾਵੇ। ਬਲੈਕ ਰੰਗ ਦਾ ਅਤੇ ਪਿਛੇ ਲਿਖ ਦਿੱਤਾ ਜਾਵੇ ਕਿ ਇਸ ਭਾਸ਼ਣ ਨੂੰ ਪੜ੍ਹਨ ਲੱਗਿਆਂ ਪੜ੍ਹ ਕੇ ਅਤੇ ਸੁਣ ਕੇ ਜਿਹੜਾ ਵਿਅਕਤੀ ਇਸ ਤੇ ਅਮਲ ਕਰੇਗਾ, ਉਹ ਖੁਦ ਜ਼ਿੰਮੇਵਾਰ ਹੋਵੇਗਾ। ਇਸ ਵਿੱਚ ਕੋਈ ਸੱਚਾਈ ਨਹੀਂ ਹੈ, ਜਿਵੇਂ ਸ਼ਰਾਬ ਦੀ ਬੋਤਲ ਤੇ ਲਿਖਿਆ ਹੁੰਦਾ ਹੈ, ਸ਼ਰਾਬ ਤਾਂ ਵਿਕਦੀ ਹੈ ਪਰ ਇਹ ਤੁਹਾਡੀ ਸਿਹਤ ਲਈ ਹਾਨੀਕਾਰਕ ਹੋ ਸਕਦੀ ਹੈ। ਰਾਜਪਾਲ ਜੀ ਦਾ ਇਹ ਪੰਜਵਾਂ ਭਾਸ਼ਣ ਹੈ। ਅਸੀਂ ਇਥੇ ਚੁਣ ਕੇ ਆਏ ਹਾਂ। ਇਸ ਸਰਕਾਰ ਦਾ ਇਹ ਅਖੀਰਲਾ ਭਾਸ਼ਣ ਹੈ, ਇਸ ਤੋਂ ਬਾਅਦ ਦੁਬਾਰਾ ਵਿਧਾਨ ਸਭਾ ਦੀ ਚੋਣ ਹੋਵੇਗੀ ਅਤੇ ਜਿਹੜੇ ਚੁਣ ਕੇ ਇਥੇ ਆਉਣਗੇ, ਉਹ ਰਾਜਪਾਲ ਜੀ ਦਾ ਭਾਸ਼ਣ ਸੁਣਨਗੇ ਅਤੇ ਉਸ ਤੇ ਚਰਚਾ

** Expunged as ordered by the Chair.

ਕਰਨਗੇ। ਮੇਰੇ ਮਾਨਯੋਗ ਮੈਂਬਰ ਸਾਹਿਬਾਨਾਂ ਨੇ ਵਾਰ ਵਾਰ ਇਕ ਗੱਲ ਦੀ ਤਰਜੀਹ ਦਿੱਤੀ ਹੈ, ਜਿਹੜਾ ਪਹਿਲੇ ਸਫ਼ੇ ਤੇ ਤੀਜੀ ਲਾਈਨ ਹੈ ਕਿ ਖਡੂਰ ਸਾਹਿਬ ਦੀ ਜ਼ਿਮਨੀ ਚੋਣ ਦਾ ਨਤੀਜਾ ਮੇਰੀ ਸਰਕਾਰ ਦੇ ਪ੍ਰੋਗਰਾਮਾਂ, ਨੀਤੀਆਂ ਅਤੇ ਕਾਰਜਕਾਰੀ ਦਾ ਮਜ਼ਬੂਤ ਸਮਰਥਨ ਹੈ। ** ** (ਵਿਘਨ..ਸ਼ੋਰ)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਚੇਅਰਮੈਨ ਸਾਹਿਬ, ਮੇਰੀ ਬੇਨਤੀ ਹੈ। ਮੈਂ ਟੋਕਣਾ ਨਹੀਂ ਚਾਹੁੰਦਾ ਕਿਉਂਕਿ ਮੇਰਾ ਛੋਟਾ ਵੀਰ ਹੈ। ਇਨ੍ਹਾਂ ਨੇ ਫਿਰ ਇਹੀ ਕਹਿਣਾ ਹੈ ਕਿ ਸ਼ਾਇਦ ਵਿਰਸੇ ਦੀ ਆਦਤ ਹੀ ਹੈ। ਪਰ ਸਾਡੀ ਹੱਥ ਬੰਨ ਕੇ ਬੇਨਤੀ ਹੈ ਕਿ ਜਿਸ ਪਾਸੇ ਨੂੰ ਇਹ ਤੁਰ ਪਏ ਹਨ। ਅੱਜ ਇਹ ਗੁਰੂ ਦੇ ਸਿੱਖ ਦੇ ਦਾਹੜੇ ਤੇ ਵੀ ਸਵਾਲ ਕਰ ਰਹੇ ਹਨ। ਇਹ ਸਿੱਖਾਂ ਦੇ ਸਭ ਤੋਂ ਵੱਡੇ ਦੁਸ਼ਮਣ ਲੋਕ ਸਿੱਖੀ ਤੇ ਵੀ ਕਿੰਤੂ ਪ੍ਰੰਤੂ ਕਰ ਰਹੇ ਹਨ। (ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਇਹ ਵਿਅਕਤੀ ਜਿਹੜਾ ਕਿ ਆਪ ਸਿੱਖ ਨਹੀਂ ਹੈ, ਪਤਿਤ ਵੀ ਨਹੀਂ, ਸਿੱਖ ਹੀ ਨਹੀਂ ਹੈ। ਮੈਂ ਵਿਧਾਨ ਸਭਾ ਵਿੱਚ ਕਹਿੰਦਾ ਹਾਂ ਕਿ ਜਿਹੜਾ ਆਪ ਸਿੱਖ ਨਹੀਂ, ਉਸ ਨੂੰ ਸਿੱਖੀ ਦੇ ਬਾਰੇ ਗੱਲ ਕਰਨ ਦੀ ਜ਼ਰੂਰਤ ਨਹੀਂ। ਚੇਅਰਮੈਨ ਸਾਹਿਬ, ਦਸ਼ਮੇਸ਼ ਪਿਤਾ ਦੇ ਉਸ ਬਾਣੇ ਦੇ ਲਈ ਕਿੰਤੂ ਪ੍ਰੰਤੂ ਕੀਤਾ ਗਿਆ ਹੈ। ਮੈਂ ਇਸ ਦੀ ਨਿਖੇਧੀ ਕਰਦਾ ਹਾਂ, ਮੈਂ ਹਾਊਸ ਨੂੰ ਬੇਨਤੀ ਕਰਾਂਗਾ ਕਿ ਸਾਰੇ ਹੀ ਇਨ੍ਹਾਂ ਲਫਜ਼ਾਂ ਦੀ ਨਿਖੇਧੀ ਕਰਨ।(ਵਿਘਨ.... ਸ਼ੋਰ)

**ਸ਼੍ਰੀ ਸਭਾਪਤੀ :** ਜਿਹੜੇ ਲਫਜ਼ ਰਾਜਾ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਾਰੇ ਬੋਲੇ ਹਨ, ਉਨ੍ਹਾਂ ਨੂੰ ਐਕਸਪੰਜ ਕਰ ਦਿੱਤਾ ਜਾਵੇ। ਐਕਸਪੰਜ ਕਰ ਦਿਓ ਜੀ। (ਵਿਘਨ... ਸ਼ੋਰ)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਇਸ ਤੋਂ ਮੁਆਫੀ ਮੰਗਵਾਓ ਜੀ।(ਵਿਘਨ... ਸ਼ੋਰ)

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ** ** (ਵਿਘਨ.... ਸ਼ੋਰ)

**ਸ਼੍ਰੀ ਸਭਾਪਤੀ :** ਉਨ੍ਹਾਂ ਨੇ ਕਹਿ ਦਿੱਤਾ ਕਿ ਲਫਜ਼ ਵਾਪਸ ਲੈ ਲਏ ਗਏ ਹਨ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਚੇਅਰਮੈਨ ਸਾਹਿਬ, ਇਹ ਮੁਆਫੀ ਮੰਗੇ।

---

** Expunged as ordered by the Chair.

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਤੂੰ ਕੌਣ ਹੁੰਦਾ ਹੈ, ਮੇਰੇ ਤੋਂ ਮੁਆਫੀ ਮੰਗਵਾਉਣ ਵਾਲਾ?

**ਸ਼੍ਰੀ ਸਭਾਪਤੀ :** ਹਾਂ ਜੀ, ਚੰਨੀ ਜੀ। ਇੱਕ ਮਿੰਟ ਜੀ, ਚੰਨੀ ਜੀ ਬੋਲਣਗੇ।(ਵਿਘਨ... ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਮਾਨਯੋਗ ਚੇਅਰਮੈਨ ਸਾਹਿਬ, ਜਿੰਨੇ ਸ਼ਬਦ ਇਸ ਸਬੰਧ ਵਿੱਚ ਜੋ ਇਨ੍ਹਾਂ ਨੇ ਬੋਲੇ ਹਨ, ਜੋ ਇਨ੍ਹਾਂ ਨੂੰ ਪਸੰਦ ਨਹੀਂ ਹਨ, ਮੈਂ ਕਹਿੰਦਾ ਹਾਂ ਕਿ ਅਸੀਂ ਵਾਪਸ ਲੈ ਰਹੇ ਹਾਂ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਸਪੀਕਰ ਸਾਹਿਬ, ਇਹ ਮੁਆਫੀ ਮੰਗੇ।(ਵਿਘਨ... ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਇਨ੍ਹਾਂ ਨੂੰ ਗੱਲ ਵਧਾਉਣੀ ਨਹੀਂ ਚਾਹੀਦੀ । ਹਾਲੇ ਤਾਂ ਉਨ੍ਹਾਂ ਨੇ ਕੁਝ ਕਿਹਾ ਹੀ ਨਹੀਂ ਹੈ। (ਵਿਘਨ... ਸ਼ੋਰ) ਸੁਣੋ, ਮੈਂ ਸਿਰਫ ਇਸ ਕਰਕੇ ਕਹਿ ਰਿਹਾ ਹਾਂ ਕਿ ਮਰਿਆਦਾ ਬਣੀ ਰਹੇ । ਹਾਲਾਂਕਿ ਉਸ ਨੇ ਕੁਝ ਗਲਤ ਨਹੀਂ ਬੋਲਿਆ ਹੈ। ਅਜੇ ਤਾਂ ਉਹ ਕੁਝ ਕਹਿ ਹੀ ਰਿਹਾ ਸੀ । ਉਹ ਕੁਝ ਕਹਿਣਾ ਚਾਹੁੰਦਾ ਸੀ। ਕੀ ਕਹਿਣਾ ਚਾਹੁੰਦਾ ਸੀ, ਪਤਾ ਨਹੀਂ। (ਵਿਘਨ.... ਸ਼ੋਰ)

**ਸ਼੍ਰੀ ਸਭਾਪਤੀ :** ਹਾਂ ਜੀ, ਸਰਦਾਰ ਤੋਤਾ ਸਿੰਘ ਜੀ। ਇਨ੍ਹਾਂ ਨੂੰ ਗੱਲ ਕਰਨ ਦਿਓ। ਫਿਰ ਤੁਹਾਡੀ ਗੱਲ ਆ ਜਾਏਗੀ। ਵਲਟੋਹਾ ਸਾਹਿਬ, ਬੈਠੋ ਜੀ। ਜਥੇਦਾਰ ਜੀ, ਗੱਲ ਕਰਨਗੇ। (ਵਿਘਨ... ਸ਼ੋਰ)

**ਖੇਤੀਬਾੜੀ ਮੰਤਰੀ :** ਚੇਅਰਮੈਨ ਸਾਹਿਬ, ਮੇਰੀ ਇੱਕ ਰਿਕੁਐਸਟ ਹੈ, ਜਿਸ ਦਾ ਬਾਬਾ ਐਸ.ਜੀ.ਪੀ.ਸੀ. ਦਾ ਮੈਂਬਰ ਰਿਹਾ ਹੋਵੇ, ਮੇਰਾ ਕਹਿਣ ਤੋਂ ਭਾਵ ਹੈ ਕਿ ਉਸ ਨੂੰ ਹੀ ਗੁਰਸਿੱਖੀ ਦਾ ਨਹੀਂ ਪਤਾ ਹੈ। ਗੁਰਸਿੱਖੀ ਬਾਰੇ ਸਾਰੇ ਲਫਜ਼ ਐਕਸਪੰਜ ਹੋਣੇ ਚਾਹੀਦੇ ਹਨ।

**ਸ਼੍ਰੀ ਸਭਾਪਤੀ :** ਐਕਸਪੰਜ ਕਰ ਦਿੱਤੇ ਗਏ ਹਨ ਜੀ।

**ਖੇਤੀਬਾੜੀ ਮੰਤਰੀ :** ਇਸ ਦੀ ਨਿਖੇਧੀ ਹੋਣੀ ਚਾਹੀਦੀ ਹੈ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਦੱਸੋ, ਮੈਂ ਕੀ ਗਲਤ ਕਿਹਾ

ਹੈ, Let me speak. ** **

**ਸ਼੍ਰੀ ਸਭਾਪਤੀ :** ਜੋ ਇਹ ** ** ਲਫਜ਼ ਬੋਲਿਆ ਗਿਆ ਹੈ, ਉਸ ਸਾਰੇ ਨੂੰ ਐਕਸਪੰਜ ਕਰ ਦਿਓ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਮੈਂ ਕੀ ਗਲਤ ਕਿਹਾ ਹੈ? ਮੈਨੂੰ ਦੱਸੋ, ਮੈਂ ਵਾਪਸ ਲਵਾਂਗਾ।

(ਵਿਘਨ... ਸ਼ੋਰ)

**ਸ਼੍ਰੀ ਸਭਾਪਤੀ :** ਰਾਜਾ ਜੀ, ਸਲੀਕੇ ਨਾਲ ਗੱਲ ਕਰੋ, ਕਿਉਂ ਮਾਹੌਲ ਖਰਾਬ ਕਰੀ ਜਾਂਦੇ ਹੋ ?

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਮੈਂ ਗੁਰੂ ਦਾ ਸਿੱਖ ਹਾਂ। (ਵਿਘਨ....ਸ਼ੋਰ) ਮੈਂ ਗੁਰੂ ਗ੍ਰੰਥ ਸਾਹਿਬ ਵਿੱਚ ਵਿਸ਼ਵਾਸ ਰੱਖਦਾ ਹਾਂ। ਮੈਂ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪ੍ਰੰਪਰਾਵਾਂ ਨੂੰ ਮੰਨਦਾ ਹਾਂ। ਮੈਂ ਕੜਾ ਪਾਇਆ ਹੈ। ਮੈਂ ਕੋਈ ਧਾਗਾ ਤਵੀਤ ਨਹੀਂ ਪਾਇਆ ਹੈ। ਪਹਿਲੀ ਗੱਲ ਕਿ ਮੈਂ ਗੁਰੂ ਗ੍ਰੰਥ ਸਾਹਿਬ ਜੀ ਬਾਰੇ ਕੁਝ ਨਹੀਂ ਕਿਹਾ ਹੈ।(ਇੱਕ ਆਵਾਜ਼: ਸਿੱਖੀ ਬਾਰੇ ਕਿਹਾ ਹੈ ਜੀ।) ਮੈਂ ਸਰਦਾਰ ਤੋਤਾ ਸਿੰਘ ਜੀ ਤੋਂ ਮੈਂ ਮੁਆਫੀ ਮੰਗਦਾ ਹਾਂ ਪਰ ** ** ਤੋਂ ਮੈਂ ਕਦੀ ਵੀ ਮੁਆਫੀ ਨਹੀਂ ਮੰਗ ਸਕਦਾ। ** ** ** (ਵਿਘਨ... ਸ਼ੋਰ)

**ਸ਼੍ਰੀ ਸਭਾਪਤੀ :** ਮੇਰੀ ਪਰਮਿਸ਼ਨ ਤੋਂ ਬਗੈਰ ਕੁਝ ਰਿਕਾਰਡ ਨਾ ਕੀਤਾ ਜਾਏ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਕਾਂਗਰਸ ਵਿੱਚ ਵੀ ਸਿੱਖ ਹਨ। ਸਿੱਖੀ ਤੇ ਟਿੱਪਣੀ ਹੋਈ ਹੈ। (ਵਿਘਨ) (ਸ਼ੋਰ) ਇਸ ਨੂੰ ਲਾਈਟਲੀ ਨਹੀਂ ਲੈਣਾ ਚਾਹੀਦਾ। ਇਹ ਸਾਰਿਆਂ ਤੇ ਅਟੈਕ ਹੈ। (ਵਿਘਨ) (ਸ਼ੋਰ) ਇਨ੍ਹਾਂ ਨੇ ਕਿਹਾ ਹੈ ਕਿ ** ਹੈ? (ਵਿਘਨ) (ਸ਼ੋਰ)

**ਸ਼੍ਰੀ ਸਭਾਪਤੀ :** ਮਿੱਤਲ ਸਾਹਿਬ, ਤੁਸੀਂ ਬੋਲੋ। (ਵਿਘਨ) (ਸ਼ੋਰ)

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਮੈਂ ਬੇਨਤੀ ਕਰਨੀ ਚਾਹੁੰਦਾ

---

** Expunged as ordered by the Chair.

[ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ]

ਹਾਂ ਕਿ......( ਵਿਘਨ) (ਸ਼ੋਰ)

**ਸੰਸਦੀ ਮਾਮਲੇ ਮੰਤਰੀ :** ਚੇਅਰਮੈਨ ਸਾਹਿਬ, ..... (ਵਿਘਨ) (ਸ਼ੋਰ)

**ਸ਼੍ਰੀ ਸਭਾਪਤੀ :** ਇੱਕ ਮਿੰਟ ਗੱਲ ਸੁਣ ਲਉ। ਮਿੱਤਲ ਸਾਹਿਬ ਬੋਲ ਰਹੇ ਹਨ। (ਵਿਘਨ) (ਸ਼ੋਰ)

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ** ** (ਵਿਘਨ) (ਸ਼ੋਰ)

**ਸ਼੍ਰੀ ਸਭਾਪਤੀ :** ਬਿਨਾਂ ਆਗਿਆ ਤੋਂ ਜੋ ਬੋਲਿਆ ਜਾ ਰਿਹਾ ਹੈ, ਰਿਕਾਰਡ ਨਾ ਕੀਤਾ ਜਾਵੇ। (ਵਿਘਨ) (ਸ਼ੋਰ) ਹਾਂ ਜੀ, ਮਿੱਤਲ ਸਾਹਿਬ, ਤੁਸੀਂ ਬੋਲੋ। (ਵਿਘਨ) (ਸ਼ੋਰ)

**ਸੰਸਦੀ ਮਾਮਲੇ ਮੰਤਰੀ :** ਇੱਕ ਮਿੰਟ ਲਈ ਸੁਣ ਲਉ....

**ਸ਼੍ਰੀ ਸਭਾਪਤੀ :** ਰਾਜਾ ਜੀ, ਇੱਕ ਮਿੰਟ ਲਈ ਬੈਠ ਜਾਉ। ਮਿੱਤਲ ਸਾਹਿਬ ਕੁਝ ਕਹਿਣਾ ਚਾਹੁੰਦੇ ਹਨ। (ਵਿਘਨ) (ਸ਼ੋਰ)

**ਸੰਸਦੀ ਮਾਮਲੇ ਮੰਤਰੀ :** ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਬੜੀ ਅਨਫਾਰਚੁਨੇਟ ਗੱਲ ਹੈ ਕਿ ਪੰਜਾਬ ਵਿਧਾਨ ਸਭਾ ਵਿੱਚ......... (ਵਿਘਨ) (ਸ਼ੋਰ) ਇੱਕ ਮਿੰਟ ਲਈ ਗੱਲ ਤਾਂ ਕਰ ਲੈਣ ਦਿਉ।

**ਸਰਦਾਰ ਚਰਨਜੀਤ ਸਿੰਘ ਚੰਨੀ :** ਗੱਲ ਨੂੰ ਵਧਾਉ ਨਾ। (ਵਿਘਨ) (ਸ਼ੋਰ)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਚੇਅਰਮੈਨ ਸਾਹਿਬ, .......

**ਸ਼੍ਰੀ ਸਭਾਪਤੀ :** ਵਲਟੋਹਾ ਸਾਹਿਬ, ਤੁਸੀਂ ਇੱਕ ਮਿੰਟ ਲਈ ਬੈਠੋ, ਮਿੱਤਲ ਸਾਹਿਬ ਬੋਲ ਰਹੇ ਹਨ......ਰਾਜਾ ਜੀ ਇੱਕ ਮਿੰਟ ਲਈ ਬੈਠ ਜਾਉ। (ਵਿਘਨ)(ਸ਼ੋਰ) ਤੁਸੀਂ ਬੈਠ ਜਾਉ, ਮਿੱਤਲ ਸਾਹਿਬ ਗੱਲ ਕਰ ਰਹੇ ਹਨ। (ਵਿਘਨ) (ਸ਼ੋਰ)

**ਸੰਸਦੀ ਮਾਮਲੇ ਮੰਤਰੀ :** ਚੇਅਰਮੈਨ ਸਾਹਿਬ, ਬੜੀ ਅਨਫਾਰਚੁਨੇਟ ਗੱਲ ਹੋਈ ਹੈ....... (ਵਿਘਨ) (ਸ਼ੋਰ)..... ਇੱਕ ਮਿੰਟ ਠਹਿਰ ਜਾਉ।

**ਸ਼੍ਰੀ ਸਭਾਪਤੀ :** ਰਾਜਾ ਜੀ ਇੱਕ ਮਿੰਟ ਲਈ ਗੱਲ ਕਰ ਲੈਣ ਦਿਉ। (ਵਿਘਨ) (ਸ਼ੋਰ)

---

** Expunged as ordered by the Chair.

**ਸੰਸਦੀ ਮਾਮਲੇ ਮੰਤਰੀ :** ਚੇਅਰਮੈਨ ਸਾਹਿਬ, ਵਿਧਾਨ ਸਭਾ ਸਾਡੇ ਸਾਰਿਆਂ ਲਈ ਪਵਿੱਤਰ ਹੈ। ਸਾਰਾ ਪੰਜਾਬ ਸਾਨੂੰ ਦੇਖਦਾ ਹੈ ਕਿ ਅਸੀਂ ਕੀ ਕਰ ਰਹੇ ਹਾਂ? ਮੈਂ ਸਮਝਦਾ ਹਾਂ ਕਿ ਉਸ ਨੇ ਜੋ ਕਿਹਾ ਹੈ, ਤੁਸੀਂ ਉਨ੍ਹਾਂ ਸ਼ਬਦਾਂ ਨੂੰ ਕੱਢ ਦਿੱਤਾ ਹੈ। ਲੀਡਰ ਆਫ ਦਿ ਆਪੋਜ਼ੀਸ਼ਨ ਨੇ ਮੁਆਫੀ ਮੰਗ ਲਈ ਹੈ। ਮੈਂ ਸਮਝਦਾ ਹਾਂ ਕਿ ਇਨ੍ਹਾਂ ਸ਼ਬਦਾਂ ਦੀ ਲੜਾਈ ਵਿੱਚ ਨਾ ਪਈਏ। ਇੱਥੇ ਬਹਿਸ ਕਰਕੇ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਛੋਟਾ ਨਹੀਂ ਕਰ ਸਕਦੇ। ਸ੍ਰੀ ਗੁਰੂ ਗ੍ਰੰਥ ਸਾਹਿਬ ਪੰਜਾਬ ਲਈ ਹੀ ਨਹੀਂ ਸਗੋਂ ਸਾਰੇ ਵਿਸ਼ਵ ਵਾਸਤੇ ਇੱਕ ਮਹਾਨ ਪਵਿੱਤਰ ਗਰੰਥ ਹੈ। ਇਸ ਵਿੱਚ ਇਕੱਲੇ ਗੁਰੂਆਂ ਦੀ ਬਾਣੀ ਹੀ ਨਹੀਂ ਸਗੋਂ ਬਹੁਤ ਸਾਰੇ ਭਗਤਾਂ ਦੀ ਬਾਣੀ ਵੀ ਹੈ। ਗੁਰੂ ਗੋਬਿੰਦ ਸਿੰਘ ਜੀ, ਦਸਵੇਂ ਗੁਰੂ ਜਿਨ੍ਹਾਂ ਨੇ ਕਿਹਾ ਹੈ ਮੈਂ ਅੱਜ ਤੋਂ ਹੁਕਮ ਕਰਦਾ ਹਾਂ ਕਿ "ਗੁਰੂ ਮਾਨਿਓ ਗ੍ਰੰਥ"। ਉਨ੍ਹਾਂ ਨੇ ਆਪਣੀ ਬਾਣੀ ਦਾ ਇੱਕ ਵੀ ਸ਼ਬਦ ਨਹੀਂ ਪਾਇਆ। ਉਨ੍ਹਾਂ ਨੇ ਸਿਰਫ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਪਾਈ ਹੈ। ਅਸੀਂ ਇਸ ਨੂੰ ਛੋਟਾ ਨਾ ਕਰੀਏ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਭ ਤੋਂ ਵੱਡੇ ਹਨ। ਸਾਰਾ ਹਾਊਸ ਬੈਠਾ ਹੈ। ਜੇਕਰ ਸਾਰਿਆਂ ਦੀ ਤਾਕਤ ਵੀ ਮਿਲਾ ਲਈਏ ਤਾਂ ਵੀ ਵੱਡੇ ਹਨ। ਜਿਹੜੀ ਗੱਲ ਬੀਤ ਗਈ, ਖਤਮ ਹੋ ਗਈ। ਮੈਂ ਸਮਝਦਾ ਹਾਂ ਕਿ ਗਵਰਨਰ ਐਡਰੈਸ ਤੇ ਚੱਲੀਏ। ਆਪਾਂ ਖਾਹਮਖਾਹ ਮਾਹੌਲ ਨੂੰ ਖਰਾਬ ਨਾ ਕਰੀਏ। ਗੱਲ ਜੇਕਰ ਵਧਦੀ ਚਲੀ ਗਈ ਤਾਂ ਲੜਾਈ ਦੇ ਜ਼ਿਆਦਾ ਚਾਂਸ ਹਨ। ਲੋਕ ਇਸ ਨੂੰ ਜ਼ਿਆਦਾ ਭੜਕਾਉਣਗੇ, ਭੜਕਾਉਣ ਵਾਲੀਆਂ ਤਾਕਤਾਂ ਬਾਹਰ ਬਹੁਤ ਬੈਠੀਆਂ ਹਨ। (ਵਿਘਨ) (ਸ਼ੋਰ)

**ਸ਼੍ਰੀ ਸਭਾਪਤੀ :** ਰਾਜਾ ਵੜਿੰਗ ਜੀ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਚੇਅਰਮੈਨ ਸਾਹਿਬ, ਕੀ ਉਹ ਮੁਆਫੀ ਮੰਗੇਗਾ?.... (ਵਿਘਨ) (ਸ਼ੋਰ)

**ਸ਼੍ਰੀ ਸਭਾਪਤੀ :** ਵਲਟੋਹਾ ਸਾਹਿਬ, ਉਨ੍ਹਾਂ ਨੇ ਮੁਆਫੀ ਮੰਗ ਲਈ ਹੈ। ਚੰਨੀ ਜੀ ਨੇ ਵੀ ਮੁਆਫੀ ਮੰਗ ਲਈ ਹੈ। ਅਸੀਂ ਬਹਿਸ ਸ਼ੁਰੂ ਕਰਵਾ ਦੇਈਏ। (ਵਿਘਨ) (ਸ਼ੋਰ) ਪਾਰਟੀ ਵੱਲੋਂ ਵੀ ਮੰਗ ਲਈ ਗਈ ਹੈ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਮੈਂ ਕਹਿਣਾ ਇਹ ਚਾਹੁੰਦਾ ਸੀ ਕਿ ਇੱਕ ਵਿਅਕਤੀ ਜੋ ਸਾਡੀ ਵਿਧਾਨ ਸਭਾ ਦਾ ਮੈਂਬਰ ਨਹੀਂ ਹੈ, ਰਮਨਜੀਤ

[ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ]

ਸਿੰਘ ਸਿੱਕੀ ਮੈਨੂੰ ਫਖਰ ਹੈ ਉਸ ਵਿਅਕਤੀ ਤੇ ਜਿਸ ਨੇ ਜ਼ਿੰਮੇਵਾਰੀ ਲੈਂਦਿਆਂ ...... (ਵਿਘਨ) (ਸ਼ੋਰ)।

**ਸ਼੍ਰੀ ਸਭਾਪਤੀ :** ਹਾਂ ਜੀ, ਮਜੀਠੀਆ ਜੀ, ਕੁਝ ਬੋਲਣਾ ਚਾਹੁੰਦੇ ਹਨ।

**ਮਾਲ ਤੇ ਮੁੜ ਵਸੇਬਾ ਮੰਤਰੀ :** ਚੇਅਰਮੈਨ ਸਾਹਿਬ, ਸਾਰੇ ਮੈਂਬਰ ਸਾਹਿਬਾਨ ਨੂੰ ਇਹ ਬੇਨਤੀ ਹੈ ਕਿ ਭਾਵੇਂ ਕੋਈ ਕਾਂਗਰਸ ਪਾਰਟੀ ਤੋਂ ਹੈ ਤੇ ਭਾਵੇਂ ਕੋਈ ਹੈ, ਜਿਹੜਾ ਗੁਰੂ ਦਾ ਸਿੱਖ ਹੈ, ਇਸ ਦੇ ਬਾਰੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਬੜੇ ਸਪਸ਼ਟ ਕਿਹਾ ਹੈ । ਇਸ ਨਾਲ ਕੋਈ ਛੋਟਾ ਨਹੀਂ ਹੋ ਜਾਣਾ, ਕੋਈ ਵੱਡਾ ਨਹੀਂ ਹੋ ਜਾਣਾ ਪਰ ਜਦੋਂ ਕੋਈ ਗੱਲ ਨਿਕਲ ਆਈ ਹੈ ਤਾਂ ਮਾਫੀ ਮੰਗ ਲੈਣੀ ਚਾਹੀਦੀ ਹੈ। ਇਸ ਨਾਲ ਕਿਸੇ ਦਾ ਸਟੇਟਸ ਨਹੀਂ ਘੱਟ ਜਾਣਾ, ਜੇ ਸਾਰੇ ਹਾਊਸ ਦਾ ਦਿਲ ਠੰਡਾ ਹੁੰਦਾ ਹੈ। (ਵਿਘਨ)

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਕੋਈ ਗੱਲ ਨਹੀਂ ਜੇ ਮੈਨੂੰ ਭਾਸ਼ਣ ਨਹੀਂ ਬੋਲਣ ਦੇਣਾ। ਇੱਕ ਗੱਲ ਕਿਰਪਾ ਕਰਕੇ ਸੁਣ ਲਓ ਪੰਜਾਬ ਦੇ ਚੁਣੇ ਹੋਏ ਨੁਮਾਇੰਦਿਆਂ ਨੂੰ ਸਾਰੇ ਅਫਸਰ ਸਾਹਿਬਾਨ ਤੇ ਸਾਰੀ ਦੁਨੀਆਂ ਤੁਹਾਨੂੰ ਦੇਖ ਰਹੀ ਹੈ। ਮੈਂ ਬੇਨਤੀ ਕਰਦਾ ਹਾਂ ਕਿ (ਵਿਘਨ)।

*5.51 ਵਜੇ ਸ਼ਾਮ) (*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ** ਜੋ ਇਨ੍ਹਾਂ ਨੇ ਬੋਲਿਆ ਹੈ, ਉਸ ਦਾ ਰਿਕਾਰਡ ਕਢਵਾਓ ਜੀ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ** ** ਅਰਾਮ ਨਾਲ ਸੁਣੋ। ਗਲਤ ਗੱਲ ਨਾ ਕਰੋ।

**ਮਾਨਯੋਗ ਸਪੀਕਰ :** ਐਕਸਪੰਜ ਕਰ ਦਿਓ। Please sit down.

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਜਦੋਂ ਤੁਸੀਂ ਬੋਲਦੇ ਹੋ ਤਾਂ ਕਿਸੇ ਨੂੰ ਬੋਲਣ ਨਹੀਂ ਦਿੰਦੇ। ਐਵੇਂ ਨਾ ਕਰੋ, ਮਜੀਠੀਆ ਸਾਹਿਬ, ਪਲੀਜ਼ ਮੈਨੂੰ ਟਾਈਮ ਦਿਓ।

**Mr. Speaker :** Please sit down. ਮੈਨੂੰ ਸੁਣ ਲੈਣ ਦਿਓ, ਕਹਿੰਦੇ ਕੀ ਹਨ?

** Expunged as ordered by the Chair.

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਮੈਂ ਬਾਣੀ ਬਾਰੇ ਕੋਈ ਸ਼ਬਦ ਨਹੀਂ ਕਿਹਾ, ਨਾ ਮੈਂ ਗੁਰੂ ਸਾਹਿਬ ਦਾ ਨਿਰਾਦਰ ਕੀਤਾ ਹੈ ਪਰ ਮੈਂ ਇੱਕ ਗੱਲ ਜ਼ਰੂਰ ਕਹਿਣੀ ਚਾਹੁੰਦਾ ਹਾਂ ਕਿ ਜੇ ਖਡੂਰ ਸਾਹਿਬ ਦੀ ਚੋਣ ਜਿੱਤ ਦਾ ਨਿਸ਼ਾਨ ਹੈ, ਜੇ ਕਹਿੰਦੇ ਹੋ ਕਿ ਖਡੂਰ ਸਾਹਿਬ ਦੀ ਚੋਣ ਸਾਡੀ ਸਰਕਾਰ ਦੀ ਪਹਿਲਕਦਮੀ ਹੈ ...........। (ਵਿਘਨ)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਇਹ ਮੁਆਫੀ ਮੰਗਣ ।

**ਮਾਨਯੋਗ ਸਪੀਕਰ :** ਇਹ ਸ਼ਬਦ ਐਕਸਪੰਜ ਕਰ ਦਿੱਤੇ ਹਨ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਇਸ ਦੇਸ਼ ਉਤੇ ਦੋ ਸੌ ਸਾਲ ਅੰਗ੍ਰੇਜ਼ਾਂ ਨੇ ਰਾਜ ਕੀਤਾ ਹੈ। ਸਾਲ 1750 ਤੋਂ 1947 ਤੱਕ ਅੰਗ੍ਰੇਜ਼ਾਂ ਨੇ ਰਾਜ ਕੀਤਾ। ਕੀ ਅੰਗ੍ਰੇਜ਼ਾਂ ਦਾ ਸ਼ਾਸਨ ਵਧੀਆ ਰਿਹਾ? ਉਨ੍ਹਾਂ ਦੀ ਕੀ ਨੀਤੀ ਸੀ? ਲੋਕਾਂ ਨੂੰ ਲੜਾ ਕੇ ਪਾੜੋ ਤੇ ਰਾਜ ਕਰੋ ਦੀ ਨੀਤੀ; ਲੋਕਾਂ ਨੂੰ ਖਰੀਦ ਕੇ, ਲੋਕਾਂ ਨੂੰ ਨਸ਼ਿਆਂ ਦਾ ਆਦੀ ਬਣਾ ਕੇ, ਲੋਕਾਂ ਨੂੰ ਪਿੱਠੂ ਬਣਾ ਕੇ ਉਹ ਰਾਜ ਕਰਦੇ ਰਹੇ। ਅੱਜ ਇਨ੍ਹਾਂ ਦਾ ਜਿਹੜਾ ਨੌ ਸਾਲਾਂ ਦਾ ਰਾਜ ਚੱਲਿਆ ਹੈ, ਇਹ ਕੋਈ ਅੰਗ੍ਰੇਜ਼ਾਂ ਤੋਂ ਘੱਟ ਨਹੀਂ ਹੈ। ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ। ਮੈਂ ਨਸ਼ਿਆਂ ਦੀ ਗੱਲ ਕਰਨੀ ਚਾਹੁੰਦਾ ਹਾਂ। ਮੈਨੂੰ ਚੰਗਾ ਲੱਗਦਾ ਜੇ ਸਰਕਾਰ ਜ਼ਿੰਮੇਵਾਰੀ ਲੈਂਦੀ। (ਵਿਘਨ) (ਸ਼ੋਰ)

**Mr. Speaker :** Please sit down.

**(ਟਰੇਜ਼ਰੀ ਬੈਂਚਿਜ਼ ਵੱਲੋਂ ਅਵਾਜ਼ਾਂ :** ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਮਾਫੀ ਮੰਗਣ।) (ਸ਼ੋਰ) (ਵਿਘਨ)

**Mr. Speaker :** I cannot compel. How can I compel?

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਮੇਰੀ ਬੇਨਤੀ ਹੈ। ਮੈਂ ਨਸ਼ਿਆਂ ਦੀ ਗੱਲ ਦੱਸਣੀ ਚਾਹੁੰਦਾ ਹਾਂ, ਚੰਗਾ ਹੁੰਦਾ ਜੇ ਇਸ ਵਿੱਚ ਮਾਫੀ ਮੰਗੀ ਜਾਂਦੀ। ਸਾਡੀ ਸਰਕਾਰ ਮਾਫੀ ਮੰਗਦੀ। ਪੰਜਾਬ ਦੇ ਅੰਦਰ ਨਸ਼ੇ ਦੇ 76% ਆਦੀ ਲੋਕਾਂ ਦੀ ਕੌਣ ਜ਼ਿੰਮੇਵਾਰੀ ਲੈਂਦਾ ਹੈ?

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਦੇ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ** ** ਨਾਹਰੇ ਲਗਾ ਰਹੇ ਸਨ।)

## SHORT ADJOURNMENTS OF THE HOUSE

**Mr. Speaker :** That should be expunged. Anything which is unparliamentary, should be expunged. ਸਦਨ 15 ਮਿੰਟ ਲਈ ਸਥਗਿਤ ਕੀਤਾ ਜਾਂਦਾ ਹੈ ।

*5.55 ਵਜੇ ਸ਼ਾਮ) (*ਇਸ ਸਮੇਂ ਸਦਨ 6.10 ਵਜੇ ਤੱਕ ਮੁੜ ਇਕੱਤਰ ਹੋਣ ਲਈ ਸਥੱਗਿਤ ਹੋ ਗਿਆ।)

*6.10 ਵਜੇ ਸ਼ਾਮ) (*ਇਸ ਸਮੇਂ ਸਦਨ ਮੁੜ ਇਕੱਤਰ ਹੋਇਆ।)

**ਮਾਨਯੋਗ ਸਪੀਕਰ :** ਸਦਨ ਅਗਲੇ 15 ਮਿੰਟ ਲਈ ਹੋਰ ਐਡਜਰਨ ਕੀਤਾ ਜਾਂਦਾ ਹੈ।

*6.10 ਵਜੇ ਸ਼ਾਮ) (*ਇਸ ਸਮੇਂ ਸਦਨ 6.25 ਵਜੇ ਸ਼ਾਮ ਮੁੜ ਇਕੱਤਰ ਹੋਣ ਲਈ ਸਥੱਗਿਤ ਹੋ ਗਿਆ।)

*6.25 ਵਜੇ ਸ਼ਾਮ) (*ਇਸ ਸਮੇਂ ਸਦਨ ਮੁੜ ਇਕੱਤਰ ਹੋਇਆ।)

---

## Extension of Time of the Sitting of the House

**ਮਾਨਯੋਗ ਸਪੀਕਰ :** ਜਦੋਂ ਤੱਕ ਅੱਜ ਦਾ ਬਿਜ਼ਨਸ ਖਤਮ ਨਹੀਂ ਹੁੰਦਾ, ਜੇ ਹਾਊਸ ਦੀ ਸਹਿਮਤੀ ਹੋਵੇ ਤਾਂ ਉਦੋਂ ਤੱਕ ਸਮਾਂ ਵਧਾ ਲਿਆ ਜਾਵੇ।

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ :** ਅੱਜ ਦਾ ਬਿਜ਼ਨਸ ਖਤਮ ਹੋਣ ਤੱਕ ਸਦਨ ਦਾ ਸਮਾਂ ਵਧਾਇਆ ਜਾਂਦਾ ਹੈ।

---

## DISCUSSION ON GOVERNOR'S ADDRESS AND VOTE ON THE MOTION OF THANKS *(Resumption)*

**ਮੁੱਖ ਸੰਸਦੀ ਸਕੱਤਰ, ਜਲ ਸਪਲਾਈ ਤੇ ਸੈਨੀਟੇਸ਼ਨ :** ਸਪੀਕਰ ਸਾਹਿਬ, .......... ।

---

** Expunged as ordered by the Chair.

**ਮਾਨਯੋਗ ਸਪੀਕਰ :** ਇੱਕ ਮਿੰਟ, ਹੁਣ ਉਨ੍ਹਾਂ ਦੀ ਗੱਲ ਸੁਣ ਤਾਂ ਲੈਣ ਦਿਓ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਮੈਂ ਆਪਣੀ ਗੱਲ ਕਰ ਰਿਹਾ ਸੀ। ਗੱਲ ਅਧੂਰੀ ਰਹਿ ਗਈ, ਗੱਲ ਅੱਗੇ ਸੁਣੀ ਨਹੀਂ ਗਈ। ਨਹੀਂ ਤਾਂ ਸ਼ਾਇਦ ਇੰਨੀ ਨੌਬਤ ਨਹੀਂ ਆਉਣੀ ਸੀ।

**ਮਾਨਯੋਗ ਸਪੀਕਰ :** ਮੈਂ ਥੋੜ੍ਹੇ ਟਾਈਮ ਲਈ ਜਾਣਾ ਵੀ ਹੁੰਦਾ ਹੈ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, *** ਮੇਰਾ ਨਾ ਤਾਂ ਅੱਜ ਮਕਸਦ ਹੈ, ਨਾ ਕੱਲ੍ਹ, ਮੈਂ ਗੁਰੂ ਸਾਹਿਬ ਨੂੰ ਮੰਨਦਾ ਹਾਂ। ਫਿਰ ਵੀ ਜੇ ਕਿਸੇ ਨੂੰ ਕੋਈ ਗੱਲ ਲੱਗੀ ਹੈ ਜਾਂ ਸਦਨ ਨੂੰ ਲੱਗਦਾ ਹੈ ਤਾਂ ਮੈਂ ਹਾਊਸ ਤੋਂ ਉਸ ਗੱਲ ਦੀ ਖਿਮਾਂ ਮੰਗਦਾ ਹਾਂ।

**ਮਾਨਯੋਗ ਸਪੀਕਰ :** ਹੁਣ ਤੁਸੀਂ ਕਲੋਜ਼ ਕਰੋ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਮੈਂ ਤਾਂ ਬੋਲਿਆ ਹੀ ਨਹੀਂ। ਮੈਂ ਤਾਂ ਇੱਕ ਮਿੰਟ ਵੀ ਨਹੀਂ ਬੋਲਿਆ। ਇੱਕ ਮਿੰਟ ਮੈਂ ਸਟਾਰਟ ਹੀ ਕੀਤਾ ਸੀ। ਜੇ ਨਹੀਂ ਟਾਈਮ ਦੇਣਾ ਤੇ ਫਿਰ ਮੈਂ ਆਪਣੇ ਲਫਜ਼ ਵਾਪਸ ਲੈਂਦਾ ਹਾਂ।

**ਮਾਨਯੋਗ ਸਪੀਕਰ :** ਤੁਸੀਂ ਸਟਾਰਟ ਕਰੋ। ਪੰਜ ਪੰਜ ਮਿੰਟ ਬੋਲਣ ਲਈ ਸਾਰਿਆਂ ਨੂੰ ਟਾਈਮ ਦਿੱਤਾ ਜਾਂਦਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਇਨ੍ਹਾਂ ਦਾ ਵੀਹ ਮਿੰਟ ਦਾ ਟਾਈਮ ਹੈ।

**ਮਾਨਯੋਗ ਸਪੀਕਰ :** ਮੈਨੂੰ ਕੋਈ ਇਤਰਾਜ਼ ਨਹੀਂ। ਤੁਹਾਡਾ ਹੀ ਟਾਈਮ ਕੱਟਿਆ ਜਾਣਾ ਹੈ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਖਡੂਰ ਸਾਹਿਬ ਦੀ ਇਲੈੱਕਸ਼ਨ ਦੀ ਗੱਲ ਹੋਈ। ਗਵਰਨਰ ਸਾਹਿਬ ਨੇ ਕਿਹਾ ਹੈ ਕਿ ਇਹ ਸਰਕਾਰ ਦੀਆਂ ਨੀਤੀਆਂ ਅਤੇ ਕਾਰਜਕਾਰੀ ਦਾ ਮਜ਼ਬੂਤ ਸਮਰਥਨ ਸੀ। ਮੈਂ ਇਹ ਹੀ ਕਿਹਾ। ਮੈਂ ਕਿਹਾ ਕਿ 116 ਬੰਦਿਆਂ ਵਿੱਚੋਂ ਇੱਕੋ ਬੰਦਾ

[ਸ੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ]

ਹੀ ਨਿਕਲਿਆ ਜਿਹੜਾ ਗੁਰੂ ਸਾਹਿਬ ਦੀ ਮਰਿਆਦਾ ਨੂੰ ਸਮਝਦਾ ਸੀ। ਜੋ ਗੁਰੂ ਸਾਹਿਬ ਦਾ ਨਿਰਾਦਰ ਹੋਇਆ, ਉਸ ਨੂੰ ਸਮਝਦਾ ਸੀ। ਮੈਂ ਆਪਣੇ ਆਪ ਨੂੰ ਦੋਸ਼ੀ ਸਮਝਦਾ ਹਾਂ ਤੇ ਮੈਂ ਵੀ ਆਪਣੇ ਆਪ ਨੂੰ ਉਨ੍ਹਾਂ 116 ਬੰਦਿਆਂ ਵਿੱਚ ਦੋਸ਼ੀ ਸਮਝਦਾ ਹਾਂ, ਮੈਂ ਉਨ੍ਹਾਂ ਵਿੱਚ ਆਉਂਦਾ ਹਾਂ ਜਿਨ੍ਹਾਂ ਨੇ ਇਹ ਕੁਰਬਾਨੀ ਨਹੀਂ ਕੀਤੀ ਪਰ ਇਹ ਕੇਵਲ ਪੰਜਾਬ ਵਿੱਚ ਇੱਕ ਬੰਦੇ ਦੇ ਹਿੱਸੇ ਆਇਆ, ਮੇਰੇ ਸਤਿਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਾਸਤੇ। ਕੇਵਲ ਇੱਕ ਬੰਦੇ ਦੇ ਹਿੱਸੇ ਆਇਆ। ਉਸ ਨੇ ਆਪਣੀ ਸੀਟ ਦੀ ਕੁਰਬਾਨੀ ਦਿੱਤੀ, ਸੀਟ ਦਾ ਤਿਆਗ ਕੀਤਾ ਤੇ ਐਲਾਨ ਕੀਤਾ ਕਿ ਮੈਂ ਤਦ ਤੱਕ ਚੋਣ ਨਹੀਂ ਲੜਾਂਗਾ ਜਦ ਤੱਕ ਦੋਸ਼ੀਆਂ ਨੂੰ ਗ੍ਰਿਫਤਾਰ ਨਹੀਂ ਕੀਤਾ ਜਾਂਦਾ। ਅੱਜ ਇਹ ਲੋਕ ਕਹਿੰਦੇ ਹਨ ਕਿ ਅਸੀਂ ਪੰਥ ਦੇ ਹਿਤੈਸ਼ੀ ਹਾਂ। ਸਿੱਖੀ ਦੇ ਹਿਤੈਸ਼ੀ ਹਾਂ। ਅਸੀਂ ਸਿੱਖੀ ਦੀ ਗੱਲ ਕਰਦੇ ਹਾਂ। ਦਰਵੇਸ਼ ਸਿਆਸਤਦਾਨ ਦੀ ਗੱਲ ਕਰਦੇ ਹਾਂ।

**ਮਾਲ ਅਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਮੈਂ ਰਾਜਾ ਜੀ ਨੂੰ ਬਿਲਕੁਲ ਨਹੀਂ ਟੋਕਣਾ ਚਾਹੁੰਦਾ। (ਵਿਘਨ) (ਸ਼ੋਰ) ਇਹ ਮੇਰਾ ਭਰਾ ਹੈ। (ਵਿਘਨ)

**ਮਾਨਯੋਗ ਸਪੀਕਰ :** ਉਸ ਨੇ ਮਾਫੀ ਮੰਗ ਲਈ ਹੈ। (ਵਿਘਨ) (ਸ਼ੋਰ)

**ਮਾਲ ਅਤੇ ਮੁੜ ਵਸੇਬਾ ਮੰਤਰੀ :** ਇਨ੍ਹਾਂ ਨੇ ਕਿਹਾ ਹੈ ਕਿ ਜੋ ਸਿੱਕੀ ਸਾਹਿਬ ਨੇ ਕੀਤਾ, ਉਹ ਚੰਗਾ ਕੀਤਾ ਹੈ ਤੇ ਤੁਸੀਂ ਕੀ ਕਹਿਣਾ ਚਾਹੁੰਦੇ ਹੋ ਕਿ ਜੋ ਤੁਸੀਂ ਕੀਤਾ, ਉਹ ਗਲਤ ਕੀਤਾ ਹੈ। ਸਪੀਕਰ ਸਾਹਿਬ, ਦੂਜੀ ਗੱਲ। ਜਿਹੜਾ ਉਥੇ ਡੈਮੋਕਰੇਸੀ ਦਾ, ਲੋਕਤੰਤਰ ਦਾ ਫੈਸਲਾ ਹੋਇਆ, ਕੀ ਅਸੀਂ ਲੋਕਤੰਤਰ ਨੂੰ ਚੈਲੰਜ ਕਰ ਰਹੇ ਹਾਂ? ਕਮਾਲ ਹੋ ਗਈ ਜੀ। (ਵਿਘਨ) (ਸ਼ੋਰ)

**ਸ੍ਰੀ ਮਨੋਰੰਜਨ ਕਾਲੀਆ :** ਸਪੀਕਰ ਸਾਹਿਬ, ਜਿੱਥੋਂ ਤੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਦਾ ਤਾਅਲੁੱਕ ਹੈ, ਸਾਰੇ ਪੰਜਾਬੀ ਉਸ ਲਈ ਆਹਤ ਹਨ। ਅਸੀਂ ਉਸ ਨੂੰ ਇਹ ਕਹੀਏ, ਇੱਕੋ ਬੰਦਾ ਆਹਤ ਹੈ ਤੇ ਉਸ ਨੇ ਤਿਆਗ ਪੱਤਰ ਦਿੱਤਾ, ਇਹ ਸਰਾਸਰ ਗਲਤ ਹੈ। ਫਿਰ ਆਪਾਂ ਉਹੀ ਦੋਸ਼ ਕਰ ਰਹੇ ਹਾਂ ਜਿਹੜੀ ਗੱਲ ਆਪਾਂ ਪਹਿਲਾਂ ਕੀਤੀ ਸੀ। ਸੋ, ਇਸ ਲਈ ਬਿਲਕੁਲ ਦੇਖੋ, ਅਸੀਂ ਸੀਟ ਦਾ ਤਿਆਗ ਕੀਤਾ, ਉਹ ਗੱਲ ਸਮਝ ਆਉਂਦੀ

ਹੈ ਪਰ ਅਸੀਂ ਇਹ ਗੱਲ ਕਹੀਏ ਕਿ ਬਾਕੀ ਸਾਰੇ ਦੋਸ਼ੀ ਹੋ ਗਏ ਹਨ, ਉਸ ਨੂੰ ਜ਼ਿਆਦਾ ਚਿੰਤਾ ਹੈ, ਸਾਰੇ ਪੰਜਾਬੀ ਇਸ ਲਈ ਆਹਤ ਹਨ। ਮੈਂ ਬੇਨਤੀ ਕਰਦਾ ਹਾਂ, ਇਹ ਗੱਲ ਜਿਹੜੀ ਹੈ, ਮਾਨਯੋਗ ਸਪੀਕਰ ਸਾਹਿਬ, ਇਸ ਗੱਲ ਨੂੰ ਐਕਸਪੰਜ ਕੀਤਾ ਜਾਣਾ ਚਾਹੀਦਾ ਹੈ। ਸਾਰੇ ਪੰਜਾਬ ਨੂੰ ਕਟਹਿਰੇ ਖੜ੍ਹਾ ਕਰ ਰਹੇ ਹਾਂ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਮੈਂ ਅੱਜ ਪੰਜਾਬ ਦੀ ਗੱਲ ਕਰਨੀ ਚਾਹੁੰਦਾ ਹਾਂ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਕਾਲੀਆ ਜੀ, ਹੁਣ ਬੈਠ ਜਾਓ . Please sit down. (ਵਿਘਨ) (ਸ਼ੋਰ)

**Shri Amarinder Singh Raja Warring:** I say sorry. I again say sorry to you Kalia ji. Sorry. Please listen to me.

**Mr. Speaker :** Please sit down.

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਇਹ ਮੇਰੇ ਵਿਰੋਧੀ ਧਿਰ ਵਾਲਿਆਂ ਨੇ ਦਸ ਵਾਰ ਵੀ ਮੁਆਫੀ ਮੰਗਾਉਣੀ ਹੈ, ਇਹ ਮੇਰੀ ਗੱਲ ਸੁਣ ਲੈਣ, ਇਸ ਗੱਲ ਦੀ ਮੁਆਫੀ ਵੀ ਕਾਲੀਆ ਸਾਹਿਬ, ਤੁਹਾਡੇ ਤੋਂ ਮੰਗਣੀ ਚਾਹੁੰਦਾ ਹਾਂ ਪਰ ਸੁਣੋ ਮੈਂ ਕੀ ਕਹਿਣਾ ਚਾਹੁੰਦਾ ਹਾਂ? ਸੱਤਵੇਂ ਪੇਜ ਤੇ ਲਿਖਿਆ ਹੈ ਕਿ ਮੇਰੀ ਸਰਕਾਰ ਦੀ ਮੰਗ ਹੈ ਕਿ 1984 ਦੇ ਕਤਲੇਆਮਾਂ ਦੇ ਕਸੂਰਵਾਰਾਂ ਨੂੰ ਬਿਨਾਂ ਕਿਸੇ ਦੇਰੀ ਤੋਂ ਸਖਤ ਸਜ਼ਾਵਾਂ ਦਿੱਤੀਆਂ ਜਾਣ। ਹਾਏ ਓਏ ਮੇਰਿਆ ਰੱਬਾ। ਕਿਸ ਤੋਂ ਮੰਗ ਹੈ? ਕਿਸ ਤੋਂ ਮੰਗ ਹੈ? ਭਾਜਪਾ ਦੀ ਸਰਕਾਰ ਤੋਂ ਕਿ ਮਨਮੋਹਨ ਸਿੰਘ ਦੀ ਸਰਕਾਰ ਤੋਂ? ਕਿਸ ਨੇ ਰੋਕਿਆ ਹੈ? 25 ਮਹੀਨੇ ਹੋ ਗਏ ਹਨ ਕੇਂਦਰ ਵਿੱਚ ਭਾਜਪਾ ਦੀ ਸਰਕਾਰ ਹੈ, ਕਿਸ ਨੇ ਰੋਕਿਆ ਹੈ ਦੱਸੋ? ਮੰਗ ਕਰਨ ਤੋਂ ਕਿਸ ਨੇ ਰੋਕਿਆ ਹੈ, ਕਰੋ। ਸਿਆਸਤ ਨਾ ਖੇਡੋ। ਅੱਜ ਸੈਂਟਰ ਦੇ ਅੰਦਰ ਤੁਹਾਡੀ ਸਰਕਾਰ ਹੈ ....(ਵਿਘਨ).... ਮੈਂ ਇੱਕ ਮਿੰਟ ਗੱਲ ਕਰਨੀ ਚਾਹੁੰਦਾ ਹਾਂ ...(ਵਿਘਨ)....

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਕੀ ਤੁਸੀਂ '84 ਦੇ ਕਤਲੇਆਮ ਨੂੰ ਮੰਨਦੇ ਹੋ ਕਿ ਨਹੀਂ?

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਮੈਂ ਬੇਨਤੀ

[ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ]

ਕਰਨੀ ਚਾਹੁੰਦਾ ਹਾਂ ...(ਵਿਘਨ)...

**Mr. Speaker :** Please listen.

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਜਿਹੜਾ ਕਾਂਡ ਕੋਟਕਪੂਰੇ ਵਿੱਚ ਹੋਇਆ ...(ਵਿਘਨ)....

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਕਈ ਵਾਰ ਬੇਨਤੀ ਕੀਤੀ ਹੈ ਕਿ ਮੇਰਾ ਨਹੀਂ ਜੀਅ ਕਰਦਾ ਹੁੰਦਾ ਕਿ ਇਹੋ ਜਿਹੇ ਵੀਰ ਨੂੰ ਟੋਕਿਆ ਜਾਵੇ ਪਰ ਇਹ ਇਸ਼ੂ ਕਰੋੜਾਂ ਲੋਕਾਂ ਦੇ ਸੈਂਟੀਮੈਂਟਸ ਨਾਲ ਜੁੜਿਆ ਹੋਇਆ ਹੈ। ਇਨ੍ਹਾਂ ਨੇ ਜਿਹੜੀ ਗੱਲ ਕੀਤੀ ਹੈ, ਮੰਨ ਲਈ। ਕੀ ਇਹ ਸਿੱਖਾਂ ਦੇ ਕਤਲੇਆਮ ਨੂੰ ਸਵੀਕਾਰ ਕਰਦੇ ਹਨ ਕਿ ਸਿੱਖਾਂ ਦਾ ਕਤਲੇਆਮ ਹੋਇਆ ਅਤੇ ਇਸ ਦੇ ਵਾਸਤੇ ਦੋਸ਼ੀ ਕਾਂਗਰਸ ਸੀ? ਉਸ ਦੇ ਵਾਸਤੇ ** ** ਸੀ? ਕੀ ਉਸ ਦੇ ਵਾਸਤੇ ਦੋਸ਼ੀ ਕਾਂਗਰਸ ਸੀ? ਉਸ ਦੇ ਵਾਸਤੇ ** ** ਸੀ? ਕੀ ਇਹ ਇਸ ਗੱਲ ਨੂੰ ਸਵੀਕਾਰ ਕਰਦੇ ਹਨ?

**ਮਾਨਯੋਗ ਸਪੀਕਰ :** ** ** ਵਾਲਾ ਐਕਸਪੰਜ ਕਰ ਦਿਓ .....(ਵਿਘਨ).....

**ਸ਼੍ਰੀ ਤਰਲੋਚਨ ਸਿੰਘ :** ਸਪੀਕਰ ਸਾਹਿਬ ....(ਵਿਘਨ)...

**ਮਾਨਯੋਗ ਸਪੀਕਰ :** ਤੁਸੀਂ ਕਿਉਂ ਡਿਸਟਰਬ ਕਰੀ ਜਾਂਦੇ ਹੋ?

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਮੇਰੀ ਬੇਨਤੀ ਇਹ ਹੈ ਕਿ ਮੈਂ ਇਹ ਚਾਹੁੰਦਾ ਹਾਂ ਕਿ ਇਸ ਸਫੇ ਤੇ ਜੋ ਲਿਖਿਆ ਹੈ ਕਿ ਉਨ੍ਹਾਂ ਦੋਸ਼ੀਆਂ ਨੂੰ ਸਜ਼ਾਵਾਂ ਮਿਲਣੀਆਂ ਚਾਹੀਦੀਆਂ ਹਨ। ਜਿਹੜੇ ਦੋਸ਼ੀ ਹਨ, ਉਨ੍ਹਾਂ ਨੂੰ ਫਾਹੇ ਟੰਗਣਾ ਚਾਹੀਦਾ ਹੈ। ਸੁਣ ਲਵੋ ਧਿਆਨ ਨਾਲ ਕਿ ਮੈਂ ਕੀ ਕਹਿ ਰਿਹਾ ਹਾਂ ਪਰ ਅਸੀਂ ਮੰਗ ਕਿਸ ਤੋਂ ਕਰਦੇ ਹੋ, ਕੇਂਦਰ ਸਰਕਾਰ ਤੋਂ। ਆਓ ਰਲ ਮਿਲ ਕੇ ਕੇਂਦਰ ਸਰਕਾਰ ਦੇ ਅੱਗੇ ਧਰਨਾ ਦੇਈਏ ਕਿ ਜਾਂ ਤਾਂ ਪਹਿਲਾਂ ਇਹ ਕੰਮ ਕਰੋ। ਹੁਣ ਕੇਂਦਰ ਵਿੱਚ ਤੁਹਾਡੀ ਸਰਕਾਰ ਹੈ ਅਤੇ ਨਹੀਂ ਤਾਂ ਕਹੋ ਕਿ ਅੱਜ ਤੋਂ ਬਾਅਦ ਭਾਜਪਾ ਦਾ ਸਮਰਥਨ ਨਹੀਂ ਕਰਾਂਗੇ। ਮੰਗ ਕਿਸ ਤੋਂ ਕਰਦੇ ਹੋ, ਕਾਂਗਰਸ ਤੋਂ ....(ਵਿਘਨ)....

---

** Expunged as ordered by the Chair.

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ (ਬੈਠੇ ਬੈਠੇ) :** ਦੋਸ਼ੀ ਵੀ ਦੱਸ ਦਿਓ ਕੌਣ ਹੈ?

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ** ** ਆਉਣੀ ਚਾਹੀਦੀ ਹੈ .... (ਵਿਘਨ)

**ਮਾਨਯੋਗ ਸਪੀਕਰ :** ** ** ਲਫਜ਼ ਐਕਸਪੰਜ ਕਰ ਦੇਣਾ ...(ਵਿਘਨ).....

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ** ** ਆਉਣੀ ਚਾਹੀਦੀ ਹੈ ....(ਵਿਘਨ).... ** ** ਆਉਣੀ ਚਾਹੀਦੀ ਹੈ ਸਾਨੂੰ ....(ਵਿਘਨ)..... ਲੰਡਨ ਦੇ ਪਰਾਈਮ ਮਨਿਸਟਰ ਨੇ ਕਿਹਾ ਹੈ ....(ਵਿਘਨ).... ਕਿ I have more Sikhs in my Cabinet ...(ਵਿਘਨ) ਸੌਰੀ, ਕੈਨੇਡਾ ਦੇ ਪ੍ਰਧਾਨ ਮੰਤਰੀ ਨੇ ਕਿਹਾ ਹੈ ਕਿ ਮੇਰੀ ਕੈਬਨਿਟ ਵਿੱਚ ਜ਼ਿਆਦਾ ਸਿੱਖ ਮੰਤਰੀ ਹਨ ...(ਵਿਘਨ)...

**ਮਾਨਯੋਗ ਸਪੀਕਰ :** ਜੋ ਵੀ ਕੋਈ ਮੇਰੀ ਪਰਮਿਸ਼ਨ ਤੋਂ ਬਿਨਾ ਬੋਲਦਾ ਹੈ, ਉਹ ਐਕਸਪੰਜ ਕਰ ਦੇਣਾ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਇਹ ਕੇਂਦਰ ਦੀ ਭਾਜਪਾ ਦੀ ਪਹਿਲੀ ਸਰਕਾਰ ਹੈ, ਇਸ ਵਿੱਚ ਇੱਕ ਪੱਗ ਵਾਲਾ ਮੰਤਰੀ ਨਹੀਂ ਹੈ। ਜਦੋਂ ਦੇਵੇਗੌੜਾ ਦੀ ਸਰਕਾਰ ਬਣੀ ਤਾਂ ਉਸ ਨੇ ਵੀ ਰਾਮੂਵਾਲੀਆ ਜੀ ਨੂੰ ਲਿਆ ਸੀ। ਅੱਜ ਪਹਿਲੀ ਸਰਕਾਰ ਹੈ, ਜਿਸ ਵਿੱਚ ਇੱਕ ਵੀ ਪੱਗ ਵਾਲਾ ਕੈਬਨਿਟ ਵਿੱਚ ਨਹੀਂ ਹੈ। (ਵਿਰੋਧੀ ਧਿਰ ਵੱਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਸਪੀਕਰ ਸਾਹਿਬ, ਮੈਂ ਕੋਟਕਪੂਰੇ ਗਿਆ। ਮੈਂ ਸਿੱਖ ਤਾਂ ਨਹੀਂ ਕਿਉਂਕਿ ਮੈਨੂੰ ਸਿੱਖ ਮੰਨਦੇ ਨਹੀਂ ਪਰ ਮੈਂ ਹੈ ਤਾਂ ਸਿੱਖ ਪਰ ਮੈਨੂੰ ਕਹਿ ਦਿੱਤਾ ਕਿ ਮੈਂ ਸਿੱਖ ਨਹੀਂ। ਮੈਂ ਇੱਕ ਗੱਲ ਕਹਿਣੀ ਚਾਹੁੰਦਾ ਹਾਂ ਕੋਟਕਪੂਰੇ ਜਿਹੜਾ ਜਲ੍ਹਿਆਂ ਵਾਲਾ ਬਾਗ ਬਣਿਆ, ਜਨਰਲ ਡਾਇਰ ਦਾ ਸਮਾਂ ਤਾਂ ਨਹੀਂ ਵੇਖਿਆ ਪਰ ਉਥੇ ਇਹ ਗੱਲ ਦੁਹਰਾਈ ਗਈ। ਰਾਜਾ ਵੜਿੰਗ ਕੱਟੇ ਕੇਸ ਵਾਲਾ ਬੰਦਾ ਗਿਆ ਪਰ ਗੁਰੂ ਦਾ ਸਿੱਖ ਕਹਾਉਣ ਵਾਲਿਆਂ ਵਿੱਚੋਂ ਕੋਈ ਨਹੀਂ ਬਹੁੜਿਆ। ਕੋਈ ਨਹੀਂ ਬਹੁੜਿਆ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ, ਸਪੀਕਰ ਸਾਹਿਬ, ਜਿਸ ਨੂੰ ਕਿਹਾ ਜਾਂਦਾ ਹੈ ਕਿ ਕਾਂਗਰਸ ਸਿੱਖਾਂ ਦੀ ਕਾਤਲ ਹੈ, ਸਿੱਖਾਂ ਦੀ ਕਾਤਲ

** Expunged as ordered by the Chair.

[ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ]

ਹੈ, ਦੋਸ਼ੀ ਹੈ ਪਰ ਰਾਹੁਲ ਗਾਂਧੀ ਆਪਣਾ ਦੌਰਾ ਕੱਟ ਕੇ ਆਇਆ। ਇਨ੍ਹਾਂ ਨੂੰ ਗੋਲੀਆਂ ਤੋਂ ਡਰ ਸੀ ਕਿ ਲੋਕਾਂ ਨੇ ਵੜਨ ਨਹੀਂ ਦੇਣਾ ਲੇਕਿਨ ਰਾਹੁਲ ਗਾਂਧੀ ਉਨ੍ਹਾਂ ਘਰਾਂ ਵਿੱਚ ਗਿਆ। ਗੁਰਦੁਆਰਾ ਸਾਹਿਬ ਵਿੱਚ ਗਿਆ। ਦੁਖ ਮਨਾਇਆ ਅਤੇ ਸਿੱਖਾਂ ਦਾ ਹਿਤੈਸ਼ੀ ਅਖਵਾਉਣ ਵਾਲਾ ਇੱਕ ਵਿਅਕਤੀ ਵੀ ਉਥੇ ਨਹੀਂ ਪਹੁੰਚਿਆ। ਵਲਟੋਹਾ ਸਾਹਿਬ, ਤੁਸੀਂ ਉਥੇ ਨਹੀਂ ਪਹੁੰਚੇ। ਮੈਂ ਪੁੱਛਣਾ ਚਾਹੁੰਦਾ ਹਾਂ ...(ਵਿਘਨ)....

**ਮਾਲ ਅਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। .....(ਵਿਘਨ)....

**ਮਾਨਯੋਗ ਸਪੀਕਰ :** ਮਜੀਠੀਆ ਜੀ, ਪੁਆਇੰਟ ਆਫ ਆਰਡਰ ਤੇ ਹਨ।

**ਮਾਲ ਅਤੇ ਮੁੜ ਵਸੇਬਾ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਦੋ ਤਿੰਨ ਸਵਾਲ ਕਰਨਾ ਚਾਹੁੰਦਾ ਹਾਂ। ਹਿੰਦੁਸਤਾਨ ਟਾਈਮਜ਼ ਅਖਬਾਰ ਵਿੱਚ ਅਕਾਲੀ ਦਲ ਮਾਨ ਸਾਹਿਬ ਦਾ ਬਿਆਨ ਸੀ। ਜਿਹੜੇ ਸਾਬਕਾ ਐਮ.ਐਲ.ਏ. ਸਾਹਿਬ ਦਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ, ਉਹ ਖਾਲਿਸਤਾਨੀ ਸਟੇਜ ਉਤੇ ਆਏ ਸੀ, ਇੱਕ ਇੱਕ ਬੰਦੇ ਨੂੰ ਪਤਾ ਸੀ ਕਿ ਉਹ ਖਾਲਿਸਤਾਨ ਦੀ ਸਟੇਜ ਉਤੇ ਆਏ ਸੀ। ਮੈਂ ਅੱਜ ਕਾਂਗਰਸ ਪਾਰਟੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਤੁਸੀਂ ਖਾਲਿਸਤਾਨ ਦੀ ਸਟੇਜ ਦਾ ਸਮਰਥਨ ਕਰਦੇ ਹੋ ਜਾਂ ਸਿੱਖੀ ਦੇ ਨਾਂ ਉਤੇ ਇੱਥੇ ਟੇਬਲ ਥਪਥਪਾਉਂਦੇ ਹੋ ਕਿ ਕੀ ਖਾਲਿਸਤਾਨ ਦੇ ਮੁੱਦੇ ਉਤੇ ਜਿੰਨੇ ਲੋਕ ਨਿਹੱਥੇ ਮਾਰੇ ਗਏ, ਕੀ ਤੁਸੀਂ ਉਸ ਖਾਲਿਸਤਾਨ ਦਾ ਸਮਰਥਨ ਕਰਦੇ ਹੋ ? ਜੇ ਕਰਦੇ ਹੋ ਤਾਂ ਹਾਂ ਕਰੋ, ਨਹੀਂ ਨਾਂਹ ਕਰੋ। ਸਪੀਕਰ ਸਾਹਿਬ, ਮੈਂ ਦੂਜੀ ਗੱਲ ਪੁੱਛਦਾ ਹਾਂ ਕਿ it was a known fact ਕਿ ਉਹ ਖਾਲਿਸਤਾਨ ਦੀ ਸਟੇਜ ਸੀ । ਸਪੀਕਰ ਸਾਹਿਬ, ਮੇਰਾ ਦੂਜਾ ਸਵਾਲ ਹੈ ਤੇ ਮੈਂ ਹੈਰਾਨ ਹੋ ਜਾਂਦਾ ਹਾਂ, ਦੋ ਤਿੰਨ ਦਿਨ ਪਹਿਲਾਂ ਜਾਖੜ ਸਾਹਿਬ ਨੇ ਇੱਕ ਗੀਤ ਸੁਣਾਇਆ, ਸਾਡੇ ਜਿਆਨੀ ਸਾਹਿਬ ਜਿਹੜੇ ਗੀਤ ਨਹੀਂ ਸੁਣਦੇ। ਤੂੰ ਨੀਂ ਬੋਲਦੀ, ਤੂੰ ਨੀਂ ਬੋਲਦੀ, ਤੇਰੇ ਵਿੱਚ ਤੇਰਾ ਯਾਰ ਬੋਲਦਾ। ਅੱਜ ਮੇਰੇ ਵੀਰ ਗੁੱਸਾ ਨਾ ਕਰੀਂ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਵੱਲ ਇਸ਼ਾਰਾ) ਆਪਣੇ ਵਿੱਚ ਜਿਹੜਾ ਯਾਰ ਬੋਲਦਾ ਹੈ, ਉਹ ਵੀ ਸਾਨੂੰ ਸਮਝ ਆਉਂਦੀ ਹੈ। (ਵਿਘਨ....ਸ਼ੋਰ) ਮੈਨੂੰ ਹੈਰਾਨਗੀ ਹੁੰਦੀ ਹੈ ਕਿ

ਤੁਸੀਂ ਇਹ ਗੱਲ ਕਰੋ, ਠੀਕ ਹੈ, ਕਰੋ, ਬਿਲਕੁਲ ਤੁਹਾਡਾ ਫਰਜ਼ ਹੈ। ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਕਾਂਗਰਸ ਪਾਰਟੀ ** ** ਨੇ ਜੋ ਜੋ ਲਫਜ਼ ਵਰਤੇ ਹਨ, ਚਲੋ, ਮੈਂ ਜੀ ਕਹਿ ਗਿਆ, ਮੇਰਾ ਕਹਿਣਾ ਨਹੀਂ ਬਣਦਾ। ** ** ਨੇ ਜੋ ਜੋ ਲਫਜ਼ ਵਰਤੇ ਹਨ।

**ਮਾਨਯੋਗ ਸਪੀਕਰ :** ਇਹ ਨਾਂ ਐਕਸਪੰਜ ਕਰ ਦੇਣਾ।

**ਮਾਲ ਤੇ ਮੁੜ ਵਸੇਬਾ ਮੰਤਰੀ :** ਕੀ ਤੁਸੀਂ ਉਨ੍ਹਾਂ ਨੂੰ ਡਿਸ-ਆਨ ਕਰਦੇ ਹੋ? ਕੀ ਤੁਸੀਂ ਕੰਡੈਮ ਕਰਦੇ ਹੋ...(ਵਿਘਨ....ਸ਼ੋਰ)

**ਮਾਨਯੋਗ ਸਪੀਕਰ :** ਮੈਂ ਐਕਸਪੰਜ ਕਰਵਾ ਦਿੱਤਾ ਹੈ। ਹਾਂ ਜੀ, ਮਿੱਤਲ ਸਾਹਿਬ, ਤੁਸੀਂ ਕੀ ਕਹਿਣਾ ਹੈ?

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਡਿਬੇਟ ਹੋ ਰਹੀ ਹੈ ਗਵਰਨਰ ਐਡਰੈਸ ਉਤੇ। ਜਿਹੜੀ ਗੱਲ ਦਾ ਜ਼ਿਕਰ ਰਾਜਾ ਸਾਹਿਬ ਨੇ ਕੀਤਾ ਹੈ, ਮੈਂ ਇਨ੍ਹਾਂ ਨੂੰ ਕਿਹਾ ਸੀ ਕਿ ਮੈਂ ਤੁਹਾਡੀ ਸਪੀਚ ਧਿਆਨ ਨਾਲ ਸੁਣਨੀ ਹੈ ਪਰ ਮੈਨੂੰ ਮਾਯੂਸੀ ਹੋ ਗਈ। ਪੈਰ੍ਹਾ 42 ਵਿੱਚ ਜੋ ਗੱਲ ਕਹੀ ਹੈ ਤੇ ਇਨ੍ਹਾਂ ਨੇ ਜਿਹੜੇ ਇੰਸਟਾਂਸਿਜ਼ ਕੋਟ ਕੀਤੇ ਹਨ ਜਿਸ ਵਿੱਚ one of the cases relating to killing of thousands of innocent Sikhs in October-November, 1984 ਦਾ ਜ਼ਿਕਰ ਹੈ। ਉਸ ਵਿੱਚ ਕਿਹਾ ਗਿਆ ਹੈ ਕਿ these are the issues which led to injustice and discrimination towards Punjab. ਇਹ ਨਹੀਂ ਕਿਹਾ ਕਿ ਇਸ ਵਿੱਚ ਇਨਸਾਫ ਕੌਣ ਦੇਵੇਗਾ ?

**Shri Amrinder Singh Raja Warring :** But Sir, you should read para 45, you are talking about para 42.

**Parliamentary Affairs Minister :** Just listen to me. ਇਹ ਜਿਹੜੇ ਗਵਰਨਰ ਸਾਹਿਬ ਨੇ ਇੰਸਟਾਂਜ਼ਿਜ਼ ਦਿੱਤੇ ਹਨ ਕਿ ਸਾਡੀ ਸਰਕਾਰ ਇਹ ਮਹਿਸੂਸ ਕਰਦੀ ਹੈ ਕਿ ਕੇਂਦਰ ਸਾਡੇ ਨਾਲ ਇਨ੍ਹਾਂ ਇਨ੍ਹਾਂ ਮੁੱਦਿਆਂ ਉਤੇ ਇਨਜਸਟਿਸ ਕਰਦੀ ਰਹੀ ਹੈ, ਉਸ ਵਿੱਚ ਪੰਜਾਬੀ ਬੋਲਦੇ ਇਲਾਕੇ ਵੀ, ਕੈਪੀਟਲ ਵੀ ਆ ਗਿਆ, ਹੋਰ ਵੀ ਹੈ। Many issues have been

---

** Expunged as ordered by the Chair.

[ Parliamentary Affairs Minister ]

mentioned and one of the issues is relating to the killing of Sikhs during 1984 in October and November after the assassination of Smt. Indira Gandhi. ਸੋ, ਇਸ ਵਿੱਚ ਉਨ੍ਹਾਂ ਨੇ ਇਹ ਨਹੀਂ ਕਿਹਾ ਕਿ ਸਾਨੂੰ ਇਨਸਾਫ ਕੌਣ ਦੇਵੇਗਾ ? ਉਹ ਕਹਿੰਦੇ ਹਨ ਕਿ ਇਹ ਪੈਂਡਿੰਗ ਇਸ਼ੂਜ਼ ਹਨ ਜਿਹੜੇ ਅਜੇ ਪੰਜਾਬ ਵਿੱਚ ਹਾਰਟ ਬਰਨਿੰਗ ਹਨ। ਮੈਂ ਸਮਝਦਾ ਹਾਂ ਕਿ ਡਿਬੇਟ ਨੂੰ ਅਸੀਂ ਕਿਸੇ ਹੋਰ ਪਾਸੇ ਲੈ ਗਏ ਹਾਂ। ਜਿਹੜੇ ਮੁੱਦਿਆਂ ਦੇ ਉਤੇ ਬਹਿਸ ਹੋਣੀ ਚਾਹੀਦੀ ਸੀ, ਉਹ ਤਾਂ ਹੋ ਹੀ ਨਹੀਂ ਰਹੀ । ਸਪੀਕਰ ਸਾਹਿਬ, ਜੋ ਹਾਲ ਲੋਕ ਸਭਾ ਵਿੱਚ ਹੋ ਰਿਹਾ ਹੈ, ਮੈਨੂੰ ਲੱਗਦਾ ਹੈ ਕਿ ਇਹ ਜਿਹੜੀ ਕੱਲ੍ਹ ਪਰਸੋਂ ਟਰੇਨਿੰਗ ਲੈ ਕੇ ਆਏ ਹਨ, ਉਸ ਵਿੱਚ ਕਿਤੇ ਇਹੀ ਤਾਂ ਨਹੀਂ ਸਿਖਾਇਆ ਕਿ ਜਾ ਕੇ ਅਸੈਂਬਲੀ ਵਿੱਚ ਰੌਲਾ ਪਾਈ ਜਾਵੋ ਤੇ ਕੰਮ ਹੋਣ ਹੀ ਨਾ ਦਿਉ .।

**ਮਾਨਯੋਗ ਸਪੀਕਰ :** ਪਲੀਜ਼, ਬੈਠੋ। ਹਾਂ ਜੀ, ਵੜਿੰਗ ਜੀ ਕਲੋਜ਼ ਕਰੋ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਇਸ ਟਾਈਮ ਨੂੰ ਮੇਰੇ ਸਮੇਂ ਵਿੱਚ ਇਨਕਲੂਡ ਨਾ ਕਰੋ ਜੀ। ਬਾਦਲ ਸਾਹਿਬ, ਅੱਜ ਮੈਨੂੰ ਲੱਗਦਾ ਹੈ ਕਿ ਤੁਸੀਂ ਕਹੋਗੇ ਕਿ ਸਾਡਾ ਮੁੰਡਾ ਹੈ, ਇਹ ਸਾਡਾ ਜਵਾਨ ਮੁੰਡਾ ਹੈ, ਇਸ ਨੂੰ ਬੋਲ ਲੈਣ ਦਿਉ । ਬਾਦਲ ਸਾਹਿਬ, ਅੱਜ ਤੁਸੀਂ ਰਿਐਕਟ ਹੀ ਨਹੀਂ ਕਰ ਰਹੇ। ਅੱਜ ਰਿਐਕਟ ਨਹੀਂ ਕਰ ਰਹੇ। ·ਮੈਂ ਤੁਹਾਡੇ ਕੋਲੋਂ ਹਜ਼ਾਰ ਮੁਆਫੀਆਂ ਮੰਗ ਲਵਾਂਗਾ, ਰਿਐਕਟ ਕਰ ਦਿਉ । (ਵਿਘਨ ਸ਼ੋਰ) ਇਨ੍ਹਾਂ ਨੂੰ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਬੰਦ ਕਰਵਾ ਦਿਉ । ਅੱਜ ਤੁਹਾਡਾ ਵੀ ਇਰਾਦਾ ਹੈ ਕਿ ਮੁੰਡਾ ਚੰਗਾ ਬੋਲਦਾ ਹੈ, ਇਹ ਬੋਲੀ ਜਾਵੇ। (ਵਿਘਨ ਸ਼ੋਰ) ਮਾਫੀਆਂ, ਤੁਹਾਡੇ ਕਮਰੇ ਵਿੱਚ ਆ ਕੇ ਹਜ਼ਾਰ ਮੰਗ ਲਵਾਂਗਾ, ਇਥੇ ਵੀ ਮੰਗ ਲਵਾਂਗਾ। ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ (ਵਿਘਨ ਸ਼ੋਰ) ਚਲੋ, ਛੱਡੋ ਜੀ, ਛੱਡੋ..

**Mr. Speaker :** Please silence.

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਛੱਡੋ, ਛੱਡੋ, ਛੱਡੋ। ਤੁਸੀਂ ਨਸ਼ੇ

ਬਾਰੇ ਕਿਹਾ ਹੈ, ਪੰਜਾਬ ਵਿੱਚ ਨਸ਼ਾ ਨਹੀਂ ਹੈ।.... (ਮੁੱਖ ਸੰਸਦੀ ਸਕੱਤਰ, ਜਲ ਸਪਲਾਈ ਤੇ ਸੈਨੀਟੇਸ਼ਨ ਵੱਲੋਂ ਵਿਘਨ) ਮੇਰੀ ਬੇਨਤੀ ਹੈ ਕਿ ਮੈਂ ਡੋਪ ਟੈਸਟ ਕਰਵਾਵਾਂਗਾ ਕਿ ਕਦੇ ਜ਼ਿੰਦਗੀ ਵਿੱਚ ਆਂਡਾ, ਮੀਟ, ਸ਼ਰਾਬ ਨਹੀਂ ਖਾਧਾ ਤੇ ਨਾ ਹੀ ਨਸ਼ਾ ਕੀਤਾ ਹੈ ਤੇ ਨਾਲ ਤੁਹਾਡਾ (ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਸਰਦਾਰ ਵਿਰਸਾ ਸਿੰਘ ਵਲਟੋਹਾ ਵੱਲ ਇਸ਼ਾਰਾ) ਵੀ ਕਰਵਾਉਣਾ ਹੈ। ਅੱਜ ਹੀ ਤਿਆਰ ਹੋ ਜਾਵੋ। ਅੱਜ ਸੈਸ਼ਨ ਤੋਂ ਬਾਅਦ ਦੋਵੇਂ ਹੀ ਡੋਪ ਟੈਸਟ ਕਰਵਾਉਣ ਚੱਲਾਂਗੇ। (ਵਿਘਨ) ਮੈਂ ਤਿਆਰ ਹਾਂ। ਦੂਜੀ ਗੱਲ, ਮੇਰੀ ਬੇਨਤੀ ਹੈ ਕਿ ਗਵਰਨਰ ਐਡਰੈਸ ਦੇ 197 ਨੰਬਰ ਪੈਰ੍ਹੇ ਵਿੱਚ ਲਿਖਿਆ ਹੈ। ਕਿੰਨੇ ਹੀ ਟੈਕਨੀਕਲ ਤਰੀਕੇ ਨਾਲ ਵਿਚਾਰੇ ਅਫਸਰਾਂ ਨੇ ਲਿਖਿਆ ਹੈ। ਕਿਆ ਬਾਤ ਹੈ। ਉਨ੍ਹਾਂ ਨੇ ਲਿਖਿਆ ਹੈ ਕਿ ਪੰਜਾਬ ਵਿੱਚ 1.23 ਲੱਖ ਹੈਰੋਇਨ ਲੈਣ ਵਾਲੇ ਅਤੇ 2.3 ਲੱਖ ਅਫੀਮ ਲੈਣ ਵਾਲੇ ਨਸ਼ੇੜੀ ਹਨ। ਕੋਈ ਕਹਿੰਦਾ ਹੈ ਕਿ ਨਸ਼ਾ ਬਾਰਡਰ ਤੋਂ ਆਉਂਦਾ ਹੈ, ਬਾਹਰੋਂ ਆਉਂਦਾ ਹੈ ਪਰ ਕੌਣ ਜ਼ਿੰਮੇਵਾਰੀ ਲਵੇਗਾ? ਜ਼ਿੰਮੇਵਾਰੀ ਕੌਣ ਲਵੇਗਾ। ਤੁਹਾਡੀ 9 ਸਾਲਾਂ ਤੋਂ ਸਰਕਾਰ ਹੈ, ਸੁਖਬੀਰ ਜੀ ਨੇ ਬਾਰਡਰ ਸਕਿਓਰਟੀ ਫੋਰਸਿਜ਼ ਦੇ ਖਿਲਾਫ਼ ਲੋਕਾਂ ਨੂੰ ਗੁੰਮਰਾਹ ਕਰਨ ਵਾਸਤੇ ਧਰਨਾ ਲਗਵਾ ਦਿੱਤਾ। ਮੇਰੀਆਂ ਮਾਵਾਂ ਪੁੱਛਦੀਆਂ ਹਨ। ਇਕ ਮਾਂ ਨੇ ਪੁੱਛਿਆ, ਕਹਿੰਦੀ ਪੁੱਤ, ਬੱਚਾ ਜੰਮਣਾ ਬੜਾ ਔਖਾ ਹੈ। 9 ਮਹੀਨੇ ਢਿੱਡ ਵਿੱਚ ਮਾਂ ਬੱਚੇ ਨੂੰ ਰੱਖਦੀ ਹੈ, ਨਿੱਤ ਜਿਉਂਦੀ ਹੈ, ਨਿੱਤ ਮਰਦੀ ਹੈ ਅਤੇ ਜਦੋਂ 9 ਮਹੀਨਿਆਂ ਬਾਅਦ ਆਪਣੇ ਬੱਚੇ ਦੀ ਸ਼ਕਲ ਵੇਖਦੀ ਹੈ ਉਸ ਦੀ ਸਾਰੀ ਥਕਾਨ ਉਤਰ ਜਾਂਦੀ ਹੈ। ਫੇਰ ਉਸ ਨੂੰ ਸ਼ਾਂਤੀ ਨਾਲ ਦੁੱਧ ਪਿਆਉਂਦੀ ਹੈ, ਫੇਰ ਉਂਗਲ ਫੜ ਕੇ ਚੱਲਣਾ ਸਿਖਾਉਂਦੀ ਹੈ, ਫੇਰ ਉਸੀ ਮਾਂ ਦੇ ਅਰਮਾਨ ਹੁੰਦੇ ਹਨ ਕਿ ਮੇਰਾ ਪੁੱਤ, ਇਸ ਦੀ ਜੰਞ ਜਾਵੇਗੀ, ਮੈਂ ਇਸ ਦੇ ਸਿਹਰੇ ਬੰਨ੍ਹੇ ਵੇਖਾਂਗੀ। ਇਸ ਦੀ ਘਰਵਾਲੀ ਉਤੋਂ ਚੂਲਾ ਵਾਰ ਕੇ ਪੀਵਾਂਗੀ। ਫਿਰ ਉਹ ਸੋਚਦੀ ਹੈ ਕਿ ਅੰਤਿਮ ਸਮੇਂ ਮੇਰਾ ਪੁੱਤ ਮੇਰੀ ਅਰਥੀ ਨੂੰ ਕੰਧਾ ਦੇਵੇਗਾ। 24 ਸਾਲਾਂ ਦੀ ਉਮਰ ਵਿੱਚ ਜਦੋਂ ਪੁੱਤ ਨਸ਼ੇ ਦਾ ਆਦੀ ਹੋ ਕੇ ਚਲਾ ਜਾਂਦਾ ਹੈ, ਮੈਂ ਨਹੀਂ ਕਹਿੰਦਾ ਕਿ ਕੋਈ ਫਲਾਣਾ ਵਿਅਕਤੀ ਦੋਸ਼ੀ ਹੈ, ਮੈਂ ਤੁਹਾਨੂੰ ਦੋਸ਼ੀ ਨਹੀਂ ਕਹਿੰਦਾ, ਮੈਂ ਆਪਣੇ ਆਪ ਨੂੰ ਦੋਸ਼ੀ ਮੰਨ ਲੈਂਦਾ ਹਾਂ। ਚੰਗਾ ਹੁੰਦਾ ਜੇ ਸਰਕਾਰ ਕਹਿੰਦੀ ਕਿ ਸਾਡੇ ਤੋਂ ਗਲਤੀ ਹੋਈ ਹੈ, ਅਸੀਂ ਜ਼ਿੰਮੇਵਾਰ ਹਾਂ ਪੰਜਾਬ ਦੀਆਂ ਮਾਵਾਂ ਦੇ, ਧੀਆਂ ਦੇ ਜਿਨ੍ਹਾਂ ਦੇ ਸੁਹਾਗ ਉਜੜ ਗਏ ਹਨ, ਜਿਨ੍ਹਾਂ ਦੀਆਂ ਕੁੱਖਾਂ

[ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ]

ਸੁੰਨ੍ਹੀਆਂ ਹੋ ਗਈਆਂ ਹਨ। ਇਕ ਸ਼ਬਦ ਬੋਲਣਾ ਹੈ ਕਿ ਜ਼ਿੰਮੇਵਾਰੀ ਮੇਰੀ ਹੈ, ਗਲਤੀ ਹੋਈ ਹੈ ਅਤੇ ਗਲਤੀ ਦਾ ਸੁਧਾਰ ਕਰਾਂਗੇ, ਨਸ਼ੇ ਨੂੰ ਬੰਦ ਕਰਨ ਲਈ ਮੁਕੰਮਲ ਜ਼ੋਰ ਲਗਾਵਾਂਗੇ। ਮੈਂ ਤੁਹਾਡਾ ਨਾਂ ਨਹੀਂ ਲੈਂਦਾ, ਕਿਰਪਾ ਕਰਕੇ ਮੈਂ ਇਸ ਗੱਲ ਦੀ ਮਾਫੀ ਤੁਹਾਡੇ ਤੋਂ ਮੰਗ ਲੈਂਦਾ ਹਾਂ...

**ਮਾਨਯੋਗ ਸਪੀਕਰ :** ਬਹੁਤ ਬਹੁਤ ਧੰਨਵਾਦ ਜੀ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਨਹੀਂ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ :** ਤੁਹਾਡੇ ਵੀਹ ਮਿੰਟ ਹੋ ਗਏ ਹਨ।(ਵਿਘਨ, ਸ਼ੋਰ) ਤੁਹਾਡੀ ਆਪਣੀ ਪਾਰਟੀ ਦਾ ਟਾਈਮ ਜਾਣਾ ਹੈ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਮੇਰੇ ਭਰਾ ਸ਼ਰਮਾ ਜੀ ਨੇ ਅੰਕੜੇ ਪੇਸ਼ ਕੀਤੇ ਹਨ, ਯੂ. ਟਿਊਬ ਤੇ ਜ਼ੀ ਨਿਊਜ਼ ਤੇ ਏਮਜ਼ ਦੀ ਵੀਡੀਓ ਸੁਣ ਲਓ – AIIMS about Punjab Drugs. ਉਸ ਨੇ ਕਿਹਾ ਹੈ ਕਿ 7,000 ਕਰੋੜ ਰੁਪਏ ਦਾ ਸਾਲਾਨਾ ਬਿਜ਼ਨਸ ਪੰਜਾਬ ਅੰਦਰ ਨਸ਼ੇ ਦਾ ਹੁੰਦਾ ਹੈ। ਉਨ੍ਹਾਂ ਨੇ ਕਿਹਾ ਹੈ ਕਿ ਇਕੱਲਾ 7500 ਕਰੋੜ ਦੀ ਅਫੀਮ ਦਾ ਕਾਰੋਬਾਰ ਹੁੰਦਾ ਹੈ, ਉਨ੍ਹਾਂ ਨੇ ਕਿਹਾ ਹੈ ਕਿ 6500 ਕਰੋੜ ਦਾ ਹੈਰੋਇਨ ਦਾ ਕਾਰੋਬਾਰ ਹੁੰਦਾ ਹੈ। ਉਨ੍ਹਾਂ ਲਿਖਿਆ ਹੈ ਕਿ ਅਫੀਮ ਪੂਰੀ ਦੁਨੀਆ ਨਾਲੋਂ 4 ਗੁਣਾਂ ਵੱਧ ਪੰਜਾਬ ਵਿੱਚ ਜ਼ਿਆਦਾ ਕੰਜ਼ਿਊਮ ਹੁੰਦੀ ਹੈ, ਉਨ੍ਹਾਂ ਨੇ ਕਿਹਾ ਹੈ ਕਿ 76% ਲੋਕ.....ਉਨ੍ਹਾਂ ਮਾਵਾਂ ਦਾ ਮਜ਼ਾਕ ਨਾ ਉਡਾਓ। ਮੈਂ ਤੁਹਾਨੂੰ ਦੋਸ਼ੀ ਨਹੀਂ ਕਿਹਾ। ਕਿਰਪਾ ਕਰੋ। ਇਹ ਏਮਜ਼ ਦੀ ਰਿਪੋਰਟ ਹੈ, ਜਿਸ ਨੇ ਕਿਹਾ ਹੈ ਕਿ 76% ਪੰਜਾਬ ਦੇ ਨੌਜਵਾਨ ਨਸ਼ੇ ਦੇ ਆਦੀ ਹੋ ਚੁੱਕੇ ਹਨ। ਜ਼ਿੰਮੇਵਾਰੀ ਕੌਣ ਲਵੇਗਾ? ਮੈਂ ਨਹੀਂ ਕਹਿੰਦਾ ਕੌਣ ਨਸ਼ਾ ਵੇਚਦਾ ਜਾਂ ਵਿਕਾਉਂਦਾ ਹੈ। ਜ਼ਿੰਮੇਵਾਰੀ ਬਾਰੇ ਇੱਕ ਸ਼ਬਦ ਇਸ ਸਦਨ ਵਿੱਚ ਕਿਹਾ ਹੁੰਦਾ ਕਿ ਮੇਰੀ ਸਰਕਾਰ ਦੀ ਜ਼ਿੰਮੇਵਾਰੀ ਬਣਦੀ ਹੈ, ਸਾਥੋਂ ਗਲਤੀਆਂ ਹੋਈਆਂ ਹਨ ਅਤੇ ਅਗਾਂਹ ਨੂੰ ਸੁਧਾਰ ਕਰਾਂਗੇ, ਫਿਰ ਮੈਂ ਇਸ ਰਾਜਪਾਲ ਦੇ ਭਾਸ਼ਣ ਨੂੰ ਚੰਗਾ ਕਹਿੰਦਾ। ਸਪੀਕਰ ਸਾਹਿਬ, ਅੱਜ ਬੱਸਾਂ ਦੀ ਟ੍ਰਾਂਸਪੋਰਟ ਬਾਰੇ ਵੇਰਵਾ ਦਿੱਤਾ ਗਿਆ ਹੈ।

**ਸਿਹਤ ਤੇ ਪਰਿਵਾਰ ਭਲਾਈ ਮੰਤਰੀ :** ਸਪੀਕਰ ਸਾਹਿਬ, ਇਹ ਹਾਊਸ ਨੂੰ ਗੁੰਮਰਾਹ ਕਰ ਰਹੇ ਹਨ...

**Mr. Speaker :** Jyani ji, please.

**ਸ੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਮੈਂ ਟ੍ਰਾਂਸਪੋਰਟ ਬਾਰੇ ਗੱਲ ਕਰਨੀ ਚਾਹੁੰਦਾ ਹਾਂ।

**ਮਾਨਯੋਗ ਸਪੀਕਰ :** ਜਿਆਨੀ ਜੀ, ਬੈਠ ਜਾਓ।

**ਸ੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਅੱਜ ਸਰਕਾਰੀ ਟ੍ਰਾਂਸਪੋਰਟ ਦਾ ਜੋ ਹਾਲ ਹੈ... (ਸਿਹਤ ਤੇ ਪਰਿਵਾਰ ਭਲਾਈ ਮੰਤਰੀ ਵੱਲੋਂ ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਜਿਆਨੀ ਸਾਹਿਬ, ਬੈਠ ਜਾਓ।

**ਸ੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਪੰਜਾਬ ਦੀਆਂ ਬੱਸਾਂ ਜਿਹੜੀਆਂ ਦੀਪ, ਜੁਝਾਰ ਦੇ ਨਾਂ ਦੇ ਥੱਲੇ ਚਲਦੀਆਂ ਹਨ...(ਵਿਘਨ, ਸ਼ੋਰ) ** **

**ਮਾਨਯੋਗ ਸਪੀਕਰ :** ਮਜੀਠੀਆ ਜੀ ਦੀ ਗੱਲ ਸੁਣ ਲਈਏ।

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਜਿਸ ਤਰ੍ਹਾਂ ਫਿਲਮਾਂ ਚਲਦੀਆਂ ਹਨ...(ਵਿਘਨ, ਸ਼ੋਰ)

**Mr. Speaker :** Nothing should be recorded. Sit down. (ਵਿਘਨ, ਸ਼ੋਰ) ਮੇਰੀ ਪਰਮਿਸ਼ਨ ਤੋਂ ਬਗੈਰ ਜੋ ਵੀ ਬੋਲਿਆ ਗਿਆ ਹੈ, Nothing should be recorded.

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ, ਰਾਜਾ ਜੀ ਮੇਰੇ ਛੋਟੇ ਵੀਰ ਹਨ...

**ਮਾਨਯੋਗ ਸਪੀਕਰ :** ਰਾਜਾ ਜੀ, ਜਦੋਂ ਕੋਈ ਪੁਆਇੰਟ ਆਫ ਆਰਡਰ ਮੰਗਦਾ ਹੈ ਤਾਂ ਬੈਠ ਜਾਇਆ ਕਰੋ।

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਰਾਜਾ ਜੀ ਮੇਰੇ ਛੋਟੇ ਵੀਰ ਹਨ ਜਾਂ ਵੱਡੇ ਹਨ, ਛੋਟੇ ਜਾਂ ਵੱਡੇ ਹੋਣ ਦਾ ਤਾਂ ਪਤਾ ਨਹੀਂ ਚਲਦਾ। ** **

**ਮਾਨਯੋਗ ਸਪੀਕਰ :** ਨਹੀਂ ਜੀ, ਨਹੀਂ। ਰਾਜਾ ਜੀ, ਤੁਸੀਂ ਬੋਲੋ। ਮੇਰੇ ਪੁੱਛੇ ਬਗੈਰ ਜੇ ਕੋਈ ਬੋਲਦਾ ਹੈ ਤਾਂ ਉਹ ਰਿਕਾਰਡ ਨਾ ਕੀਤਾ ਜਾਵੇ। ਰਾਜਾ ਜੀ, ਤੁਹਾਡਾ ਸਮਾਂ 20 ਮਿੰਟ ਤੋਂ ਉਪਰ ਹੋ ਗਿਆ ਹੈ।

** Expunged as ordered by the Chair.

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਇਹ ਮੈਂ ਨਹੀਂ ਕਹਿ ਰਿਹਾ। ਹਿੰਦੁਸਤਾਨ ਟਾਈਮਜ਼ ਅਖਬਾਰ ਕਹਿ ਰਿਹਾ ਹੈ। ਹਿੰਦੁਸਤਾਨ ਟਾਈਮਜ਼ ਨੇ ਲਿਖਿਆ ਹੈ ਕਿ ਅੱਜ ਪੰਜਾਬ ਦੀ ਪੂਰੀ ਆਬਾਦੀ ...... (ਸਿਹਤ ਮੰਤਰੀ ਵਲੋਂ ਵਿਘਨ)

**ਮਾਨਯੋਗ ਸਪੀਕਰ :** ਜਿਆਨੀ ਸਾਹਿਬ, ਇਨ੍ਹਾਂ ਨੂੰ ਬੋਲ ਲੈਣ ਦਿਉ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਉਸ ਅਖਬਾਰ ਨੇ ਕਿਹਾ ਹੈ ਕਿ ਪੰਜਾਬ ਦੀ ਪੂਰੀ ਆਬਾਦੀ ਦਾ ਜੇ ਹਿਸਾਬ-ਕਿਤਾਬ ਲਗਾਈਏ, ** ** (ਵਿਘਨ)

**ਮਾਨਯੋਗ ਸਪੀਕਰ :** ਜਿਹੜਾ ਮੇਰੀ ਪਰਮਿਸ਼ਨ ਲਏ ਬਿਨਾਂ ਬੋਲਿਆ ਜਾਂਦਾ ਹੈ, ਉਹ ਐਕਸਪੰਜ ਕਰ ਦਿੱਤਾ ਜਾਵੇ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਫਿਰ ਵੀ ਜਿਆਨੀ ਸਾਹਿਬ ਕਹਿੰਦੇ ਹਨ ਕਿ ਸ਼ਰਾਬ ਨਸ਼ਾ ਨਹੀਂ ਹੈ।(ਆਪੋਜ਼ੀਸ਼ਨ ਬੈਂਚਿਜ਼ ਵਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ) (ਵਿਘਨ) ਇਹ ਹਿੰਦੁਸਤਾਨ ਟਾਈਮਜ਼ ਅਖਬਾਰ ਦੀ ਖਬਰ ਹੈ। ਇਹ ਕਹਿੰਦੇ ਹਨ ਕਿ ਸ਼ਰਾਬ ਨਸ਼ਾ ਨਹੀਂ ਹੈ।

**Mr. Speaker :** Conclude now. (ਵਿਘਨ)(ਸ਼ੋਰ)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ** **

(ਇਸ ਸਮੇਂ ਟਰੇਜ਼ਰੀ ਅਤੇ ਆਪੋਜ਼ੀਸ਼ਨ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰਜ਼ ਬਿਨਾਂ ਆਗਿਆ ਤੋਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਤੇ ਸਦਨ ਵਿੱਚ ਬਹੁਤ ਸ਼ੋਰ ਸੀ । )

**ਮਾਨਯੋਗ ਸਪੀਕਰ :** ਨਹੀਂ ਜੀ। ਨਹੀਂ ਜੀ। ਬੈਠੋ ਜੀ। ਪਲੀਜ਼, ਬਾਕੀ ਵੀ ਬੈਠ ਜਾਉ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਚਲੋ ਛੱਡੋ ਕਿ ਬੱਸਾਂ ਕਿਸ ਦੀਆਂ ਹਨ। ਇੱਕ ਬੱਸ ਹੈ। (ਵਿਘਨ) ਮਜੀਠੀਆ ਸਾਹਿਬ..... (ਵਿਘਨ)

---

** Expunged as ordered by the Chair.

**ਮਾਨਯੋਗ ਸਪੀਕਰ :** ਇਨ੍ਹਾਂ ਨੂੰ ਖਤਮ ਕਰਨ ਦਿਉ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਇੱਕ ਬੱਸ ਦੀਪ ਟਰਾਂਸਪੋਰਟ ਨਾਂ ਦੀ ਹੈ ਜਿਨ੍ਹਾਂ ਦੀ ਸਾਲ 1992 ਤੋਂ 1995 ਵਿੱਚ ਇੱਕ ਬੱਸ ਹੁੰਦੀ ਸੀ, ਅੱਜ ਉਨ੍ਹਾਂ ਦੀਆਂ 300 ਬੱਸਾਂ ਹਨ। (ਵਿਘਨ) ਹੁਣ ਸੁਣ ਲਵੋ ਕਿ ਮੈਂ ਕੀ ਕਹਿਣ ਲੱਗਾ ਹਾਂ। ਮੈਨੂੰ ਬੱਸਾਂ ਬਾਰੇ ਕੋਈ ਇਤਰਾਜ਼ ਨਹੀਂ ਹੈ ਕਿ ਕਿੰਨੀਆਂ ਬੱਸਾਂ ਹਨ ਪਰ ਮੈਂ ਇੱਕ ਗੱਲ ਦੱਸਣੀ ਚਾਹੁੰਦਾ ਹਾਂ।

**ਮਾਨਯੋਗ ਸਪੀਕਰ :** ਹੁਣ ਕਨਕਲੂਡ ਕਰੋ ਜੀ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, (ਵਿਘਨ) 9 ਫਰਵਰੀ ਨੂੰ ਬਠਿੰਡੇ ਵਿੱਚ ਇੱਕ ਬੰਦਾ ਮਾਰਿਆ। 10 ਦਸੰਬਰ ਨੂੰ ਚੰਨੂੰ ਪਿੰਡ ਵਿਖੇ 11 ਸਾਲਾਂ ਦੀ ਇਕ ਧੀ ਤੇ ਬੱਸ ਚੜ੍ਹਾ ਦਿੱਤੀ। ਬਾਦਲ ਸਾਹਿਬ ਦਾ ਉਹ ਇਲਾਕਾ ਹੈ। ਬੱਸ ਚੜ੍ਹ ਗਈ ਅਤੇ ਐਕਸੀਡੈਂਟ ਹੋ ਗਿਆ। ਮੈਂ ਇਹ ਵੀ ਮੰਨ ਲੈਂਦਾ ਹਾਂ ਕਿ ਕਿਸੇ ਦਾ ਕੋਈ ਕਸੂਰ ਨਹੀਂ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਸਪੀਕਰ ਸਾਹਿਬ, ਇਹ ਇਸ ਮੁੱਦੇ ਤੇ ਸਿਆਸਤ ਕਰ ਰਹੇ ਹਨ। (ਵਿਘਨ)

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਫਿਰ 17 ਤਾਰੀਖ ਨੂੰ ਤਰਨਤਾਰਨ ਵਿਖੇ ਇਸੇ ਵਲਟੋਹਾ ਸਾਹਿਬ ਦੇ ਹਲਕੇ ਵਿੱਚ ਬੱਸ ਚੜ੍ਹਾ ਦਿੱਤੀ ਗਈ। ਫਿਰ 5 ਫਰਵਰੀ ਨੂੰ ਕਾਉਣੀ ਵਿੱਚ ਬੱਸ ਚੜ੍ਹਾ ਦਿੱਤੀ।

**ਮਾਨਯੋਗ ਸਪੀਕਰ :** ਪਲੀਜ਼, ਹੁਣ ਕਨਕਲੂਡ ਕਰੋ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਇਨ੍ਹਾਂ ਨੇ 10 ਦਿਨਾਂ ਵਿੱਚ 4 ਬੰਦੇ ਮਾਰ ਦਿੱਤੇ। ਮੈਂ ਹੁਣ ਜਿਹੜੀ ਚੰਨੂੰ ਵਿੱਚ ਕੁੜੀ ਮਰੀ ਸੀ, ਉਸ ਦੀ ਗੱਲ ਕਰਨੀ ਚਾਹੁੰਦਾ ਹਾਂ। ਉਨ੍ਹਾਂ ਦੀ ਕੋਈ ਬਾਤ ਪੁੱਛਣ ਨਹੀਂ ਆਇਆ, ਉਹ ਧਰਨੇ ਤੇ ਬਹਿ ਗਏ।

**ਮਾਨਯੋਗ ਸਪੀਕਰ :** ਧੰਨਵਾਦ ਜੀ। ਬੈਠੋ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਰਾਤ ਨੂੰ ਗੋਲੀਆਂ ਚਲਾ ਕੇ ਗਰੀਬ ਦੀ ਧੀ ਨੂੰ, ਲਾਸ਼ ਨੂੰ ਘੜੀਸ ਕੇ, 50 ਗੋਲੀਆਂ

---

** Expunged as ordered by the Chair.

[ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ]

ਚਲਾ ਕੇ, ਇਸ ਬਾਰੇ ਸਾਰੇ ਪੇਪਰਾਂ ਵਿੱਚ ਆਇਆ, ਉਸਦੇ ਮਰਨ ਤੋਂ ਬਾਅਦ ਉਸ ਦੀ ਲਾਸ਼ ਨੂੰ ਲੈ ਗਏ। ਉਸ ਲੜਕੀ ਦੇ ਮਰਨ ਤੋਂ ਬਾਅਦ ਸਿਆਸੀਕਰਨ ਹੋਇਆ, ਸੌਦਾ ਹੋਇਆ...

**ਮਾਨਯੋਗ ਸਪੀਕਰ :** ਧੰਨਵਾਦ ਜੀ। ਬੈਠੋ ਜੀ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਪਹਿਲਾਂ ਗਰੀਬ ਦੀ ਧੀ ਮਾਰੀ। ਫਿਰ ਪੰਜ ਲੱਖ ਰੁਪਏ ਦੇ ਕੇ ਗਰੀਬ ਦੀ ਧੀ ਦਾ ਸੌਦਾ ਕੀਤਾ। ਉਸ ਦੀ ਮਾਂ ਕਹਿੰਦੀ ਕਿ ਜੇ ਮੈਂ ਗਰੀਬੜੀ ਨਾ ਹੁੰਦੀ ਤਾਂ ਅੱਜ ਬੱਸਾਂ ਵਾਲੇ ਅਜਿਹਾ ਨਾ ਕਰ ਸਕਦੇ। ਉਹ ਕਹਿੰਦੀ ਕਿ ਦੋ ਵਾਰੀ ਮੇਰੀ ਧੀ ਮਰ ਗਈ। (ਵਿਘਨ) ਇੱਕ ਵਾਰੀ ਬੱਸ ਥੱਲੇ ਆ ਕੇ ਅਤੇ ਦੂਜੀ ਵਾਰੀ ਅਕਾਲੀਆਂ ਦੇ ਪੈਸੇ ਨੇ ਉਸ ਦਾ ਜ਼ਮੀਰ ਖਰੀਦ ਲਿਆ। ਧੱਕੇ ਨਾਲ ਉਸ ਦਾ ਅੰਤਮ ਸਸਕਾਰ ਕੀਤਾ...

**ਮਾਨਯੋਗ ਸਪੀਕਰ :** ਪਲੀਜ਼, ਬੈਠੋ ਜੀ।

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਬੜੀ ਹੈਰਾਨੀ ਦੀ ਗੱਲ ਹੈ ਕਿ ਕਾਂਗਰਸ ਇੰਨੀ ਬੈਂਕਰਪਟ ਹੋ ਗਈ ਹੈ? I am sorry to say this. ਜੋ ਕੁਝ ਹੋਇਆ, ਉਸ ਦਾ ਬੜਾ ਦੁਖ ਹੈ। ਸਪੀਕਰ ਸਾਹਿਬ, ਪਰ ਜਿੰਨੇ ਐਕਸੀਡੈਂਟ ਸੜਕ ਤੇ ਵਾਪਰਦੇ ਹਨ, ਅੱਜ ਇਹ ਕੀ ਪਿੱਕ ਐਂਡ ਚੂਜ਼ ਦੀ ਪਾਲਿਸੀ ਵਰਤ ਰਹੇ ਹਨ...(ਵਿਘਨ)(ਸ਼ੋਰ) ਸੜਕਾਂ ਤੇ ਵਾਪਰਦੇ ਐਕਸੀਡੈਂਟਾਂ ਬਾਰੇ ਇਨ੍ਹਾਂ ਨੂੰ ਉਨਾ ਦੁਖ ਨਹੀਂ ਹੈ, ਕਿਵੇਂ ਅਤੇ ਕਿੰਨਾ ਸਾਰੇ ਕੰਮਾਂ ਦਾ ਪੁਲੀਟੀਕਲਾਈਜ਼ੇਸ਼ਨ ਹੋ ਰਿਹਾ ਹੈ ? (ਵਿਘਨ)(ਸ਼ੋਰ)

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ...

**ਮਾਨਯੋਗ ਸਪੀਕਰ :** ਪਲੀਜ਼, ਕਨਕਲੂਡ ਨਾਓ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਲਾਸਟ ਹੈ ਜੀ। ਮੈਂ ਸਮ-ਅੱਪ ਕਰਨ ਲੱਗਾ ਹਾਂ। ਇਨ੍ਹਾਂ ਨੇ ਬੜੇ ਵਾਅਦੇ ਕੀਤੇ। ਇਨ੍ਹਾਂ ਨੇ ਕਿਹਾ ਕਿ ਬੜੀ ਤਰੱਕੀ ਹੋਈ, ਬੜੇ ਪੁਲ ਬਣੇ, ਸੜਕਾਂ ਬਣੀਆਂ, ਹਾਈਵੇਜ਼ ਬਣੇ। ਕਿਸੇ ਨੇ ਕਿਹਾ ਕਿ ਮੇਰੇ ਹਲਕੇ ਵਿੱਚ 70 ਲੱਖ ਰੁਪਿਆ ਦਿੱਤਾ ਗਿਆ ਪਰ ਸਦਨ ਜਾਣਦਾ ਹੈ ਕਿ ਪੰਜਾਬ ਕਿੰਨਾ ਕਰਜ਼ਾਈ ਹੈ।

(ਵਿਘਨ..ਸ਼ੋਰ)

**ਮਾਨਯੋਗ ਸਪੀਕਰ :** ਬੈਠੋ ਜੀ, ਹਾਂ ਜੀ ਮਨੋਰੰਜਨ ਕਾਲੀਆ ਜੀ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਅਖੀਰਲੀ ਗੱਲ ਹੈ, ਪਸ਼ੂ ਪਾਲਣ ਬਾਰੇ। (ਵਿਘਨ..ਸ਼ੋਰ)

**ਮਾਨਯੋਗ ਸਪੀਕਰ :** ਨਹੀਂ ਜੀ, ਕਾਲੀਆ ਸਾਹਿਬ, ਤੁਹਾਡੇ ਕੋਲ 5 ਮਿੰਟ ਹਨ।

**ਸ਼੍ਰੀ ਮਨੋਰੰਜਨ ਕਾਲੀਆ (ਜਲੰਧਰ ਕੇਂਦਰੀ) :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਉਸ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ ਜਿਹੜਾ ਮਤਾ ਬੀਬੀ ਜਗੀਰ ਕੌਰ ਜੀ ਨੇ ਲਿਆਂਦਾ ਹੈ। ਅਸੀਂ ਗਵਰਨਰ ਸਾਹਿਬ ਦਾ ਧੰਨਵਾਦ ਕਰਦੇ ਹਾਂ ਕਿ ਉਨ੍ਹਾਂ ਨੇ ਇਸ ਅਜ਼ੀਮ ਸਦਨ ਵਿੱਚ ਅਕਾਲੀ-ਭਾਜਪਾ ਸਰਕਾਰ ਦੇ ਪਿਛਲੇ 9 ਸਾਲਾਂ ਦੀ ਕਾਰਗੁਜ਼ਾਰੀ ਤੇ ਆਪਣੇ ਖਿਆਲਾਤ ਸਦਨ ਵਿੱਚ ਰੱਖੇ। (ਵਿਘਨ..ਸ਼ੋਰ)

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ** **

**ਮਾਨਯੋਗ ਸਪੀਕਰ :** ਰਾਜਾ ਜੀ, ਪਲੀਜ਼ ਬੈਠ ਜਾਓ. Nothing is going to be recorded. ਕੁਝ ਵੀ ਰਿਕਾਰਡ ਨਹੀਂ ਹੋ ਰਿਹਾ ਹੈ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ** **

**ਮਾਨਯੋਗ ਸਪੀਕਰ :** ਮੈਂਬਰ ਸਾਹਿਬ, ਕੁਝ ਵੀ ਰਿਕਾਰਡ ਨਹੀਂ ਹੋ ਰਿਹਾ ਹੈ। Nothing is going to be recorded, ਕਾਲੀਆ ਜੀ, ਤੁਹਾਡੇ ਕੋਲ 5 ਮਿੰਟ ਹਨ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੇਰੀ ਇਕ ਬੇਨਤੀ ਹੈ ਕਿ ਅੱਜ ਸਵੇਰੇ ਆਪਾਂ ਦਰਿਆਈ ਪਾਣੀਆਂ ਤੇ ਬਹਿਸ ਕੀਤੀ ਸੀ। ਮੈਂ ਹਰ ਕਦਮ ਛੇਤੀ ਨਾਲ ਚੁੱਕਣਾ ਚਾਹੁੰਦਾ ਹਾਂ। ਆਪਾਂ ਨੂੰ ਇਹ ਸੀ ਕਿ ਗਵਰਨਰ ਸਾਹਿਬ ਤੋਂ ਟਾਈਮ ਲਈਏ । ਸੋ, ਮੈਂ ਉਸੇ ਸਮੇਂ ਆਪਣੇ ਵਲੋਂ ਗਵਰਨਰ ਸਾਹਿਬ ਨੂੰ ਰਿਕੁਐਸਟ ਭੇਜੀ ਕਿ ਪੰਜਾਬ ਵਿਧਾਨ ਸਭਾ ਦੇ ਸਾਰੇ ਮੈਂਬਰ ਸਾਹਿਬਾਨ ਤੁਹਾਨੂੰ ਇਸ ਮੁੱਦੇ ਤੇ ਮਿਲਣਾ ਚਾਹੁੰਦੇ ਹਨ। ਮੈਂ ਉਨ੍ਹਾਂ ਕੋਲ ਆਪਣੇ ਪ੍ਰਿੰਸੀਪਲ ਸੈਕਟਰੀ ਸਾਹਿਬ ਨੂੰ ਭੇਜਿਆ ਸੀ। ਹੁਣ ਤੁਹਾਨੂੰ ਵੀ ਉਸ ਬਾਰੇ

** Expunged as ordered by the Chair.

[ ਮੁੱਖ ਮੰਤਰੀ ]

ਚਿੱਠੀ ਮਿਲ ਗਈ ਹੋਣੀ ਹੈ। ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਵੀ ਚਿੱਠੀ ਲਿਖੀ ਗਈ ਅਤੇ ਅਜ਼ਾਦ ਮੈਂਬਰ ਸਾਹਿਬਾਨ ਨੂੰ ਵੀ ਚਿੱਠੀ ਲਿਖੀ ਗਈ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਜਦੋਂ ਕੱਲ੍ਹ ਨੂੰ 12:30 ਵਜੇ ਫੋਟੋ ਹੋਵੇਗੀ, ਉਸ ਤੋਂ ਬਾਅਦ ਆਪਾਂ ਸਾਰੇ ਗਵਰਨਰ ਸਾਹਿਬ ਨੂੰ ਮਿਲਾਂਗੇ। ਮੈਂ ਤੁਹਾਨੂੰ ਇਹ ਇਤਲਾਹ ਹੀ ਦੇਣੀ ਸੀ। (ਟਰੈਜ਼ਰੀ ਬੈਂਚਿੰਜ਼ ਵਲੋਂ ਥੰਪਿੰਗ)

**ਸਰਦਾਰ ਬਲਵਿੰਦਰ ਸਿੰਘ ਬੈਂਸ :** ਸਪੀਕਰ ਸਾਹਿਬ, ਪਾਣੀਆਂ ਦਾ ਮੁੱਦਾ ਬਹੁਤ ਅਹਿਮ ਹੈ, ਇਸ ਨੂੰ ਫੋਟੋ ਨਾਲ ਨਾ ਜੋੜੋ। ਜਾਂ ਤਾਂ ਪਹਿਲਾਂ ਚਲੇ ਜਾਵੋ ਜਾਂ ਫਿਰ ਬਾਅਦ ਵਿੱਚ ਜਾਓ।

**ਮਾਨਯੋਗ ਸਪੀਕਰ :** ਨਹੀਂ ਜੀ, ਇਹ ਕੋਈ ਗੱਲ ਨਹੀਂ ਹੈ। ਹਾਂ ਜੀ, ਚੰਨੀ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮਾਨਯੋਗ ਮੁੱਖ ਮੰਤਰੀ ਜੀ ਨੇ ਬਹੁਤ ਵੈਲਕਮ ਮੂਵ ਲਿਆ ਹੈ। ਅਸੀਂ ਬੜੀ ਖੁਸ਼ੀ ਦੇ ਨਾਲ ਇਨ੍ਹਾਂ ਦੇ ਨਾਲ ਜਾਣ ਨੂੰ ਤਿਆਰ ਹਾਂ। ਕੱਲ੍ਹ ਨੂੰ ਪੂਰੀ ਕਾਂਗਰਸ ਪਾਰਟੀ ਇਨ੍ਹਾਂ ਦੇ ਨਾਲ ਜਾਵੇਗੀ ਅਤੇ ਅਸੀਂ ਚਾਹਾਂਗੇ ਕਿ ਇਸ ਮੁੱਦੇ ਨੂੰ ਅੰਜਾਮ ਦਿੱਤਾ ਜਾਵੇ ਅਤੇ ਪੰਜਾਬ ਦੇ ਲੋਕਾਂ ਦੀ ਜ਼ਮੀਨ ਵਾਪਸ ਹੋ ਜਾਵੇ ਅਤੇ ਪਾਣੀ ਦੀ ਇਕ ਬੂੰਦ ਵੀ ਹਰਿਆਣੇ ਵਿੱਚ ਨਾ ਜਾਵੇ।

**ਸਿੰਜਾਈ ਮੰਤਰੀ :** ਸਪੀਕਰ ਸਾਹਿਬ, ਮੇਰੇ ਵੀਰ ਰਾਜਾ ਵੜਿੰਗ ਜੀ ਬੋਲ ਰਹੇ ਸਨ। ਮੈਂ ਉਸ ਵੇਲੇ ਉਨ੍ਹਾਂ ਨੂੰ ਟੋਕਣਾ ਮੁਨਾਸਿਬ ਨਹੀਂ ਸਮਝਿਆ ਪਰ ਇਨ੍ਹਾਂ ਨੇ ਕੁਝ ਲਫਜ਼ ਕਹੇ ਹਨ, ਜੋ ਕਿ ਰਿਕਾਰਡ ਵਿੱਚੋਂ ਕਢਵਾਉਣੇ ਚਾਹੀਦੇ ਹਨ। ਇਕ ਤਾਂ ਇਨ੍ਹਾਂ ਨੇ ਬੀਬੀਆਂ ਬਾਰੇ ਕਿਹਾ ਸੀ ਕਿਉਂਕਿ ਸਾਡੇ ਇਧਰ ਵੀ ਭੈਣਾਂ ਬੈਠੀਆਂ ਹਨ ਅਤੇ ਉਧਰ ਵੀ ਬੈਠੀਆਂ ਹਨ। ਇਨ੍ਹਾਂ ਨੇ ਕਿਹਾ ਸੀ ਕਿ ** ** ਆਉਂਦੀਆਂ ਹਨ। ਇਕ ਤਾਂ ਇਹ ਕੱਢੋ। (ਵਿਘਨ..ਸ਼ੋਰ)

**ਮਾਨਯੋਗ ਸਪੀਕਰ :** ਇਹ ਕੱਢ ਦਿੱਤਾ ਗਿਆ ਹੈ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਮੈਂ ਮੁਆਫੀ ਮੰਗ ਲੈਂਦਾ ਹਾਂ। (ਵਿਘਨ..ਸ਼ੋਰ)

---

** Expunged as ordered by the Chair.

**ਸਿੰਜਾਈ ਮੰਤਰੀ :** ਰਿਕਾਰਡ ਵਿੱਚੋਂ ਤਾਂ ਕਢਵਾ ਦੇਈਏ। ਦੂਜਾ ਇਨ੍ਹਾਂ ਨੇ ਕਿਹਾ ਹੈ ਕਿ ਗਵਰਨਰ ਦੇ ਭਾਸ਼ਣ ਤੇ ਕਾਲੀ ਸਿਆਹੀ ਨਾਲ ਲਿਖਿਆ ਹੋਣਾ ਚਾਹੀਦਾ ਹੈ, ** ** ਅਤੇ ** ** ਆਦਿ ਇਹ ਲਫਜ਼ ਵੀ ਕਢਵਾ ਦਿੱਤੇ ਜਾਣ ਜੀ। (ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਠੀਕ ਹੈ । ਪਲੀਜ਼ ਬੈਠੋ ਜੀ, ਹਾਂ ਜੀ ਕਾਲੀਆ ਜੀ, ਕੇਵਲ 5 ਮਿੰਟ ਜੀ।

**ਸ਼੍ਰੀ ਮਨੋਰੰਜਨ ਕਾਲੀਆ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਉਸ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ ਜਿਹੜਾ ਮਤਾ ਬੀਬੀ ਜਗੀਰ ਕੌਰ ਜੀ ਨੇ ਲਿਆਂਦਾ ਹੈ ਤੇ ਜਿਸ ਦੀ ਪ੍ਰੋੜ੍ਹਤਾ ਕੇ.ਡੀ.ਭੰਡਾਰੀ ਜੀ ਨੇ ਕੀਤੀ ਹੈ ਕਿ ਗਵਰਨਰ ਸਾਹਿਬ ਨੇ ਇਸ ਅਜ਼ੀਮ ਸਦਨ ਵਿੱਚ 8 ਮਾਰਚ, 2016 ਨੂੰ ਜੋ ਵਿਚਾਰ ਰੱਖੇ ਹਨ, ਇਹ ਹਾਊਸ ਉਨ੍ਹਾਂ ਦੇ ਪ੍ਰਤੀ ਅਸੀਂ ਆਭਾਰ ਵਿਅਕਤ ਕਰੀਏ। ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿੱਚ ਮੈਂ ਸਮਝਦਾ ਹਾਂ ਕਿ ਨੌ ਸਾਲ ਦਾ ਜੋ ਵਕਫਾ ਹੈ, ਅਕਾਲੀ ਭਾਜਪਾ ਸਰਕਾਰ ਦਾ ਜੋ ਕਾਰਜਕਾਲ ਹੈ, ਉਸ ਉੱਤੇ ਸੰਤੋਸ਼ ਪ੍ਰਗਟਾਇਆ ਹੈ। ਜੇ ਮੈਂ ਇੱਕ ਵਾਕ ਵਿੱਚ ਕਹਿਣਾ ਹੋਵੇ ਕਿ ਉਨ੍ਹਾਂ ਨੇ ਕੀ ਕਿਹਾ ਹੈ ਤਾਂ ਮੈਂ ਇਹੀ ਕਹਾਂਗਾ ਕਿ ਉਨ੍ਹਾਂ ਨੇ ਇਹ ਕਿਹਾ ਹੈ ਕਿ ਅਕਾਲੀ-ਭਾਜਪਾ ਸਰਕਾਰ ਅਮਨ, ਸ਼ਾਂਤੀ, ਭਾਈਚਾਰਾ ਅਤੇ ਚਹੁੰਮੁੱਖੀ ਵਿਕਾਸ ਦੇ ਸਿਧਾਂਤਾਂ ਉੱਤੇ ਚੱਲ ਰਹੀ ਹੈ। ਮਾਨਯੋਗ ਸਪੀਕਰ ਸਾਹਿਬ, ਅੱਜ ਪੰਜਾਬ ਵਿੱਚ ਜੇ ਚਹੁੰਮੁਖੀ ਵਿਕਾਸ ਦੀ ਗੱਲ ਕਰੀਏ, ਇਨਫਰਾਸਟਰਕਚਰ ਦੀ ਗੱਲ ਕਰੀਏ ਤਾਂ ਕੋਈ ਵਿਅਕਤੀ ਵੀ ਪੰਜਾਬ ਦੇ ਕਿਸੇ ਕੋਨੇ ਵਿੱਚ ਵੀ ਜਾਣਾ ਚਾਹੁੰਦਾ ਹੈ ਤਾਂ ਸੜਕਾਂ ਉੱਤੇ ਉਸ ਨੂੰ ਕੋਈ ਠੋਕਰ ਨਹੀਂ ਲੱਗਦੀ, ਆਰਾਮ ਨਾਲ ਜਾ ਸਕਦਾ ਹੈ । ਕਿਸੇ ਵੀ ਪ੍ਰਦੇਸ਼ ਦੀ ਤਰੱਕੀ ਲਈ ਚਾਹੇ ਕਿਸਾਨੀ ਹੋਵੇ, ਉਦਯੋਗ ਹੋਵੇ, ਵਪਾਰ ਹੋਵੇ, ਉਸ ਲਈ ਬਿਜਲੀ ਬਹੁਤ ਜ਼ਰੂਰੀ ਹੈ। ਇੱਕ ਖੁਸ਼ੀ ਹੁੰਦੀ ਹੈ ਕਿ ਨੌਂ ਸਾਲ ਵਿੱਚ ਪੰਜਾਬ ਦੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਜਿਹੜਾ ਸੁਪਨਾ ਨੌਂ ਸਾਲ ਪਹਿਲਾਂ ਵੇਖਿਆ, ਉਹ ਅੱਜ ਯਥਾਰਥ ਦੇ ਰੂਪ ਵਿੱਚ ਬਦਲਦਾ ਆ ਰਿਹਾ ਹੈ ਕਿ ਅਸੀਂ ਬਿਜਲੀ ਦੇ ਖੇਤਰ ਵਿੱਚ ਆਤਮ ਨਿਰਭਰ ਹੋ ਗਏ ਹਾਂ। ਜਦੋਂ ਕਾਂਗਰਸ ਦੀ ਸਰਕਾਰ ਸੀ ਤਾਂ ਨੋਟੀਫਿਕੇਸ਼ਨ

---

** Expunged as ordered by the Chair.

[ ਸ਼੍ਰੀ ਮਨੋਰੰਜਨ ਕਾਲੀਆ ]

ਨਿਕਲਿਆ ਸੀ ਕਿ ਪੰਜ ਵਜੇ ਤੋਂ ਬਾਅਦ ਦੁਕਾਨਾਂ ਬੰਦ ਕਰ ਦਿਓ। ਗਰਮੀਆਂ ਵਿੱਚ ਏ.ਸੀ. ਨਹੀਂ ਚਲਾਉਣੇ ਪਰ ਅੱਜ ਪੰਜਾਬ ਵਿੱਚ ਚਾਹੇ ਕਿਸਾਨ ਹੈ, ਚਾਹੇ ਵਪਾਰੀ ਹੈ, ਚਾਹੇ ਉਦਯੋਗਪਤੀ ਹੈ, ਉਸ ਨੂੰ ਬਿਜਲੀ ਮੁਕੰਮਲ ਮਿਲ ਰਹੀ ਹੈ। ਮਾਨਯੋਗ ਸਪੀਕਰ ਸਾਹਿਬ, ਇੱਕ ਜਿਹੜੀ ਖਾਸ ਗੱਲ ਹੈ, ਉਹ ਇਹ ਹੈ ਕਿ 1966 ਵਿੱਚ ਜਦੋਂ ਪੰਜਾਬੀ ਸੂਬਾ ਬਣਿਆ ਉਦੋਂ ਤੋਂ ਹੀ ਪੰਜਾਬ ਨਾਲ ਵਿਤਕਰਾ ਹੁੰਦਾ ਆ ਰਿਹਾ ਹੈ ਕਿਉਂਕਿ ਉਸ ਵਕਤ ਕਾਂਗਰਸ ਦੀ ਸਰਕਾਰ ਸੀ।

*6.58 ਵਜੇ ਸ਼ਾਮ) (*ਇਸ ਸਮੇਂ ਸਰਦਾਰ ਇਕਬਾਲ ਸਿੰਘ ਝੂੰਦਾਂ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਉਨ੍ਹਾਂ ਨੂੰ ਲਗਦਾ ਸੀ ਕਿ ਇਥੇ ਜਿਹੜੀ ਗੈਰ ਕਾਂਗਰਸੀ ਸਰਕਾਰ ਹੈ, ਉਹ ਪੰਜਾਬੀ ਸੂਬੇ ਬਣਨ ਤੋਂ ਬਾਅਦ ਬਣੀ। ਇਹ ਗੱਲ ਉਨ੍ਹਾਂ ਨੂੰ ਗਵਾਰਾ ਨਹੀਂ ਸੀ। ਹਰਿਆਣਾ ਵਿੱਚ ਕਿਉਂਕਿ ਨਿਰੋਲ ਕਾਂਗਰਸੀ ਸਰਕਾਰ ਸੀ ਤਾਂ ਇਹ ਕੋਸ਼ਿਸ਼ ਕੀਤੀ ਗਈ ਕਿ ਹਰਿਆਣੇ ਨੂੰ ਹਰ ਹੀਲੇ ਵਸੀਲੇ ਨਾਲ ਵਧ ਦਿੱਤਾ ਜਾਵੇ, ਇਸ ਗੱਲ ਦਾ ਉਪਰਾਲਾ ਕੀਤਾ ਜਾਵੇ। ਹੁਣ ਪਾਣੀਆਂ ਦੀ ਵੰਡ ਹੋਈ ਤੇ ਜਦੋਂ ਰੀਆਰਗਨਾਈਜ਼ੇਸ਼ਨ ਐਕਟ ਬਣਿਆ, ਤਿੰਨ ਸਟੇਟਾਂ ਬਣ ਗਈਆਂ। ਪੰਜਾਬ ਵਿੱਚੋਂ ਪੰਜਾਬ, ਹਰਿਆਣਾ ਅਤੇ ਹਿਮਾਚਲ ਪ੍ਰਦੇਸ਼ ਬਣਿਆ। ਇਹ ਉਦੋਂ ਹੀ ਚਾਹੀਦਾ ਸੀ ਕਿ ਤੁਸੀਂ ਇਸ ਸਮੱਸਿਆ ਦਾ ਹੱਲ ਕਰ ਦਿੰਦੇ ਲੇਕਿਨ ਦਸ ਸਾਲ ਬਾਅਦ ਇਨ੍ਹਾਂ ਨੇ 1976 ਵਿੱਚ ਨੋਟੀਫਿਕੇਸ਼ਨ ਕੀਤੀ। ਨੋਟੀਫਿਕੇਸ਼ਨ ਵਿੱਚ ਰਾਵੀ ਦਾ ਕੋਈ ਜ਼ਿਕਰ ਨਹੀਂ ਹੈ। ਜਦੋਂ ਰੀਆਰਗੇਨਾਈਜ਼ੇਸ਼ਨ ਐਕਟ ਬਣਿਆ ਉਦੋਂ ਰਾਵੀ ਦਾ ਕੋਈ ਜ਼ਿਕਰ ਨਹੀਂ ਸੀ ਕਿ ਇਸ ਦਾ ਸਰਪਲੱਸ ਵਾਟਰ ਹਰਿਆਣਾ ਨੂੰ ਦਿੱਤਾ ਜਾਵੇਗਾ। ਲੇਕਿਨ 1976 ਵਿੱਚ ਜਦੋਂ ਨੋਟੀਫਿਕੇਸ਼ਨ ਆਇਆ ਤਾਂ ਰਾਵੀ ਦੇ ਪਾਣੀ ਨੂੰ ਨਾਲ ਜੋੜ ਦਿੱਤਾ ਗਿਆ। ਉਸ ਵਕਤ ਐਮਰਜੰਸੀ ਲੱਗੀ ਹੋਈ ਸ਼ੀ। ਦੇਸ਼ ਦੇ ਸਾਰੇ ਵਿਪਕਸ਼ ਦੇ ਨੇਤਾ ਜੇਲ੍ਹ ਵਿੱਚ ਸਨ। ਕੋਈ ਵਿਅਕਤੀ ਬੋਲ ਨਹੀਂ ਸਕਦਾ ਸੀ। ਉਦੋਂ ਇਹ ਫੈਸਲਾ ਕੀਤਾ ਗਿਆ ਅਤੇ ਪਾਣੀਆਂ ਦੀ ਵੰਡ ਕਰ ਦਿੱਤੀ।

ਮਾਨਯੋਗ ਚੇਅਰਮੈਨ ਸਾਹਿਬ, ਜਿਹੜੀ ਐਲੋਕੇਸ਼ਨ 1966 ਵਿੱਚ ਹੋਈ,

ਉਸ ਅਨੁਸਾਰ ਪੰਜਾਬ ਨੂੰ 16.70 ਐਮ.ਏ.ਐਫ. (Million Acre Feet) ਪਾਣੀ ਦਿੱਤਾ ਗਿਆ, ਹਰਿਆਣੇ ਨੂੰ 5.95 ਐਮ.ਏ.ਐਫ. ਦਿੱਤਾ ਗਿਆ ਜਦ ਕਿ ਅੱਜ ਪੰਜਾਬ ਕੋਲ ਅਵੇਲੇਬਲ ਵਾਟਰ 16.70 ਨਹੀਂ ਹੈ ਸਗੋਂ 12 ਐਮ.ਏ.ਐਫ. ਹੈ। ਇਨ੍ਹਾਂ ਸਾਲਾਂ ਵਿੱਚ ਹਰਿਆਣਾ ਨੂੰ 4.65 ਐਮ.ਏ.ਐਫ. ਪਾਣੀ ਯਮੁਨਾ ਵਿੱਚੋਂ ਦਿੱਤਾ ਗਿਆ ਹੈ। ਇਸ ਤਰ੍ਹਾਂ 10.60 ਐਮ.ਏ.ਐਫ. ਪਾਣੀ ਹਰਿਆਣਾ ਨੂੰ ਮਿਲ ਰਿਹਾ ਹੈ ਜਦੋਂ ਕਿ ਐਸ.ਵਾਈ.ਐਲ. ਦਾ ਝਗੜਾ ਸਿਰਫ 1.88 ਐਮ.ਏ.ਐਫ. ਦਾ ਹੈ। ਪੰਜਾਬ ਕੋਲ ਜਿਹੜੀ ਪਾਣੀ ਦੀ ਓਰੀਜਨਲ ਐਲੋਕੇਸ਼ਨ ਸੀ, ਉਹ 16.70 ਐਮ.ਏ.ਐਫ. ਸੀ ਜਦੋਂ ਕਿ ਹੁਣ ਤੱਕ ਕਈ ਇਨਵਾਇਰਨਮੈਂਟਲ ਚੇਂਜਿਜ਼ ਹੋ ਗਈਆਂ ਹਨ । ਮੈਂ ਤਾਂ ਕਹਾਂਗਾ ਕਿ ਇਹ ਗਲਤ ਕੈਲਕੁਲੇਸ਼ਨ ਕੀਤੀ ਗਈ ਹੈ। 1976 ਵਿੱਚ ਵਾਟਰ ਫਲੋਅ ਲਈ 1921 ਤੋਂ 1966 ਦੀ ਸੀਰੀਜ਼ ਲਈ ਗਈ ਜਦੋਂ ਕਿ ਇਹ 1976 ਦੀ ਲੈਣੀ ਚਾਹੀਦੀ ਸੀ। ਲੇਕਿਨ ਉਨ੍ਹਾਂ ਨੇ ਨਹੀਂ ਲਈ। ਅੱਜ ਪੰਜਾਬ ਵਿੱਚ ਓਰੀਜਿਨਲ ਰਿਕੁਆਇਰਮੈਂਟ 52 ਐਮ.ਏ.ਐਫ. ਹੈ। 16.70 ਸਾਨੂੰ ਦਰਿਆ ਰਾਹੀਂ ਮਿਲ ਰਹੀ ਹੈ ਅਤੇ ਬਾਕੀ 13 ਲੱਖ ਟਿਊਬਵੈੱਲਾਂ ਨਾਲ ਅਸੀਂ ਬੋਰ ਕਰਕੇ ਜ਼ਰੂਰਤ ਪੂਰੀ ਕਰ ਰਹੇ ਹਾਂ। ਚੇਅਰਮੈਨ ਸਾਹਿਬ, ਇਸ ਨਾਲ ਪਾਣੀ ਦਾ ਸਤਰ ਘਟ ਰਿਹਾ ਹੈ। ਪੰਜਾਬ ਦੇ 135 ਬਲਾਕ ਹਨ, ਜਿਨ੍ਹਾਂ ਵਿੱਚੋ 110 ਬਲਾਕ ਡਾਰਕ ਡਿਕਲੇਅਰ ਹੋ ਚੁੱਕੇ ਹਨ, 45 ਕ੍ਰਿਟੀਕਲ ਹਨ। ਇਸ ਲਈ ਸਾਡੇ ਕੋਲ ਫਾਲਤੂ ਪਾਣੀ ਕੋਈ ਨਹੀਂ ਹੈ। ਮੈਂ ਕਹਾਂਗਾ ਕਿ ਪਾਣੀ ਘੱਟ ਹੈ। ਇਸ ਵਿੱਚ ਲੀਡਰ ਆਫ ਦੀ ਹਾਊਸ ਨੇ ਬਿਲਕੁਲ ਸਹੀ ਫਰਮਾਇਆ ਸੀ ਕਿ ਸਾਡੇ ਕੋਲ ਪਾਣੀ ਫਾਲਤੂ ਨਹੀਂ ਹੈ ਪਰ ਵਿਪਕਸ਼ ਨੇ ਕਿਹਾ ਕਿ ਅਸੀਂ ਬਾਈਕਾਟ ਕਰਨਾ ਹੈ। ਇਹ ਇੰਨਾ ਸੰਜੀਦਾ ਮਸਲਾ ਸੀ। ਉਸ ਉਤੇ ਤਾਂ ਇਹ ਕਹਿੰਦੇ ਕਿ ਅਸੀਂ ਇੱਕ ਹਾਂ ਪਰ ਇਹ ਕਹਿੰਦੇ ਕਿ ਅਸੀਂ ਬਾਈਕਾਟ ਕਰਨਾ ਹੈ। ਕਾਂਗਰਸ ਨੇ ਹਮੇਸ਼ਾ ਇਸ ਗੱਲ ਵਿੱਚ ਪੰਜਾਬ ਨਾਲ ਵਿਤਕਰਾ ਕੀਤਾ ਹੈ। ਇੱਕ ਹੋਰ ਕਿ ਮੈਂ ਠੀਕ ਹਾਂ, I am always right. ਜਿਸ ਤਰ੍ਹਾਂ ਵਿਪਕਸ਼ ਦੇ ਨੇਤਾ ਨੇ ਉਸ ਦਿਨ ਕਿਹਾ ਕਿ ਮੈਂ ਹੀ ਠੀਕ ਹਾਂ, ਅਮੈਂਡਮੈਂਟ ਆਉਣੀ ਚਾਹੀਦੀ ਹੈ। ਇਸ ਤਰ੍ਹਾਂ ਇਹ ਕਾਂਗਰਸ ਦੀ ਪੁਰਾਣੀ ਜੱਦੀ ਆਦਤ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਕਾਲੀਆ

ਸਾਹਿਬ ਬੋਲ ਰਹੇ ਹਨ। ਇਹ ਕਹਿੰਦੇ ਹਨ ਕਿ ਆਪੋਜ਼ੀਸ਼ਨ ਕਹਿੰਦੀ ਰਹੀ, ਲੀਡਰ ਕਹਿੰਦਾ ਰਿਹਾ ਹੈ ਕਿ ਮੈਂ ਹੀ ਠੀਕ ਹਾਂ, ਅਮੈਂਡਮੈਂਟ ਆਉਣੀ ਚਾਹੀਦੀ ਹੈ। ਹੁਣ ਮੇਰੀ ਅਮੈਂਡਮੈਂਟ ਆ ਗਈ ਹੈ। ਤੁਸੀਂ ਆਪ ਹੀ ਸਾਬਤ ਤਾਂ ਕਰ ਦਿੱਤਾ ਹੈ ਕਿ ਮੈਂ ਠੀਕ ਹਾਂ, ਹੋਰ ਤੁਸੀਂ ਕੀ ਚਾਹੁੰਦੇ ਹੋ। (ਵਿਘਨ) (ਸ਼ੋਰ)

**ਸ਼੍ਰੀ ਮਨੋਰੰਜਨ ਕਾਲੀਆ :** ਅਮੈਂਡਮੈਂਟ ਤਾਂ ਆਈ ਨਹੀਂ। (ਵਿਘਨ) (ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਅਮੈਂਡਮੈਂਟ ਵਾਲੀ ਗੱਲ ਦਾ ਹੀ ਤਾਂ ਬਿਲ ਬਣਿਆ ਹੈ। (ਵਿਘਨ) (ਸ਼ੋਰ)

**ਸ਼੍ਰੀ ਮਨੋਰੰਜਨ ਕਾਲੀਆ :** ਰੂਲਜ਼ ਪ੍ਰੋਵਾਈਡ ਨਹੀਂ ਕਰਦੇ ਸਨ। ਤੁਸੀਂ ਕਹਿੰਦੇ ਸੀ ਕਿ ਤਰਮੀਮ ਕਰਨੀ ਹੈ। (ਵਿਘਨ) (ਸ਼ੋਰ)

**ਸ਼੍ਰੀ ਸਭਾਪਤੀ :** ਕਾਲੀਆ ਸਾਹਿਬ, ਸਮਾਪਤ ਕਰੋ।

**ਸ਼੍ਰੀ ਮਨੋਰੰਜਨ ਕਾਲੀਆ :** ਉਸ ਦਿਨ ਕਹਿੰਦੇ ਕਿ ਰੂਲਾਂ ਵਿੱਚ ਤਰਮੀਮ ਕਰਨੀ ਹੈ। ਸਵਾਲ ਇਸ ਗੱਲ ਦਾ ਹੈ ਕਿ ਅਸੀਂ ਜਿਹੜੀ ਗੱਲ ਕਹਿ ਦਿੱਤੀ ਹੈ, ਉਹ ਠੀਕ ਹੈ। ਉਸ ਵਕਤ ਦੇ ਪ੍ਰਧਾਨ ਮੰਤਰੀ ਨੇ 1976 ਦੇ ਨੋਟੀਫਿਕੇਸ਼ਨ ਨੂੰ ਠੀਕ ਠਹਿਰਾਉਣ ਲਈ 1982 ਵਿੱਚ ਹਰਿਆਣਾ ਦੇ ਮੁੱਖ ਮੰਤਰੀ ਨੂੰ ਬੁਲਾ ਕੇ ਸੁਪਰੀਮ ਕੋਰਟ ਵਿੱਚੋਂ ਕੇਸ ਵਿਦਡਰਾਅ ਕੀਤਾ ਕਿ "ਮੈਂ ਠੀਕ ਹਾਂ" ਪਰ ਜਦੋਂ ਉਸ ਵਕਤ ਦੇ ਪ੍ਰਧਾਨ ਮੰਤਰੀ ਜਿਨ੍ਹਾਂ ਦਾ ਮੈਂ ਨਾਂ ਨਹੀਂ ਲੈਣਾ ਚਾਹੁੰਦਾ, ਉਨ੍ਹਾਂ ਦੇ ਦਿਹਾਂਤ ਤੋਂ ਬਾਅਦ ਉਨ੍ਹਾਂ ਦੇ ਸਪੁੱਤਰ ਪ੍ਰਧਾਨ ਮੰਤਰੀ ਬਣੇ, ਉਸ ਵੇਲੇ 1985 ਵਿੱਚ ਰਾਜੀਵ-ਲੌਂਗੋਵਾਲ ਅਕਾਰਡ ਹੋਇਆ, ਉਸ ਵਿੱਚ ਉਨ੍ਹਾਂ ਨੇ ਆਪਣੀ ਮਾਤਾ ਨੂੰ ਠੀਕ ਠਹਿਰਾਉਣ ਲਈ ਸਾਰੇ ਉਪਰਾਲੇ ਕੀਤੇ। ਸਵਾਲ ਇਹ ਹੈ ਕਿ ਪੰਜਾਬ ਨਾਲ ਜਿਹੜਾ ਵਿਤਕਰਾ ਹੋ ਰਿਹਾ ਸੀ, ਉਸ ਦਾ ਸਹੀ ਇਲਾਜ ਇਹ ਹੈ ਕਿ ਅੱਜ ਜਿਹੜਾ ਅਸੀਂ ਬਿਲ ਲੈ ਕੇ ਆਏ, ਉਸ ਨੂੰ ਪਾਸ ਕੀਤਾ ਹੈ।

**ਸ਼੍ਰੀ ਸਭਾਪਤੀ :** ਕਾਲੀਆ ਸਾਹਿਬ, ਸਮਾਪਤੀ ਕਰੋ ਜੀ।

**ਸ਼੍ਰੀ ਮਨੋਰੰਜਨ ਕਾਲੀਆ :** ਮੇਰੇ ਤੋਂ ਪਹਿਲਾਂ ਵਿਪਕਸ਼ ਦੇ ਬੈਂਚਿਜ਼ ਤੋਂ 84 ਦੇ ਦੰਗਿਆਂ ਦੀ ਗੱਲ ਕੀਤੀ ਗਈ। ਇਹ 84 ਦੇ ਦੰਗੇ ਹੋਏ ਕਿਉਂ

ਹੋਏ? ਇੱਕ ਵਿਅਕਤੀ, ਜੋ ਸਾਡੇ ਦੇਸ਼ ਦਾ ਪ੍ਰਧਾਨ ਮੰਤਰੀ ਸੀ, ਉਨ੍ਹਾਂ ਦੀ ਹੱਤਿਆ ਕਰ ਦਿੱਤੀ ਗਈ, ਬਿਲਕੁਲ ਗਲਤ ਹੈ। ਉਨ੍ਹਾਂ ਦੇ ਕਾਤਲਾਂ ਨੂੰ ਸਜ਼ਾ ਵੀ ਮਿਲੀ। ਲੇਕਿਨ ਇਸ ਲਈ ਅਸੀਂ ਜੇਕਰ ਕਹੀਏ ਕਿ ਇੱਕ ਕੌਮ, ਪੂਰਾ ਸਮਾਜ ਜ਼ਿੰਮੇਵਾਰ ਹੈ, ਇਹ ਠੀਕ ਨਹੀਂ। ਇਹ ਜਿਹੜੇ ਕਤਲ ਹੋਏ ਹਨ, ਇਹ ਕਿਸ ਨੇ ਕਰਵਾਏ ਹਨ? ਇਸ ਲਈ ਸਜ਼ਾ ਕਿਉਂ ਨਹੀਂ ਮਿਲੀਆਂ? ਇਸ ਲਈ ਨਹੀਂ ਮਿਲੀ ਕਿਉਂਕਿ ਕੇਂਦਰ ਸਰਕਾਰ ਦੀ ਮਿਲੀ-ਭੁਗਤ ਸੀ। ਫਿਰ ਜਦੋਂ ਦਿੱਲੀ ਪ੍ਰਦੇਸ਼ ਵਿੱਚ ਚੁਨਾਵ ਹੋਏ ਤੇ ਉੱਥੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਆਈ ਤਾਂ ਉੱਥੇ ਮੁੱਖ ਮੰਤਰੀ ਸ਼੍ਰੀ ਮਦਨ ਲਾਲ ਖੁਰਾਨਾ ਜੀ ਨੇ ਸਾਰੀਆਂ ਫਾਈਲਾਂ ਖੁਲ੍ਹਵਾਈਆਂ ਤੇ ਕੇਸ ਰਜਿਸਟਰ ਹੋਣੇ ਸ਼ੁਰੂ ਹੋਏ। ਸਜ਼ਾ ਨਹੀਂ ਮਿਲੀ, ਉਹ ਕੋਰਟ ਨੇ ਦੇਣੀ ਹੈ। ਅੱਜ ਵੀ ਅਸੀਂ ਕਹਿੰਦੇ ਹਾਂ ਲੇਕਿਨ ਮਾਨਯੋਗ ਮੈਂਬਰ ਸਾਹਿਬ ਜਿਹੜਾ ਜ਼ਿਕਰ ਕਰ ਰਹੇ ਸੀ ਕਿ ਸਜ਼ਾ ਹੋਣੀ ਚਾਹੀਦੀ ਹੈ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿਹੜੇ ਦੋਸ਼ੀ ਸੀ ਜਿਨ੍ਹਾਂ ਨੂੰ ਤੁਸੀਂ ਸਜ਼ਾ ਦਿਵਾਉਣਾ ਚਾਹੁੰਦੇ ਹੋ? ਤੁਸੀਂ ਉਨ੍ਹਾਂ ਬੈਂਚਾਂ ਤੇ ਬੈਠੇ ਹੋ ਜਿਸ ਪਾਰਟੀ ਦੇ ਉਹ ਦੋਸ਼ੀ ਹਨ।

ਮਾਨਯੋਗ ਚੇਅਰਮੈਨ ਸਾਹਿਬ, ਮੈਂ ਇੱਕ ਗੱਲ ਹੋਰ ਕਰਨੀ ਚਾਹੁੰਦਾ ਹਾਂ। ਮੁੱਖ ਮੰਤਰੀ ਤੀਰਥ ਯਾਤਰਾ ਯੋਜਨਾ ਅਕਾਲੀ ਭਾਜਪਾ ਸਰਕਾਰ ਲੈ ਕੇ ਆਈ ਹੈ । ਪਿਛਲੇ ਦਿਨੀਂ ਇਹ ਤੀਰਥ ਯਾਤਰਾ ਜਲੰਧਰ ਤੋਂ ਕਾਸ਼ੀ ਗਈ, ਬਜ਼ੁਰਗ ਗਏ ਲੇਕਿਨ ਉਨ੍ਹਾਂ ਦੀ ਇੰਨੀ ਸੇਵਾ ਹੋਈ ਕਿ ਮੈਨੂੰ ਆ ਕੇ ਦੱਸਿਆ ਕਹਿੰਦੇ ਕਿ ਜਿਹੜੇ ਅਸੀਂ ਚਿਪਸ ਦੇ ਪੈਕੇਟ ਨਾਲ ਲੈ ਕੇ ਗਏ, ਉਹ ਉਸ ਤਰ੍ਹਾਂ ਹੀ ਵਾਪਸ ਆ ਗਏ ਹਨ ਕਿ ਇਨ੍ਹਾਂ ਨੂੰ ਖਾਣ ਲਈ ਸਮਾਂ ਹੀ ਨਹੀਂ ਮਿਲਿਆ, ਇੰਨੀ ਖਾਤਰਦਾਰੀ ਹੋਈ। ਲੋਕ ਅਸੀਸਾਂ ਦਿੰਦੇ ਸਨ ਤੇ ਬਜ਼ੁਰਗ ਜਿਹੜੇ ਪਹਿਲੀ ਵਾਰੀ ਤੀਰਥ ਯਾਤਰਾ ਤੇ ਗਏ ਸਨ, ਉਹ ਕਹਿੰਦੇ ਸਨ ਕਿ ਇਹ ਸਾਡੇ ਨਸੀਬ ਵਿੱਚ ਹੀ ਨਹੀਂ ਸੀ । ਜੇ ਇਹ ਤੀਰਥ ਯਾਤਰਾ ਸ਼ੁਰੂ ਹੋਈ ਹੈ ਤਾਂ ਸਰਦਾਰ ਪਰਕਾਸ਼ ਸਿੰਘ ਬਾਦਲ ਜੀ, ਮੁੱਖ ਮੰਤਰੀ ਜੀ ਦੇ ਕਾਰਨ ਹੋਈ ਹੈ। ਉਨ੍ਹਾਂ ਨੂੰ ਲੋਕ ਅਸੀਸਾਂ ਦਿੰਦੇ ਹਨ ਕਿ ਇਹ ਸਰਕਾਰ ਬਹੁਤ ਅੱਛਾ ਕੰਮ ਕਰ ਰਹੀ ਹੈ।

**ਸ਼੍ਰੀ ਸਭਾਪਤੀ :** ਸਮਾਪਤ ਕਰੋ ਜੀ, ਕਾਲੀਆ ਜੀ।

**ਸ਼੍ਰੀ ਮਨੋਰੰਜਨ ਕਾਲੀਆ :** ਮਾਨਯੋਗ ਚੇਅਰਮੈਨ ਸਾਹਿਬ, ਗਵਰਨਰ

[ ਸ਼੍ਰੀ ਮਨੋਰੰਜਨ ਕਾਲੀਆ ]

ਸਾਹਿਬ ਨੇ ਇਸ ਗੱਲ ਦਾ ਵੀ ਜ਼ਿਕਰ ਕੀਤਾ ਗਿਆ ਹੈ, ਸਟੇਟਾਂ ਦਾ ਸ਼ੇਅਰ ਵਧਾਇਆ ਗਿਆ ਹੈ ਤੇ ਇਹ 32% ਤੋਂ 42% ਕੀਤਾ ਹੈ। ਇਸ ਲਈ ਸਰਕਾਰ ਨੇ ਕੇਂਦਰ ਦਾ ਵੀ ਧੰਨਵਾਦ ਕੀਤਾ ਹੈ ਤੇ ਸ਼੍ਰੀ ਨਰੇਂਦਰ ਮੋਦੀ ਜੀ, ਪ੍ਰਧਾਨ ਮੰਤਰੀ ਜੀ ਦਾ ਵੀ ਧੰਨਵਾਦ ਕੀਤਾ ਹੈ। ਜਿਹੜੀਆਂ ਨੀਤੀਆਂ ਬਣਨਗੀਆਂ ਉਸ ਵਿੱਚ ਪ੍ਰਦੇਸ਼ ਦਾ ਪੂਰਾ ਹੱਕ ਹੋਵੇਗਾ ਤੇ ਸਟ੍ਰੇਟ ਜੈਕਟਿਡ ਪਾਲੀਸਿਜ਼ ਨਹੀਂ ਆਉਣਗੀਆਂ। ਅਸੀਂ ਆਪਣੇ ਪ੍ਰਦੇਸ਼ ਅਨੁਸਾਰ ਨੀਤੀਆਂ ਬਣਾ ਕੇ ਆਪਣੇ ਅਨੁਸਾਰ ਢਾਲ ਸਕਾਂਗੇ। ਇਸ ਦੀ ਵੀ ਗਵਰਨਰ ਸਾਹਿਬ ਨੇ ਸ਼ਲਾਘਾ ਕੀਤੀ ਹੈ ਤੇ ਮੈਂ ਜ਼ਿਆਦਾ ਨਾ ਕਹਿੰਦਾ ਹੋਇਆ ਅਖੀਰ ਵਿੱਚ ਇਹ ਕਹਿੰਦਾ ਹਾਂ ਕਿ ਜਿਹੜਾ ਮਤਾ ਬੀਬੀ ਜਗੀਰ ਕੌਰ ਜੀ ਲੈ ਕੇ ਆਏ ਹਨ, ਉਸ ਦੀ ਪ੍ਰੋੜ੍ਹਤਾ ਕਰਦਾ ਹਾਂ ।

**ਸਰਦਾਰ ਬਲਵਿੰਦਰ ਸਿੰਘ ਬੈਂਸ (ਲੁਧਿਆਣਾ ਦੱਖਣੀ) :** ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਰਾਜਪਾਲ ਜੀ ਦੇ ਭਾਸ਼ਣ ਤੇ ਬੋਲਣ ਦਾ ਸਮਾਂ ਦਿੱਤਾ ਹੈ। ਪੰਜਾਬ ਖੇਤੀ ਪ੍ਰਧਾਨ ਸੂਬਾ ਹੈ, ਜੇ ਕਿਸਾਨ ਦੀ ਫਸਲ ਚੰਗੀ ਹੁੰਦੀ ਹੈ ਤਾਂ ਇੰਡਸਟਰੀ ਚਲਦੀ ਹੈ, ਕਾਰਾਂ ਵਿਕਦੀਆਂ ਹਨ, ਸਕੂਟਰ ਵਿਕਦੇ ਹਨ, ਕੱਪੜੇ ਵਿਕਦੇ ਹਨ, ਗਹਿਣੇ ਵਿਕਦੇ ਹਨ ਪਰ ਇੱਥੇ ਦੁੱਖ ਤੇ ਅਫ਼ਸੋਸ ਇਸ ਗੱਲ ਦਾ ਹੈ ਕਿ ਸਮੁੱਚੇ ਦੇਸ਼ ਦਾ ਢਿੱਡ ਭਰਨ ਵਾਲਾ ਪੰਜਾਬ ਦਾ ਕਿਸਾਨ ਅੱਜ ਖੁਦਕੁਸ਼ੀ ਦੇ ਰਸਤੇ ਤੇ ਤੁਰ ਪਿਆ ਹੈ। ਕੋਈ ਦਿਨ ਐਸਾ ਨਹੀਂ ਜਿਸ ਦਿਨ ਅਖਬਾਰ ਦੇ ਮੁੱਖ ਪੰਨੇ ਤੇ ਦੋ ਕਿਸਾਨਾਂ ਦੀ ਫੋਟੋ ਨਾ ਛਪੀ ਹੋਵੇ ਜਿਨ੍ਹਾਂ ਨੇ ਆਰਥਿਕ ਤੰਗੀ ਕਾਰਨ ਖੁਦਕੁਸ਼ੀ ਕਰ ਲਈ। ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਆਰਥਿਕ ਤੰਗੀ ਇਕੱਲੇ ਕਿਸਾਨ ਵਾਸਤੇ ਕਿਉਂ ਹੈ? ਇਸ ਦੇ ਕਾਰਨ ਕੀ ਹਨ? ਮੈਂ ਜਦੋਂ ਕਾਰਨ ਲੱਭਦਾ ਹਾਂ ਤਾਂ ਮਨ ਪੁਕਾਰ-ਪੁਕਾਰ ਕੇ ਦੱਸਦਾ ਹੈ ਕਿ ਸੱਪਾਂ ਦੀਆਂ ਸਿਰੀਆਂ ਮਿੱਧਣ ਵਾਲਾ ਕਿਸਾਨ ਅੱਜ ਕਰਜ਼ਾਈ ਇਸ ਕਰਕੇ ਹੈ ਕਿਉਂਕਿ ਖੇਤ ਵਿੱਚ ਪੈਰ ਰੱਖਦਿਆਂ ਹੀ ਉਸ ਦੀ ਲੁੱਟ ਸ਼ੁਰੂ ਹੋ ਜਾਂਦੀ ਹੈ। ਉਸ ਨੇ ਖੇਤ ਵਿੱਚ ਜਾ ਕੇ ਬੀਜ ਪਾਇਆ, ਉਹ ਡੁਪਲੀਕੇਟ ਨਿਕਲਿਆ, ਘੱਟ ਜੰਮਿਆ। ਉਸ ਨੇ ਫ਼ਸਲ ਤੇ ਸਪ੍ਰੇਅ ਕੀਤਾ ਤਾਂ ਦਵਾਈ ਡੁਪਲੀਕੇਟ ਮਿਲੀ, ਫੇਰ ਮਾਰਿਆ ਗਿਆ। ਜੇ ਉਹ ਮੰਡੀ ਵਿੱਚ ਗਿਆ, ਉੱਥੇ ਜਿਹੜਾ ਬਾਰਦਾਨਾ ਸੀ, ਕਹਿਣ ਲੱਗਿਆਂ ਵੀ ਸ਼ਰਮ ਆਉਂਦੀ ਹੈ ਕਿ 7400 ਕਰੋੜ

ਰੁਪਿਆ ਬਾਰਦਾਨੇ ਵਿੱਚੋਂ ਕਮਿਸ਼ਨ ਚਲਾ ਗਿਆ। ਉਸ ਬਾਰਦਾਨੇ ਦੀ 120 ਗ੍ਰਾਮ ਹਲਕੀ ਬੋਰੀ ਖਰੀਦੀ ਗਈ ਅਤੇ ਉਸ ਬੋਰੀ ਵਿੱਚ ਕਿਸਾਨ ਦੀ ਕਣਕ ਜਾਂ ਝੋਨਾ ਪਾ ਕੇ ਬੋਰੀ ਦਾ ਵਜ਼ਨ ਪੂਰਾ ਕੀਤਾ ਹੈ। 250 ਕਰੋੜ ਰੁਪਿਆ ਕਿਸਾਨ ਦਾ ਉੱਥੇ ਚਲਾ ਗਿਆ ਹੈ।

ਮੈਂ ਬੇਨਤੀ ਕਰਦਾ ਹਾਂ ਕਿ ਜੇ ਸੰਸਾਰ ਕਿਸਾਨ ਨੂੰ ਮਾਰਨ ਲੱਗ ਗਿਆ ਤਾਂ ਅਫ਼ਸੋਸ ਨਾਲ ਕਹਿੰਦਾ ਹਾਂ ਕਿ ਰੱਬ ਨੇ ਵੀ ਉਸ ਨੂੰ ਮਾਰਿਆ। ਕਿਤੇ ਗੜ੍ਹੇ ਪਏ ਤਾਂ ਕਿਸਾਨ ਮਾਰਿਆ ਗਿਆ। ਗਿਰਦਾਵਰੀ ਹੋਈ ਪਰ ਉਸ ਨੂੰ ਕੁਝ ਨਹੀਂ ਮਿਲਿਆ। ਹੁਣ ਪਾਣੀ ਦਾ ਲੈਵਲ ਦਿਨ-ਬ-ਦਿਨ ਥੱਲੇ ਜਾ ਰਿਹਾ ਹੈ ਅਤੇ ਪਾਣੀ ਤੋਂ ਬਿਨਾਂ ਖੇਤੀ ਨਹੀਂ ਹੋ ਸਕਦੀ। ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਥੇ ਹੀ ਬੱਸ ਨਹੀਂ, ਜੇ ਮੈਂ ਸਰਕਾਰ ਵਾਲਿਆਂ ਨੂੰ ਕਹਾਂ ਤਾਂ ਇਨ੍ਹਾਂ ਨੇ ਮੰਨਣਾ ਨਹੀਂ ਸਗੋਂ ਗੁੱਸਾ ਕਰਨਗੇ, ਲੜਨਗੇ ਪਰ ਇਸ ਚੀਜ਼ ਵਿੱਚ ਸੁਧਾਰ ਕਦੋਂ ਹੋਣਾ ਹੈ। ਅਸੀਂ ਮੰਨ ਲਿਆ ਕਿ ਅਸੀਂ ਦਰਿਆਵਾਂ ਦਾ ਰੇਤਾ, ਕਿਸਾਨ ਦੇ ਖੇਤ ਵਿੱਚੋਂ ਚੁੱਕ ਕੇ ਅਸੀਂ ਆਪ ਵੇਚਿਆ ਹੈ। ਇਹ ਗੱਲ ਕਹਿਣ ਲੱਗਿਆਂ ਸ਼ਰਮ ਆਉਂਦੀ ਹੈ ਕਿ ਪਹਿਲਾਂ ਦਰਿਆਵਾਂ ਦਾ ਰੇਤਾ ਵੇਚਦੇ ਸੀ, ਹੁਣ ਜੇਕਰ ਕਿਸੇ ਕਿਸਾਨ ਦੇ ਖੇਤ ਵਿੱਚ ਫ਼ਸਲ ਨਹੀਂ ਹੁੰਦੀ, ਰੇਤਾ ਆਉਂਦਾ ਹੈ ਅਤੇ ਉਹ ਉਸ ਰੇਤੇ ਨੂੰ ਵੇਚ ਕੇ ਆਪਣੇ ਪਰਿਵਾਰ ਨੂੰ ਪਾਲਦਾ ਸੀ, ਆਪਾਂ ਉਥੇ ਵੀ ਜਾ ਕੇ ਸੰਨ੍ਹ ਮਾਰੀ। ਜੇਕਰ ਉਹ ਕਿਸਾਨ ਰੌਲਾ ਪਾਉਂਦਾ ਹੈ ਤਾਂ ਡਾਂਗਾਂ ਵਾਲੀ ਪੁਲਿਸ ਆਉਂਦੀ ਹੈ। ਮੇਰੇ ਵੇਖਦਿਆਂ ਵੇਖਦਿਆਂ ਇਹ ਪਹਿਲੀ ਮਰਤਬਾ ਹੋਇਆ ਹੈ ਕਿ ਗਵਰਨਰ ਸਾਹਿਬ ਆਪਣੇ ਐਡਰੈੱਸ ਵਿੱਚ ਲਾਅ ਐਂਡ ਆਰਡਰ ਵਾਲਾ ਪੈਰ੍ਹਾ ਹੀ ਛੱਡ ਗਏ ਕਿਉਂਕਿ ਉਨ੍ਹਾਂ ਨੂੰ ਪਤਾ ਹੈ ਕਿ ਪੰਜਾਬ ਵਿੱਚ ਲਾਅ ਐਂਡ ਆਰਡਰ ਦੀ ਪੁਜ਼ੀਸ਼ਨ ਬਹੁਤੀ ਵਧੀਆ ਨਹੀਂ ਹੈ। ਇਸੇ ਕਰਕੇ ਉਹ ਕਹਿ ਗਏ ਕਿ ਪੜ੍ਹਿਆ ਹੀ ਸਮਝ ਲਿਆ ਜਾਵੇ।

ਚੇਅਰਮੈਨ ਸਾਹਿਬ, ਬਾਦਲ ਸਾਹਿਬ ਕਿਸਾਨਾਂ ਦੇ ਹੱਕ ਵਿੱਚ ਮਤਾ ਲੈ ਕੇ ਸੈਂਟਰ ਸਰਕਾਰ ਕੋਲ ਗਏ। ਮੈਂ ਕਹਿੰਦਾ ਹਾਂ ਕਿ ਆਪਾਂ ਕੋਈ ਭਿਖਾਰੀ ਥੋੜ੍ਹਾ ਹਾਂ। ਆਪਾਂ ਵੀ ਕਿਸਾਨ ਨੂੰ ਕੁਝ ਦੇ ਸਕਦੇ ਹਾਂ ਪਰ ਆਪਾਂ ਕਿਸਾਨ ਨੂੰ ਕੁਝ ਦੇਣ ਦੀ ਬਜਾਏ ਹਮੇਸ਼ਾ ਲੁੱਟਿਆ ਅਤੇ ਕੁੱਟਿਆ ਹੈ। ਜੇ ਮੈਂ ਕਹਿੰਦਾ ਹਾਂ ਕਿ ਲਾਅ ਐਂਡ ਆਰਡਰ ਦੀ ਪੁਜ਼ੀਸ਼ਨ ਠੀਕ ਨਹੀਂ ਤਾਂ ਮੇਰੇ ਭਰਾ

[ ਸਰਦਾਰ ਬਲਵਿੰਦਰ ਸਿੰਘ ਬੈਂਸ ]

(ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਗੁੱਸਾ ਕਰਨਗੇ। ਮੈਂ ਕਹਿੰਦਾ ਹਾਂ ਕਿ ਚਿੱਟੀ ਮੱਖੀ ਮਰੀ ਨਹੀਂ ਹੈ ਕਿਉਂਕਿ ਦਵਾਈ ਦੀ ਥਾਂ ਤੇ ਪਾਣੀ ਮਿਲਿਆ ਹੈ। ਕੀ ਸਰਕਾਰ ਦੱਸ ਸਕਦੀ ਹੈ ਕਿ ਕਿਹੜੀ ਕੰਪਨੀ ਉਤੇ ਮੁਕੱਦਮਾ ਦਰਜ ਕੀਤਾ ਹੈ? ਸਰਕਾਰ ਖਾਮੋਸ਼ ਕਿਉਂ ਹੈ? ਜੇ ਅਸੀਂ ਕਹੀਏ ਕਿ ਇਨ੍ਹਾਂ ਨੂੰ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਕਮਿਸ਼ਨ ਆਉਂਦਾ ਹੈ ਤਾਂ ਇਨ੍ਹਾਂ ਨੂੰ ਸੁਣਨਾ ਮਾੜਾ ਲਗਦਾ ਹੈ ਫੇਰ ਇਨ੍ਹਾਂ ਨੇ ਲੜਨਾ ਹੈ। ਹੁਣ ਕਣਕ ਵਿਚੋਂ ਗੁੱਲੀਡੰਡਾ ਮਾਰਨ ਦੀ ਦਵਾਈ ਆਈ ਹੈ ਪਰ ਉਸ ਨਾਲ ਗੁੱਲੀਡੰਡਾ ਨਹੀਂ ਮਰਿਆ ਕਿਉਂਕਿ ਉਹ ਦਵਾਈ ਵੀ ਡੁਪਲੀਕੇਟ ਹੈ। ਜੇ ਅਸੀਂ ਕਹੀਏ ਕਿ ਮੰਤਰੀ ਸਾਹਿਬ ਇਸ ਦਾ ਕਮਿਸ਼ਨ ਲੈ ਗਏ ਤਾਂ ਅਸੀਂ ਮਾੜਾ ਕਹਿ ਦਿੱਤਾ ਅਤੇ ਇਨ੍ਹਾਂ ਨੇ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਉਠ ਕੇ ਖੜ੍ਹੇ ਹੋ ਜਾਣਾ ਹੈ ਕਿ ਅਸੀਂ ਲੜਨ ਲਈ ਤਿਆਰ ਹਾਂ। ਗੁੱਸਾ ਨਾ ਕਰਿਓ, ਜਿੰਨੀ ਦੇਰ ਤੁਸੀਂ ਮੰਨਦੇ ਨਹੀਂ, ਉਨੀ ਦੇਰ ਤੱਕ ਪੰਜਾਬ ਦੀ ਹਾਲਤ ਸੁਧਰਨੀ ਨਹੀਂ। ਕਿਸੇ ਸਮੇਂ ਸ੍ਰੀ ਲਾਲ ਬਹਾਦਰ ਸ਼ਾਸ਼ਤਰੀ ਜੀ ਨੇ 'ਜੈ ਜਵਾਨ, ਜੈ ਕਿਸਾਨ' ਦਾ ਨਾਹਰਾ ਲਗਾਇਆ ਸੀ। ਅੱਜ ਕਿਸਾਨ ਦੀ ਹਾਲਤ ਤਰਸਯੋਗ ਹੈ ਅਤੇ ਜਵਾਨ ਦੀ ਹਾਲਤ ਵੀ ਬਦ ਤੋਂ ਬਦਤਰ ਹੋ ਗਈ ਹੈ।

ਅੱਜ ਜੇਕਰ ਮੇਰੇ ਵੀਰਾਂ ਨੂੰ ਇਹ ਲਗਦਾ ਹੈ ਕਿ ਸਟੇਟ ਦੀ ਲਾਅ ਐਂਡ ਆਰਡਰ ਦੀ ਪੁਜ਼ੀਸ਼ਨ ਬਹੁਤ ਵਧੀਆ ਹੈ ਤਾਂ ਅੱਜ ਇੱਥੇ ਦੋ ਧਿਆਨ ਦਿਵਾਊ ਮਤੇ ਆਏ ਹਨ ਜਿਨ੍ਹਾਂ ਵਿਚੋਂ ਇਕ ਵਿਰੋਧੀ ਧਿਰ ਵੱਲੋਂ ਆਇਆ ਹੈ ਅਤੇ ਅਫ਼ਸੋਸ ਦੂਜਾ ਧਿਆਨ ਦਿਵਾਊ ਮਤਾ ਸਰਕਾਰ ਵੱਲੋਂ ਲੈ ਕੇ ਆਏ ਹਨ। ਉਨ੍ਹਾਂ ਮਤਿਆਂ ਤੇ ਕੀ ਪ੍ਰੋਗਰੈਸ ਹੋਈ? Work hard, progress nil. ਮੈਂ ਕਹਿਣਾ ਚਾਹੁੰਦਾ ਹਾਂ ਕਿ ਸੀ.ਬੀ.ਆਈ. ਸਰਕਾਰ ਦੀ ਏਜੰਸੀ ਹੈ, ਉਸ ਦੀ ਡਿਊਟੀ ਲਗਾ ਦਿਉ ਕਿ ਕੌਣ ਦਲਿਤ ਪਰਿਵਾਰਾਂ ਦੇ ਬੱਚਿਆਂ ਦਾ ਵਜ਼ੀਫਾ ਖਾ ਗਿਆ। ਸੀ.ਟੀ.ਆਰ. ਵਿੱਚ ਕੁੱਲ 43 ਕੋਰਸ ਚੱਲ ਰਹੇ ਹਨ, ਜਿਨ੍ਹਾਂ ਵਿਚੋਂ ਸਰਕਾਰ ਨੇ ਕੇਵਲ ਦੋ ਕੋਰਸਾਂ ਦਾ ਲੇਖਾ-ਜੋਖਾ ਕੀਤਾ ਹੈ। ਇਨ੍ਹਾਂ ਦੋ ਕੋਰਸਾਂ ਵਿੱਚ ਉਥੋਂ ਦੀ ਅਫ਼ਸਰਸ਼ਾਹੀ 60 ਕਰੋੜ ਰੁਪਿਆ ਖਾ ਗਈ। ਚੇਅਰਮੈਨ ਸਾਹਿਬ, ਕਹਿਣ ਲੱਗਿਆਂ ਬੜੀ ਸ਼ਰਮਿੰਦਗੀ ਹੁੰਦੀ ਹੈ ਕਿ ਬੱਚੇ ਪੜ੍ਹਦੇ ਕਿਤੇ ਹੋਰ ਹਨ। ਜਦੋਂ ਅਸੀਂ ਬੱਚਿਆਂ ਨੂੰ ਪੁੱਛਿਆ ਕਿ ਬੇਟਾ, ਕੀ ਤੁਸੀਂ ਸੀ.ਟੀ.ਆਰ. ਤੋਂ ਟ੍ਰੇਨਿੰਗ ਲਈ ਹੈ? ਅਫ਼ਸੋਸ! ਬੱਚੇ ਦਾ ਜਵਾਬ ਸੀ what is full form of CTR. ਕਹਿਣ ਲੱਗਿਆ ਕਿ ਮੈਨੂੰ ਤਾਂ

ਇਹ ਵੀ ਨਹੀਂ ਪਤਾ ਕਿ ਉਸ ਦੀ full form ਕੀ ਹੈ ਅਤੇ ਸੀ.ਟੀ.ਆਰ. ਕਿੱਥੇ ਹੈ? ਸੈਂਟਰ ਸਰਕਾਰ ਉਥੇ ਪੜ੍ਹਨ ਲਈ 25,000 ਰੁਪਿਆ ਪ੍ਰਤੀ ਬੱਚਾ ਦਿੰਦੀ ਹੈ। ਇਹ 60 ਕਰੋੜ ਰੁਪਿਆ ਤਾਂ ਦੋ ਟਰੇਡਾਂ ਵਿੱਚੋਂ ਹੀ ਖਾ ਗਏ। ਜਦੋਂ 43 ਟਰੇਡਾਂ ਦਾ ਲੇਖਾ-ਜੋਖਾ ਹੋਣਾ ਹੈ, ਫਿਰ ਕੀ ਹੋਵੇਗਾ? ਅਸੀਂ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਤਾਂ ਚੁੱਪ ਹਾਂ। ਇਸ ਚੁੱਪ ਦਾ ਮਤਲਬ ਕੀ ਹੈ? ਮੈਂ ਸਿੱਧੀ ਪੰਜਾਬੀ ਵਿੱਚ ਕਹਿੰਦਾ ਹਾਂ ਕਿ ਸਾਡੀ ਸਾਂਠ-ਗਾਂਠ ਹੈ। ਆਪਾਂ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਬੋਲਣਾ ਨਹੀਂ, ਜੇਕਰ ਆਪਾਂ ਬੋਲਣਾ ਹੀ ਨਹੀਂ ਤਾਂ ਤਬਦੀਲੀ ਕਿਵੇਂ ਆਵੇਗੀ? ਆਪਾਂ ਕਹਿੰਦੇ ਜ਼ਰੂਰ ਹਾਂ ਕਿ ਤਬਦੀਲੀ ਆਉਣੀ ਚਾਹੀਦੀ ਹੈ ਪਰ ਤਬਦੀਲੀ ਕਿਤੋਂ ਬਾਰਡਰ ਟੱਪ ਕੇ ਨਹੀਂ ਆਉਣੀ। ਤਬਦੀਲੀ ਲਿਆਉਣ ਲਈ ਸਾਨੂੰ ਬੋਲਣਾ ਪਵੇਗਾ। ਇਹ ਨਹੀਂ ਕਿ ਆਪਾਂ ਲੜ ਕੇ ਘਰਾਂ ਨੂੰ ਚਲੇ ਗਏ, ਕੋਈ ਵੀਰ ਵਾਕ-ਆਊਟ ਕਰ ਗਏ ਅਤੇ ਘਰਾਂ ਨੂੰ ਚਲੇ ਗਏ। ਮੈਂ ਅਫ਼ਸੋਸ ਨਾਲ ਕਹਿੰਦਾ ਹਾਂ ਕਿ ਸਮੁੱਚਾ ਪੰਜਾਬ ਸਾਡੇ ਮੂੰਹ ਵੱਲ ਵੇਖ ਰਿਹਾ ਹੈ। ਇੰਜ ਲਗਦਾ ਹੈ ਕਿ ਜਿਵੇਂ ਅਸੀਂ ਕਿਸੇ ਕਬੱਡੀ ਦੇ ਅਖਾੜੇ ਵਿੱਚ ਆ ਕੇ ਇਕ ਦੂਜੇ ਨਾਲ ਮਿਹਣੋ-ਮਿਹਣੀਂ ਹੋ ਕੇ ਘਰਾਂ ਨੂੰ ਮੁੜ ਗਏ ਪਰ ਤਬਦੀਲੀ ਕੋਈ ਨਹੀਂ ਹੈ। ਮੁੱਖ ਮੰਤਰੀ ਸਾਹਿਬ, ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਤੁਸੀਂ ਹਮੇਸ਼ਾ ਗੱਲ ਕੀਤੀ ਹੈ ਕਿ ਮੈਂ ਕੋਈ ਵੈਨਡੇਟਾ ਨਹੀਂ ਕਰਦਾ। ਮੈਂ ਬੇਨਤੀ ਕਰਦਾ ਹਾਂ ਕਿ ਇਕ ਦਿਨ ਅੱਧੀ ਰਾਤ ਦਾ ਸਮਾਂ ਸੀ ਤੇ ਅਸੀਂ ਸਾਰੇ ਸੁੱਤੇ ਪਏ ਸੀ। ਸਾਡੇ ਦੋਵਾਂ ਭਰਾਵਾਂ ਦੇ ਸਾਰੇ ਗੰਨਮੈਨ ਪੁਲਿਸ ਲਾਈਨ ਸੱਦ ਲਏ। ਮੁੱਖ ਮੰਤਰੀ ਸਾਹਿਬ, ਤੁਸੀਂ ਵੈਨਡੇਟਾ ਸੁਣ ਲੈਣਾ। ਤੁਸੀਂ ਕਹਿੰਦੇ ਹੋ ਕਿ ਮੈਂ ਸਾਰੇ ਹਾਊਸ ਦਾ ਬਰਾਬਰ ਸਤਿਕਾਰ ਕਰਦਾ ਹਾਂ ਪਰ ** ** ਸਾਰੇ ਗੰਨਮੈਨ ਪੁਲਿਸ ਲਾਈਨ ਸੱਦੇ। ਸਾਰਿਆਂ ਦਾ ਅਸਲਾ ਲੈ ਲਿਆ। ਜਿਹੜੀਆਂ ਬੰਦੂਕਾਂ ਚਲਦੀਆਂ ਨਹੀਂ ਸਨ, ਉਹ ਸਾਨੂੰ ਦੇ ਦਿੱਤੀਆਂ। ਹੁਣ ਨਵੀਆਂ ਜਿਪਸੀਆਂ ਮੰਗਵਾਈਆਂ ਹਨ। ਵੈਨਡੇਟਾ ਸੁਣ ਲੈਣਾ, ਜਿਹੜੀਆਂ ਜਿਹੜੀਆਂ ਜਿਪਸੀਆਂ ਕੰਡਮ ਹੋਈਆਂ ਸਨ, ਉਨ੍ਹਾਂ ਦੇ ਅਗੇਂਸਟ ਨਵੀਆਂ ਆਈਆਂ ਹਨ। ਸਾਰਿਆਂ ਨੂੰ ਜਿਪਸੀਆਂ ਦੇ ਦਿੱਤੀਆਂ ਪਰ ਸਾਡੀਆਂ ਦੋਵਾਂ ਭਰਾਵਾਂ ਦੀਆਂ ਜਿਪਸੀਆਂ ਤੁਹਾਡੀ ਵਰਕਸ਼ਾਪ ਵਿੱਚ ਖੜ੍ਹੀਆਂ ਹਨ। ਤੁਸੀਂ ਕਹਿੰਦੇ ਹੋ ਕਿ ਮੈਂ ਵੈਨਡੇਟਾ ਨਹੀਂ ਕੀਤਾ।

---

** Expunged as ordered by the Hon'ble Speaker.

**ਸ਼੍ਰੀ ਸਭਾਪਤੀ :** ਬੈਂਸ ਸਾਹਿਬ, ਸਮਾਪਤੀ ਕਰੋ ਜੀ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਚੇਅਰਮੈਨ ਸਾਹਿਬ, ਤੁਸੀਂ ਨੌਂ ਮਿੰਟ ਦਿੱਤੇ ਹਨ। ਘੜੀ ਦੇਖੋ ਹਾਲੇ ਸਿਰਫ਼ ਪੰਜ ਮਿੰਟ ਹੋਏ ਹਨ।

**ਸ਼੍ਰੀ ਸਭਾਪਤੀ :** ਮੈਂ ਦੇਖ ਲਈ ਹੈ ਜੀ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਚੇਅਰਮੈਨ ਸਾਹਿਬ, ਘੜੀ ਵੇਖੋ।

**ਸ਼੍ਰੀ ਸਭਾਪਤੀ :** ਵੇਖ ਲਈ ਹੈ। ਇੱਕ ਮਿੰਟ ਰਹਿ ਗਿਆ ਹੈ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ** ** ਮੈਂ ਤੁਹਾਡੇ ਚਰਨਾਂ ਵਿੱਚ ਕਹਿੰਦਾ ਹਾਂ ਕਿ ਵੈਸੇ ਹੀ ਮੈਨੂੰ ਕਹਿ ਦਿਓ ਕਿ ਬੈਠ ਜਾਓ। ** ** ਮੈਂ ਬੈਠ ਜਾਂਦਾ ਹਾਂ।

**ਸ਼੍ਰੀ ਸਭਾਪਤੀ :** ਸੱਤ ਮਿੰਟ ਤੇ ਤੁਸੀਂ ਸ਼ੁਰੂ ਹੋਏ ਸੀ ਤੇ ਹੁਣ ਸੋਲਾਂ ਮਿੰਟ ਹੋਏ ਹਨ। ਨੌਂ ਮਿੰਟ ਇਸ ਤਰ੍ਹਾਂ ਹੋ ਗਏ ਹਨ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਚੇਅਰਮੈਨ ਸਾਹਿਬ, ਨੌਂ ਮਿੰਟ ਨਹੀਂ ਹੋਏ। ਮੈਂ ਤੁਹਾਡੇ ਚਰਨਾਂ ਵਿੱਚ ਬੇਨਤੀ ਕਰਦਾ ਹਾਂ ਕਿ ਜੋ ਹਾਲਤ ਪੰਜਾਬ ਦੀ ਜਵਾਨੀ ਦੀ ਹੈ, ਉਹੀ ਹਾਲਤ ਪੰਜਾਬ ਦੇ ਕਿਸਾਨ ਦੀ ਬੈੱਡ ਤੇ ਪਏ ਮਰੀਜ਼ ਵਰਗੀ ਹੈ। ਇਹ ਨਾ ਸੋਚੋ ਕਿ ਅਸੀਂ ਸਿਵਲ ਹਸਪਤਾਲਾਂ ਵਿੱਚ ਦਵਾਈਆਂ ਫਰੀ ਦਿੰਦੇ ਹਾਂ, ਬਾਕੀ ਹਸਪਤਾਲਾਂ ਦਾ ਲੇਖਾ-ਜੋਖਾ ਕੌਣ ਕਰੇਗਾ। ਅਸੀਂ ਦਯਾਨੰਦ ਹਸਪਤਾਲ ਦੇ ਬਾਹਰ ਧਰਨਾ ਲਗਾਇਆ ਸੀ। ਕਹਿਣ ਲੱਗਿਆਂ ਸ਼ਰਮ ਆਉਂਦੀ ਹੈ, ਜਿਹੜੀ ਦਵਾਈ ਬਾਹਰ ਮੈਡੀਕਲ ਸਟੋਰ ਤੇ ਪੰਜਾਹ ਰੁਪਏ ਦੀ ਹੈ, ਦਯਾਨੰਦ ਹਸਪਤਾਲ ਵਿੱਚ ਉਹ ਪਚਾਸੀ ਰੁਪਏ ਦੀ ਹੈ। ਮਰੀਜ਼ ਤੇ ਪਾਬੰਦੀ ਹੈ ਕਿ ਬਾਹਰੋਂ ਦਵਾਈ ਲੈਣ ਨਹੀਂ ਜਾ ਸਕਦਾ। ਚੇਅਰਮੈਨ ਸਾਹਿਬ, ਜੰਗਲ ਰਾਜ ਹੈ।

ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਕੁਝ ਗਵਰਨਰ ਸਾਹਿਬ ਕਹਿ ਕੇ ਗਏ ਹਨ, ਉਹ ਬਹੁਤਾ ਵਧੀਆ ਨਹੀਂ ਹੈ। ਇਸ ਵਿੱਚ ਗਰੀਬ ਦੀ, ਗਰੀਬੀ ਦੀ, ਰੁਜ਼ਗਾਰ ਦੀ, ਇੰਡਸਟਰੀ ਦੀ ਕੋਈ ਗੱਲ ਨਹੀਂ ਹੈ। ਜੇ ਤੁਸੀਂ ਕਹੋ ਕਿ ਐਮ.ਓ.ਯੂ. ਸਾਈਨ ਕਰ ਲਏ ਹਨ ਤਾਂ ਇੰਡਸਟ੍ਰੀਆਂ

---

** Expunged as ordered by the Hon'ble Speaker.

ਕਿੱਥੇ ਹਨ? ਕਹਿੰਦੇ ਹਨ ਕਿ ਆਉਂਦੇ ਹਨ। ਇਹ ਤਾਂ ** ** ਵਾਲੀ ਗੱਲ ਹੈ। ਉਹ ਕਹਿੰਦਾ ਕਿ ਸੌ ਦਾ ਨੋਟ ਫੜ੍ਹੀਂ। ਅਗਲਾ ਕਹਿਣ ਲੱਗਾ, ਕਿੱਥੇ ਹੈ? ਕਹਿਣ ਲੱਗਾ ਕਿ ਕੱਢਣ ਲੱਗੇ ਹਨ। ਤੁਸੀਂ ਐਮ.ਓ.ਯੂ. ਸਾਈਨ ਕੀਤੇ ਹਨ ਪਰ ਪਹਿਲਾਂ ਪੁਰਾਣੀ ਇੰਡਸਟਰੀ ਤਾਂ ਚਲਾ ਲਓ।

**ਸ਼੍ਰੀ ਸਭਾਪਤੀ :** ਬੈਂਸ ਸਾਹਿਬ, ਸਮਾਪਤੀ ਕਰੋ ਜੀ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਚੇਅਰਮੈਨ ਸਾਹਿਬ, ਟੈਕਸ ਕੁਲੈਕਸ਼ਨ ਦੀ ਗੱਲ ਕੀਤੀ ਹੈ। ਤੁਸੀਂ ਕਿਹਾ ਸੀ ਕਿ ਪਿਛਲੇ ਸਾਲ ਨਾਲੋਂ 200 ਕਰੋੜ ਰੁਪਿਆ ਵੱਧ ਗਿਆ ਹੈ ਪਰ ਇੰਡਸਟ੍ਰੀਲਿਸਟ ਗੋਡਿਆਂ ਵਿੱਚ ਸਿਰ ਦੇ ਕੇ ਧਾਹਾਂ ਮਾਰਦਾ ਹੈ। ਵੈਟ ਰਿਫੰਡ ਕੋਈ ਨਹੀਂ ਹੈ ਜਦਕਿ ਸਾਲ 2017 ਆਉਣ ਵਿੱਚ ਸਿਰਫ਼ ਛੇ ਮਹੀਨੇ ਰਹਿ ਗਏ ਹਨ ਅਤੇ ਛੇ ਮਹੀਨੇ ਤੱਕ ਤੁਸੀਂ ਚਲੇ ਜਾਣਾ ਹੈ। ਗਰੀਬਾਂ ਦਾ ਵੈਟ ਕੌਣ ਮੋੜੇਗਾ?

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮਾਨਯੋਗ ਮੈਂਬਰ, ਜਸਟਿਸ ਨਿਰਮਲ ਸਿੰਘ ਆਪਣੀ ਸੀਟ ਦੀ ਬਜਾਏ ਕਿਸੇ ਹੋਰ ਸੀਟ ਤੇ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**ਕੁਝ ਅਵਾਜ਼ਾਂ :** ਪਹਿਲਾਂ ਆਪਣੀ ਸੀਟ ਤੇ ਜਾਓ।

**ਸ਼੍ਰੀ ਸਭਾਪਤੀ :** ਬੈਂਸ ਸਾਹਿਬ, ਹੁਣ ਬੈਠੋ। ਸਮਾਪਤੀ ਕਰੋ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਚੇਅਰਮੈਨ ਸਾਹਿਬ, ਮੈਨੂੰ ਕਨਕਲੂਡ ਕਰ ਲੈਣ ਦਿਓ। ** **

**ਸ਼੍ਰੀ ਸਭਾਪਤੀ :** ਟਾਈਮ ਦੀ ਗੱਲ ਹੈ। ਕੁਰਸੀ ਦੀ ਗੱਲ ਨਾ ਕਰੋ, ਟਾਈਮ ਦੀ ਗੱਲ ਕਰੋ।

**ਜਸਟਿਸ ਨਿਰਮਲ ਸਿੰਘ :** ਚੇਅਰਮੈਨ ਸਾਹਿਬ, ਬੈਂਸ ਸਾਹਿਬ ਨੇ ਸ਼ਬਦ ਯੂਜ਼ ਕੀਤੇ ਹਨ, ** ** ਦੀ ਤਰ੍ਹਾਂ। ਇਹ ਕਾਸਟਿਜ਼ਮ ਦਾ ਇੱਕ ਮਸਲਾ ਹੈ। ਇਸ ਨੂੰ ਐਕਸਪੰਜ ਕਰੋ।

**ਸ਼੍ਰੀ ਸਭਾਪਤੀ :** ਇਹ ਐਕਸਪੰਜ ਕਰ ਦਿਓ। ਬੈਂਸ ਸਾਹਿਬ, ਸਮਾਪਤੀ ਕਰੋ।

---

** Expunged as ordered by the Hon'ble Speaker.

**ਸਰਦਾਰ ਬਲਵਿੰਦਰ ਸਿੰਘ ਬੈਂਸ :** ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਪੰਜਾਬ ਨੂੰ ਬਦਲਣਾ ਹੈ, ਜੇ ਪੰਜਾਬ ਦਾ ਢਾਂਚਾ ਬਦਲੀ ਕਰਨਾ ਹੈ ਤਾਂ ਫਿਰ ਸੋਚ ਬਦਲੀ ਕਰਨ ਦੀ ਲੋੜ ਹੈ। ਗੱਲਾਂ ਨਾਲ ਪੰਜਾਬ ਬਦਲੀ ਨਹੀਂ ਹੋਣਾ। ਜਿੰਨਾ ਚਿਰ ਪੰਜਾਬ ਦੇ ਕਿਸਾਨ ਦਾ, ਪੰਜਾਬ ਦੇ ਜਵਾਨ ਦਾ ਹੱਕ ਲੁੱਟਿਆ ਜਾਂਦਾ ਰਿਹਾ, ਉਦੋਂ ਤੱਕ ਕੁਝ ਨਹੀਂ ਹੋ ਸਕਦਾ। ਅੱਜ ਪੰਜਾਬ ਦੇ ਜਵਾਨ ਨੂੰ ਨਸ਼ਿਆਂ ਤੇ ਲਗਾ ਦਿੱਤਾ ਗਿਆ ਹੈ। 'ਜਿਉਂ ਜਿਉਂ ਦਵਾ ਕੀ, ਮਰਜ਼ ਬੜਤਾ ਗਿਆ।' ਬਾਦਲ ਸਾਹਿਬ, ਜਿੰਨੇ ਤੁਹਾਡੀ ਸਰਕਾਰ ਦੇ ਸਾਲ ਵਧਦੇ ਜਾਂਦੇ ਹਨ, ਤੁਸੀਂ ਆਪਣੀ ਲਿਖੀ ਹੋਈ ਕਿਤਾਬ ਪੜ੍ਹ ਲੈਣਾ, ਉਨਾ ਹੀ ਪੰਜਾਬ ਵਿੱਚ ਨਸ਼ਾ ਵਾਧੂ ਆਉਂਦਾ ਜਾਂਦਾ ਹੈ। (ਵਿਘਨ)

**ਸ਼੍ਰੀ ਸਭਾਪਤੀ :** ਬੈਂਸ ਸਾਹਿਬ, ਬੈਠੋ ਜੀ। ਨੈਕਸਟ, ਸਰਦਾਰ ਚਰਨਜੀਤ ਸਿੰਘ ਚੰਨੀ ਜੀ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਮੈਂ ਤੁਹਾਡੇ ਚਰਨਾਂ ਵਿੱਚ ਬੇਨਤੀ ਕਰਦਾ ਹਾਂ .....

**ਸ਼੍ਰੀ ਸਭਾਪਤੀ :** ਬੈਠੋ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਪਹਿਲਾਂ ਸਾਡੇ ਹੋਰ ਮੈਂਬਰਾਂ ਨੂੰ ਬੋਲ ਲੈਣ ਦਿਓ। ਅਸੀਂ ਸੱਤ ਮੈਂਬਰਾਂ ਦੇ ਨਾਂ ਦਿੱਤੇ ਹੋਏ ਹਨ।

**ਸ਼੍ਰੀ ਸਭਾਪਤੀ :** ਸਰਦਾਰ ਬਲਬੀਰ ਸਿੰਘ ਸਿੱਧੂ ਜੀ, ਸਿਰਫ਼ ਪੰਜ ਮਿੰਟ ਲਈ ਬੋਲਣਗੇ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਤੁਸੀਂ ਸਾਨੂੰ ਸਾਡਾ ਟੋਟਲ ਟਾਈਮ ਦੱਸ ਦਿਓ।

**ਸ਼੍ਰੀ ਸਭਾਪਤੀ :** ਜਿਵੇਂ ਹਿਸਾਬ ਲਗਾਇਆ ਹੈ, ਉਸੇ ਹਿਸਾਬ ਨਾਲ ਕਹਿ ਰਿਹਾ ਹਾਂ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਸਾਡਾ ਟਾਈਮ ਘਟਾਈ ਨਾ ਜਾਓ।

**ਸ਼੍ਰੀ ਸਭਾਪਤੀ :** ਮੈਂ ਚੈੱਕ ਕਰ ਲੈਂਦਾ ਹਾਂ।

**ਸਰਦਾਰ ਬਲਬੀਰ ਸਿੰਘ ਸਿੱਧੂ (ਐਸ.ਏ.ਐਸ.ਨਗਰ) :** ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿੱਤਾ ਹੈ। ਪਿਛਲੇ ਕੁਝ ਮਹੀਨਿਆਂ ਵਿੱਚ ਪੰਜਾਬ ਵਿੱਚ ਜੋ ਸਮੁੱਚੀ ਮਨੁੱਖਤਾ ਲਈ ਸ਼ਾਂਤੀ, ਪਿਆਰ ਤੇ ਆਪਸੀ ਭਾਈਚਾਰੇ ਦਾ ਸੁਨੇਹਾ ਦੇਣ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਦੀਆਂ ਵਾਰਦਾਤਾਂ ਹੋਈਆਂ ਹਨ, ਇਹ ਬਹੁਤ ਹੀ ਘਿਨਾਉਣੀ ਤੇ ਨਿੰਦਣਯੋਗ ਗੱਲ ਹੈ। ਮਾਨਯੋਗ ਰਾਜਪਾਲ ਜੀ ਨੇ ਆਪਣੇ ਭਾਸ਼ਣ ਵਿੱਚ ਕਿਹਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਦਾ ਮਾਮਲਾ ਸੀ.ਬੀ.ਆਈ. ਨੂੰ ਸੌਂਪਿਆ ਗਿਆ ਹੈ। ਇਹ ਚੰਗੀ ਗੱਲ ਹੈ ਪਰ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਚੰਗਾ ਹੁੰਦਾ ਜੇ ਇਸ ਮਾਮਲੇ ਵਿੱਚ ਪੁਲਿਸ ਦੀਆਂ ਗੋਲੀਆਂ ਦਾ ਸ਼ਿਕਾਰ ਹੋਏ ਦੋ ਭਰਾਵਾਂ ਦਾ ਕੇਸ ਵੀ ਸੀ.ਬੀ.ਆਈ. ਦੇ ਹਵਾਲੇ ਕੀਤਾ ਜਾਂਦਾ ਤਾਂ ਕਿ ਦੁੱਧ ਦਾ ਦੁੱਧ ਅਤੇ ਪਾਣੀ ਦਾ ਪਾਣੀ ਹੋ ਜਾਂਦਾ ਅਤੇ ਅਸਲ ਦੋਸ਼ੀ ਸਾਡੇ ਸਾਹਮਣੇ ਆ ਜਾਂਦੇ ਪਰ ਸਰਕਾਰ ਵੱਲੋਂ ਦੋਗਲੀ ਨੀਤੀ ਅਪਣਾ ਕੇ ਲੋਕਾਂ ਦੀਆਂ ਅੱਖਾਂ ਵਿੱਚ ਘੱਟਾ ਪਾਉਣ ਦੀ ਕੋਸ਼ਿਸ਼ ਕੀਤੀ ਗਈ ਹੈ ਅਤੇ ਇਹ ਬੜੀ ਮੰਦਭਾਗੀ ਗੱਲ ਹੈ। ਇਸ ਗੱਲ ਦਾ ਸਾਰੇ ਪੰਜਾਬ ਅਤੇ ਹਿੰਦੁਸਤਾਨ ਵਿੱਚ ਬਹੁਤ ਮਾੜਾ ਅਸਰ ਗਿਆ ਹੈ।

ਸਰਕਾਰ ਨੇ 1984 ਦੇ ਦੰਗਿਆਂ ਦੀ ਗੱਲ ਕੀਤੀ ਹੈ। ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ 1984 ਦੇ ਦੰਗਿਆਂ ਬਾਰੇ ਸਾਬਕਾ ਪ੍ਰਧਾਨ ਮੰਤਰੀ ਡਾਕਟਰ ਮਨਮੋਹਨ ਸਿੰਘ ਪਾਰਲੀਮੈਂਟ ਵਿੱਚ ਮੁਆਫੀ ਮੰਗ ਚੁੱਕੇ ਹਨ। ਅਕਾਲੀਆਂ ਵੱਲੋਂ ਆਪਣੇ ਸਿਆਸੀ ਲਾਹੇ ਲਈ ਹਮੇਸ਼ਾ 1984 ਦੇ ਦੰਗਿਆਂ ਦੇ ਮੁੱਦੇ ਨੂੰ ਵਰਤਿਆ ਜਾਂਦਾ ਰਿਹਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਮੇਰੇ ਸ਼ਹਿਰ ਮੁਹਾਲੀ ਵਿੱਚ 87 ਦੰਗਾ ਪੀੜਤ ਪਰਿਵਾਰ ਹਨ, ਜਿਨ੍ਹਾਂ ਕੋਲ ਅੱਜ ਵੀ ਕੋਈ ਘਰ ਨਹੀਂ ਹੈ ਅਤੇ ਉਹ ਦਰ ਦਰ ਭਟਕਦੇ ਫਿਰਦੇ ਹਨ। ਉਹ ਕੋਰਟ ਜਾਣ ਲਈ ਮਜਬੂਰ ਹਨ, ਉਨ੍ਹਾਂ ਬੰਦਿਆਂ ਨੂੰ ਸਰਕਾਰ ਨੇ ਕੁਝ ਨਹੀਂ ਦਿੱਤਾ, ਸਿਰਫ ਮਗਰਮੱਛ ਦੇ ਹੰਝੂ ਵਹਾਏ ਹਨ। ਜੇਕਰ ਸਰਕਾਰ ਸੁਹਿਰਦ ਹੈ ਤਾਂ ਉਨ੍ਹਾਂ ਦੀ ਗੱਲ ਸੁਣੇ, ਉਨ੍ਹਾਂ ਨੂੰ ਘਰ ਦੇਵੇ ਕਿਉਂਜੋ ਉਹ ਬੜੇ ਲੰਬੇ ਸਮੇਂ ਤੋਂ ਭਟਕ ਰਹੇ ਹਨ।

ਚੇਅਰਮੈਨ ਸਾਹਿਬ, ਮੈਂ ਸਿੱਖਿਆ ਦੇ ਸਬੰਧ ਵਿੱਚ ਕਹਿਣਾ ਚਾਹੁੰਦਾ

[ ਸਰਦਾਰ ਬਲਬੀਰ ਸਿੰਘ ਸਿੱਧੂ ]

ਹਾਂ ਕਿ ਇੱਥੇ ਸੂਬੇ ਵਿੱਚ ਸਿੱਖਿਆ ਦੇ ਮਾੜੇ ਹਾਲਤ ਬਾਰੇ ਕਿੰਨੀ ਵਾਰ ਕਿਹਾ ਗਿਆ ਹੈ ਕਿਉਂਕਿ ਸਿੱਖਿਆ ਤੋਂ ਬਿਨਾਂ ਇੱਕ ਘਰ, ਸੂਬਾ ਅਤੇ ਮੁਲਕ ਵੀ ਪੱਛੜ ਕੇ ਰਹਿ ਜਾਂਦਾ ਹੈ। ਅੱਜ ਸਾਡੇ ਸੂਬੇ ਵਿੱਚ ਸਿੱਖਿਆ ਦਾ ਇੰਨਾ ਮਾੜਾ ਹਾਲ ਹੈ ਕਿ ਸਰਕਾਰੀ ਸਕੂਲਾਂ ਵਿੱਚ ਸਿਰਫ਼ ਗਰੀਬਾਂ ਦੇ, ਪੱਛੜੀਆਂ ਸ਼੍ਰੇਣੀਆਂ ਦੇ ਬੱਚੇ ਪੜ੍ਹਦੇ ਹਨ ਕਿਉਂਕਿ ਸਰਕਾਰੀ ਸਕੂਲਾਂ ਵਿੱਚ ਸਿੱਖਿਆ ਦਾ ਮਿਆਰ ਬਹੁਤ ਗਿਰ ਚੁੱਕਿਆ ਹੈ। ਕਿਤੇ ਸਕੂਲ ਦੀ ਇਮਾਰਤ ਸੁਰੱਖਿਅਤ ਨਹੀਂ ਹੈ, ਕਿਤੇ ਸਕੂਲ ਵਿੱਚ ਅਧਿਆਪਕ ਨਹੀਂ ਹਨ। ਸਰਕਾਰ ਵੱਲੋਂ ਸਿੱਖਿਆ ਦੇ ਖੇਤਰ ਵਿੱਚ ਬੜੇ ਦਮਗਜੇ ਮਾਰੇ ਜਾ ਰਹੇ ਹਨ ਪਰ ਸੂਬੇ ਦੇ ਹਰ ਸਕੂਲ ਵਿੱਚ ਕਿਸੇ ਨਾ ਕਿਸੇ ਵਿਸ਼ੇ ਦੇ ਅਧਿਆਪਕਾਂ ਦੀ ਘਾਟ ਹੈ। ਸਰਕਾਰ ਵੱਲੋਂ ਸੰਨ 2014 ਵਿੱਚ ਅਧਿਆਪਕਾਂ ਦੀਆਂ 5178 ਅਸਾਮੀਆਂ ਦਾ ਵਿਗਿਆਪਨ ਦਿੱਤਾ ਗਿਆ ਸੀ। ਇਨ੍ਹਾਂ 5178 ਅਸਾਮੀਆਂ ਅਗੇਂਸਟ ਸਿਰਫ਼ 2300 ਅਧਿਆਪਕਾਂ ਦੀ ਹੀ ਭਰਤੀ ਕੀਤੀ ਗਈ। ਸੂਬੇ ਵਿੱਚ ਅੱਜ 20,000 ਸਕੂਲ ਅਧਿਆਪਕਾਂ ਦੀਆਂ ਅਤੇ 65% ਕਾਲਜ ਅਧਿਆਪਕਾਂ ਦੀਆਂ ਅਸਾਮੀਆਂ ਖਾਲੀ ਪਈਆਂ ਹਨ ਜੋ ਕਿ ਬੜੀ ਸ਼ਰਮਨਾਕ ਗੱਲ ਹੈ ਔਰ ਅਸੀਂ ਕਹਿ ਰਹੇ ਹਾਂ ਕਿ ਸੂਬਾ ਬੜਾ ਐਡਵਾਂਸ ਹੈ, ਅਸੀਂ ਐਜੂਕੇਸ਼ਨ ਤੇ ਬੜਾ ਪੈਸਾ ਖਰਚ ਕਰ ਰਹੇ ਹਾਂ ਜਦਕਿ ਅੱਜ ਜ਼ਮੀਨ ਤੇ ਅਸਲੀ ਹਾਲਾਤ ਇਹ ਹਨ।

ਨਸ਼ਿਆਂ ਬਾਰੇ ਮੇਰੇ ਵੀਰ ਰਾਜਾ ਵੜਿੰਗ ਨੇ ਬੜੀ ਵੱਡੀ ਗੱਲ ਕੀਤੀ ਹੈ ਪਰ ਇੱਥੇ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਨਸ਼ਾ ਜਵਾਨੀ ਨੂੰ ਖਤਮ ਕਰ ਰਿਹਾ ਹੈ। ਸਰਕਾਰ ਹੱਥ ਤੇ ਹੱਥ ਧਰੀ ਬੈਠੀ ਹੈ। ਏਮਜ਼ ਦੀ ਰਿਪੋਰਟ ਅਨੁਸਾਰ ਸੂਬੇ ਵਿੱਚ ਨਸ਼ੇ ਦੀ ਖਪਤ ਗਲੋਬਲ ਔਸਤ ਅਨੁਸਾਰ ਚਾਰ ਗੁਣਾ ਅਤੇ ਰਾਸ਼ਟਰੀ ਔਸਤ ਅਨੁਸਾਰ ਦੋ ਗੁਣਾ ਹੈ। ਸੂਬੇ ਵਿੱਚ ਸਾਲਾਨਾ ਤਕਰੀਬਨ 7500 ਕਰੋੜ ਰੁਪਏ ਦੇ ਨਸ਼ਿਆਂ ਦੀ ਖਪਤ ਹੈ। ਕਹਿਣ ਦਾ ਭਾਵ ਇੱਕ ਨਸ਼ੇੜੀ ਤਕਰੀਬਨ 1400 ਰੁਪਏ ਦਾ ਨਸ਼ਾ ਕਰਦਾ ਹੈ। ਸੂਬੇ ਵਿੱਚ ਨਸ਼ਾ ਛੁਡਾਊ ਕੇਂਦਰਾਂ ਦੀ ਗਿਣਤੀ ਸਿਰਫ 31 ਹੈ ਜੇਕਰ ਅੱਜ ਸੂਬੇ ਵਿੱਚ ਨਸ਼ਾ ਕਰਨ ਵਾਲਿਆਂ ਨੂੰ ਕੇਵਲ ਇੱਕ ਵਾਰ ਬੇਸਿਕ ਟਰੀਟਮੈਂਟ ਦੇਣੀ ਹੋਵੇ ਤਾਂ ਉਸ ਲਈ 10 ਸਾਲ ਦਾ ਸਮਾਂ ਲੱਗ ਜਾਵੇਗਾ। ਇਸ ਸਮੇਂ 76% ਨਸ਼ਾ ਕਰਨ ਵਾਲਿਆਂ ਦੀ ਉਮਰ 18 ਤੋਂ 35 ਸਾਲ ਦੇ ਵਿਚਕਾਰ ਹੈ।

ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਸਰਕਾਰ ਦੀ ਆਪਣੀ ਰਿਪੋਰਟ ਮੁਤਾਬਿਕ ਇਸ ਵੇਲੇ 31,000 ਨਸ਼ਾ ਕਰਨ ਵਾਲੇ ਤਾਂ ਸੂਬੇ ਦੀਆਂ ਜੇਲ੍ਹਾਂ ਵਿੱਚ ਬੰਦ ਹਨ। ਪਿਛਲੇ ਦੋ ਸਾਲਾਂ ਵਿੱਚ ਸਿਰਫ 11,019 ਨਸ਼ੇੜੀਆਂ ਨੂੰ ਚਾਰ ਹਫ਼ਤੇ ਦੀ ਓ.ਪੀ.ਡੀ. ਟਰੀਟਮੈਂਟ ਦਿੱਤੀ ਗਈ। ਮੈਂ ਸਰਕਾਰ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਬਾਕੀ 1,23,000 ਨਸ਼ਾ ਕਰਨ ਵਾਲਿਆਂ ਦਾ ਨੰਬਰ ਕਦੋਂ ਆਵੇਗਾ?

ਮੈਂ ਅੱਗੇ ਕਿਸਾਨੀ ਦੀ ਗੱਲ ਕਰਨੀ ਚਾਹੁੰਦਾ ਹਾਂ। ਸਰਕਾਰ ਦੀਆਂ ਕਿਸਾਨ ਦੋਖੀ ਨੀਤੀਆਂ ਕਾਰਨ ਹਰ ਰੋਜ਼ ਤਿੰਨ ਤੋਂ ਪੰਜ ਕਿਸਾਨ ਅਤੇ ਮਜ਼ਦੂਰ ਆਤਮ ਹੱਤਿਆ ਕਰ ਰਹੇ ਹਨ। ਕਿਸਾਨ ਨੂੰ ਮਹਿੰਗਾਈ ਨਾਲ ਕੁਚਲਿਆ ਜਾ ਰਿਹਾ ਹੈ। ਜੇ ਉਹ ਅੱਗੇ ਵਧਣ ਦੀ ਕੋਸ਼ਿਸ਼ ਕਰਦਾ ਹੈ ਤਾਂ ਕਰਜ਼ੇ ਦੀ ਪੰਡ ਹੇਠ ਅਜਿਹਾ ਦੱਬਦਾ ਹੈ ਕਿ ਉਸ ਨੂੰ ਆਤਮ ਹੱਤਿਆ ਤੋਂ ਬਿਨਾਂ ਕੋਈ ਰਾਹ ਨਹੀਂ ਲੱਭਦਾ ਪਰੰਤੂ ਕਿਸਾਨਾਂ ਦੀ ਹਾਲਤ ਸੁਧਾਰਨ ਵਾਸਤੇ ਸਰਕਾਰ ਵੱਲੋਂ ਕੋਈ ਕਦਮ ਨਹੀਂ ਚੁੱਕੇ ਜਾ ਰਹੇ। ਕਣਕ ਅਤੇ ਚੌਲਾਂ ਦੀ ਖਰੀਦ ਦੇ ਦੁਰਪ੍ਰਬੰਧ ਕਾਰਨ ਕਿਸਾਨਾਂ ਦੀ ਲੁੱਟ ਹੋ ਰਹੀ ਹੈ। ਜਿਵੇਂ ਬੈਂਸ ਸਾਹਿਬ ਨੇ ਕਿਹਾ ਹੈ ਕਿ ਬਾਰਦਾਨੇ ਵਿੱਚ ਵੀ ਔਰ ਤੇਲ ਵਿੱਚ ਵੀ ਅਤੇ ਰੇਟ ਵਿੱਚ ਵੀ ਔਰ ਉਸ ਤੋਂ ਬਾਅਦ ਜੇ ਕੋਈ ਦਾਣਾ ਮਾੜਾ ਆ ਗਿਆ, ਉਸ ਤੇ ਵੀ ਕੱਟ ਲਗਾ ਕੇ ਲੁੱਟ ਕੀਤੀ ਜਾ ਰਹੀ ਹੈ। ਸਰਕਾਰ ਡਾਕਟਰ ਸਵਾਮੀਨਾਥਨ ਦੀ ਰਿਪੋਰਟ ਲਾਗੂ ਕਰਨ ਵਿੱਚ ਬੁਰੀ ਤਰ੍ਹਾਂ ਫੇਲ੍ਹ ਸਾਬਤ ਹੋਈ ਹੈ। ਕਿਸਾਨਾਂ ਨੂੰ ਖਾਦ, ਬੀਜ, ਕੀੜੇਮਾਰ ਦਵਾਈਆਂ ਆਦਿ ਮਹਿੰਗੇ ਭਾਅ ਤੇ, ਦੁੱਗਣੇ ਰੇਟ ਤੇ ਮਿਲਦੇ ਹਨ ਜਿਹੜੇ ਕਿ ਉਸ ਦੀ ਪ੍ਰੋਡਕਸ਼ਨ ਤੇ ਬਹੁਤ ਵੱਡਾ ਅਸਰ ਪਾ ਰਹੇ ਹਨ।

ਚੇਅਰਮੈਨ ਸਾਹਿਬ, ਮੈਂ ਅੱਗੇ ਸਨਅਤ ਦੀ ਗੱਲ ਕਰਨੀ ਚਾਹੁੰਦਾ ਹਾਂ। ਸ਼ਰਮਾ ਜੀ ਬੋਲ ਕੇ ਗਏ ਹਨ ਕਿ ਅਸੀਂ ਬਹੁਤ ਜ਼ਿਆਦਾ ਹਾਈ ਪ੍ਰੋਫਾਈਲ ਹੋ ਗਏ ਹਾਂ ਜਦਕਿ ਅਸਲੀਅਤ ਇਹ ਹੈ ਕਿ ਸੂਬੇ ਵਿੱਚ ਸਨਅਤਾਂ ਦਾ ਬਹੁਤ ਮਾੜਾ ਹਾਲ ਹੈ। ਸਹੂਲਤਾਂ ਨਾ ਹੋਣ ਕਾਰਨ ਕੋਈ ਸਨਅਤਕਾਰ ਪੰਜਾਬ ਵਿੱਚ ਆਪਣੀ ਸਨਅਤ ਲਗਾਉਣ ਨੂੰ ਤਿਆਰ ਨਹੀਂ ਹੈ। ਸੂਬੇ ਦੀ ਸਾਰੀ ਸਨਅਤ ਪਲਾਇਨ ਕਰਕੇ ਦੂਜੇ ਸੂਬਿਆਂ ਵਿੱਚ ਜਾ ਰਹੀ ਹੈ। ਤਰਕੀਬਨ 65% ਸਨਅਤ ਇਸ ਸਮੇਂ ਖਾਲੀ ਹੋ ਚੁੱਕੀ ਹੈ ਜਾਂ ਹੋਰ ਸੂਬਿਆਂ

[ ਸਰਦਾਰ ਬਲਬੀਰ ਸਿੰਘ ਸਿੱਧੂ ]

ਵਿੱਚ ਪਲਾਇਨ ਕਰ ਚੁੱਕੀ ਹੈ। ਅੱਜ ਸਰਕਾਰ ਦੀ ਪਾਲਿਸੀ ਇਹ ਹੈ ਕਿ ਨਵੇਂ ਫੋਕਲ ਪੁਆਇੰਟ ਬਣਾਏ ਜਾ ਰਹੇ ਹਨ। ਰਾਜਪੁਰੇ ਦੀ ਗੱਲ ਕਰ ਲਈਏ ਜਾਂ ਹੋਰ ਕਈ ਜਗ੍ਹਾ ਸਰਕਾਰ ਇਨ੍ਹਾਂ ਵਾਸਤੇ ਜ਼ਮੀਨਾਂ ਐਕੁਆਇਰ ਕਰ ਰਹੀ ਹੈ ਪਰ ਬਾਦਲ ਸਾਹਿਬ, ਜਿਹੜੇ ਫੋਕਲ ਪੁਆਇੰਟ ਆਲਰੇਡੀ ਐਗਜ਼ਿਸਟ ਕਰ ਰਹੇ ਹਨ, ਉਨ੍ਹਾਂ ਵਿੱਚ 70% ਪਲਾਟ ਹਾਲੇ ਵੀ ਖਾਲੀ ਪਏ ਹਨ। ਤੁਸੀਂ ਇਸ ਨੂੰ ਦੁਬਾਰਾ ਰਿਵਿਊ ਕਰ ਲਵੋ ਕਿਉਂਕਿ ਇਨ੍ਹਾਂ ਫੋਕਲ ਪੁਆਇੰਟਾਂ ਵਿੱਚ ਬਹੁਤ ਸਾਰੇ ਉਨ੍ਹਾਂ ਲੋਕਾਂ ਦੇ ਪਲਾਟ ਹਨ, ਜਿਹੜੇ ਕੰਮ ਕਰਨਾ ਨਹੀਂ ਚਾਹੁੰਦੇ। ਸਮਾਲ ਸਕੇਲ ਇੰਡਸਟਰੀ ਵਾਲੇ ਬਹੁਤ ਸਾਰੇ ਅਜਿਹੇ ਲੋਕ ਹਨ ਜਿਹੜੇ ਵਿਚਾਰੇ ਅੱਜ ਕਿਰਾਏ ਉਤੇ 20-20, 25-25 ਸਾਲ ਤੋਂ ਬੈਠੇ ਹਨ ਪਰ ਉਹ ਆਪਣੇ ਪਲਾਟ ਨਹੀਂ ਲੈ ਸਕਦੇ। ਚੰਗਾ ਹੋਵੇਗਾ ਜੇਕਰ ਸਰਕਾਰ ਉਨ੍ਹਾਂ ਸਾਰਿਆਂ ਨੂੰ ਦੁਬਾਰਾ ਪਲਾਟ ਅਲਾਟ ਕਰਕੇ ਵਸਾਵੇ ਤਾਂ ਜੋ ਉਹ ਲੋਕ ਕਿਰਾਏ ਤੋਂ ਆਪਣਾ ਖਹਿੜਾ ਛੁਡਵਾਉਣ।

ਬੈਂਸ ਸਾਹਿਬ ਨੇ ਵੈਟ ਰਿਫੰਡ ਦੀ ਜਿਹੜੀ ਗੱਲ ਕੀਤੀ ਹੈ ਕਿ ਛੇ-ਛੇ ਮਹੀਨੇ ਵੈਟ ਰਿਫੰਡ ਨਹੀਂ ਆਉਂਦਾ ਅਤੇ ਇਹ ਪੈਸਾ ਇੰਨਾ ਇਕੱਠਾ ਹੋ ਜਾਂਦਾ ਹੈ ਕਿ ਉਸ ਵਾਸਤੇ ਅੱਗੇ ਕੰਮ ਚਲਾਉਣਾ ਬੜਾ ਮੁਸ਼ਕਿਲ ਹੋ ਜਾਂਦਾ ਹੈ। ਸਰਕਾਰ ਨੂੰ ਇਸ ਵਾਸਤੇ ਜ਼ਰੂਰ ਇਸ ਤਰ੍ਹਾਂ ਦਾ ਕੋਈ ਨਾ ਕੋਈ ਸਿਸਟਮ ਬਣਾਉਣਾ ਚਾਹੀਦਾ ਹੈ ਤਾਂਕਿ ਜਿਹੜਾ ਵੈਟ ਰਿਫੰਡ 30 ਦਿਨਾਂ ਦੇ ਵਿੱਚ ਰਿਲੀਜ਼ ਕਰਨਾ ਹੁੰਦਾ ਹੈ ਉਹ ਸਹੀ ਸਮੇਂ ਤੇ ਜਾਰੀ ਹੋ ਜਾਵੇ। ਡਿਪਟੀ ਸੀ.ਐਮ. ਸਾਹਿਬ ਮੋਹਾਲੀ ਵਿਖੇ ਗਏ ਸੀ, ਮੈਂ ਸੀ.ਐਮ. ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਇੰਡਸਟਰੀਲਿਸਟਸ ਨੂੰ ਬਕਾਇਦਾ ਭਰੋਸਾ ਦਿਵਾਇਆ ਸੀ ਕਿ ਜਿਹੜਾ ਟੈਕਸ ਬੈਰੀਅਰ ਹੈ ਇਸ ਨੂੰ ਅਸੀਂ ਚੁੱਕ ਦਿਆਂਗੇ ਕਿਉਂਕਿ ਮੁਹਾਲੀ ਵਿਖੇ ਜਿਹੜੀ ਸਵਰਾਜ ਫੈਕਟਰੀ ਹੈ, ਉਸ ਦੇ ਬਹੁਤ ਸਾਰੇ ਯੂਨਿਟ ਚਨਾਲੋ ਵਿਖੇ ਹਨ। ਉਨ੍ਹਾਂ ਨੂੰ ਆਪਣਾ ਜਾਬ ਕਰਨ ਵਾਸਤੇ ਮਾਲ ਬਕਾਇਦਾ ਚਨਾਲੋਂ ਲਿਜਾਉਣਾ ਪੈਂਦਾ ਹੈ ਪਰ ਉਨ੍ਹਾਂ ਨੂੰ ਤਿੰਨ ਤਿੰਨ ਘੰਟੇ ਬੈਰੀਅਰ ਉਤੇ ਖਰਾਬ ਕਰਨੇ ਪੈਂਦੇ ਹਨ ਅਤੇ ਉਹ ਵਾਅਦਾ ਅੱਜ ਤੱਕ ਵਫਾ ਨਹੀਂ ਹੋਇਆ। ਸਰਕਾਰ ਨੇ ਕਰੋੜਾਂ ਰੁਪਏ ਖਰਚ ਕਰਕੇ ਇੰਡਸਟਰੀ ਦੇ ਸੰਮੇਲਨ ਕਰਵਾਏ ਸਨ ਕਿ ਬਹੁਤ ਸਾਰੇ ਨਿਵੇਸ਼ਕਾਰ ਇਥੇ ਆਉਣਗੇ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਸ਼ਹਿਰ ਵਿੱਚ ਬਹੁਤ ਵੱਡੇ

ਯੂਨਿਟ ਲੱਗਣੇ ਸਨ ਪਰ ਜਦੋਂ ਸਾਡੀ ਸਰਕਾਰ ਚਲੀ ਗਈ, ਉਹ ਇੰਡਸਟ੍ਰੀਲਿਸਟ ਅੱਜ ਤੱਕ ਵਿਚਾਰੇ ਮੁੜ ਕੇ ਨਹੀਂ ਆਏ। ਡੈੱਲ ਵਰਗੀਆਂ ਵੱਡੀਆਂ ਵੱਡੀਆਂ ਕੰਪਨੀਆਂ ਜਿਹੜੀਆਂ ਮੋਹਾਲੀ ਵਿਖੇ ਕੈਪਟਨ ਸਾਹਿਬ ਲੈ ਕੇ ਆਏ ਸਨ, ਅੱਜ ਉਹ ਸਾਰੀਆਂ ਆਖਰੀ ਦਮ ਤੇ ਹਨ।

**ਸ਼੍ਰੀ ਸਭਾਪਤੀ :** ਸਿੱਧੂ ਸਾਹਿਬ, ਸਮਾਪਤੀ ਕਰੋ ਜੀ। ਤੁਹਾਨੂੰ 10 ਮਿੰਟ ਕਹੇ ਹਨ।

**ਸਰਦਾਰ ਬਲਬੀਰ ਸਿੰਘ ਸਿੱਧੂ :** ਥੋੜ੍ਹਾ ਰਹਿ ਗਿਆ ਹੈ ਜੀ। ਮੈਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਤੁਸੀਂ ਇੰਡਸਟਰੀ ਨੂੰ ਬਚਾਉਣਾ ਹੈ ਤਾਂ ਤੁਹਾਨੂੰ ਆਪਣੀਆਂ ਪਾਲਿਸੀਆਂ ਨੂੰ ਚੇਂਜ ਕਰਨ ਦੀ ਲੋੜ ਹੈ। ਅੱਜ ਮੁਲਾਜ਼ਮ, ਮਜ਼ਦੂਰ, ਇੰਡਸਟ੍ਰੀਲਿਸਟ ਕੋਲ ਕਿਸੇ ਪ੍ਰਕਾਰ ਦਾ ਕੋਈ ਸਿਸਟਮ ਨਹੀਂ ਹੈ ਜਿਸ ਨਾਲ ਉਹ ਆਪਣਾ ਗੁਜ਼ਾਰਾ ਕਰ ਸਕਣ। ਉਨ੍ਹਾਂ ਦਾ ਬਹੁਤ ਬੁਰਾ ਹਾਲ ਹੋਇਆ ਪਿਆ ਹੈ।

ਚੇਅਰਮੈਨ ਸਾਹਿਬ, ਮੈਂ ਡੇਅਰੀ ਦੀ ਗੱਲ ਕਰਨੀ ਚਾਹੁੰਦਾ ਹਾਂ। ਅੱਜ ਸਰਕਾਰ ਵੱਲੋਂ ਸੂਬੇ ਦੇ ਕਿਸਾਨਾਂ ਨੂੰ ਸਹਾਇਕ ਧੰਦੇ ਅਪਨਾਉਣ ਲਈ ਬਹੁਤ Convince ਕੀਤਾ ਜਾ ਰਿਹਾ ਹੈ ਕਿ ਤੁਸੀਂ ਡੇਅਰੀ ਦਾ ਧੰਦਾ ਅਪਣਾਉ ਕਿਉਂਕਿ ਇਹ ਧੰਦਾ ਇੱਕ ਲਾਹੇਵੰਦ ਧੰਦਾ ਹੈ ਪਰ ਜਦੋਂ ਦੀ ਅਕਾਲੀ ਦਲ ਦੀ ਸਰਕਾਰ ਹੋਂਦ ਵਿੱਚ ਆਈ ਹੈ, ਸੂਬੇ ਦੇ ਲਗਭਗ 30% ਡੇਅਰੀ ਫਾਰਮ ਬੰਦ ਹੋ ਚੁੱਕੇ ਹਨ। ਡੇਅਰੀ ਫਾਰਮਰ ਕਰਜ਼ਾਈ ਹੋ ਚੁੱਕੇ ਹਨ ਕਿਉਂਕਿ ਸਰਕਾਰ ਵੱਲੋਂ ਡੇਅਰੀ ਵਿਕਾਸ ਲਈ ਕੋਈ ਨਵੀਆਂ ਨੀਤੀਆਂ ਨਹੀਂ ਬਣਾਈਆਂ ਗਈਆਂ। ਜਦੋਂ ਬਾਹਰਲੇ ਸੂਬਿਆਂ ਤੋਂ ਕੋਈ ਗਊਆਂ ਦੀ ਖਰੀਦ ਕਰਨ ਵਾਸਤੇ ਪੰਜਾਬ ਵਿੱਚ ਆਉਂਦਾ ਹੈ ਅਤੇ ਖਰੀਦ ਉਪਰੰਤ ਜਦੋਂ ਉਹ ਆਪਣੇ ਸੂਬੇ ਨੂੰ ਵਾਪਸ ਪਰਤਦਾ ਹੈ ਤਾਂ ਉਨ੍ਹਾਂ ਨੂੰ ਗਊ ਸੰਮਤੀ ਸੇਵਾ, ਪੰਜਾਬ ਜਾਂ ਗਊ ਸੇਵਾ ਦਲ ਵੱਲੋਂ ਤੰਗ ਪ੍ਰੇਸ਼ਾਨ ਕੀਤਾ ਜਾਂਦਾ ਹੈ। ਜਿਸ ਕਾਰਨ ਬਾਹਰਲੇ ਸੂਬਿਆਂ ਦੇ ਖਰੀਦਦਾਰ ਇਥੇ ਆਉਣੋਂ ਹੁਣ ਬਿਲਕੁਲ ਹੀ ਹੱਟ ਗਏ ਹਨ। ਮੁੱਖ ਮੰਤਰੀ ਸਾਹਿਬ ਇਸ ਗੱਲ ਨੂੰ ਤਾਈਦ ਕਰਨਗੇ ਕਿ ਅੱਜ ਤੋਂ ਛੇ ਮਹੀਨੇ ਪਹਿਲਾਂ ਪੰਜਾਬ ਦੀਆਂ ਸਮੂਹ ਡੇਅਰੀ ਫਾਰਮਿੰਗ ਜਥੇਬੰਦੀਆਂ ਨਾਲ ਮੀਟਿੰਗ ਕਰਕੇ ਇਨ੍ਹਾਂ ਨੇ ਕਿਹਾ ਸੀ ਅਤੇ ਭਰੋਸਾ ਦਿਵਾਇਆ ਸੀ ਕਿ ਤੁਹਾਡੀ ਕੋਈ ਵੀ ਤਕਲੀਫ ਹੋਵੇਗੀ ਤਾਂ ਮੈਂ ਦੂਰ ਕਰਾਂਗਾ ਪਰ ਅੱਜ ਉਸ

[ ਸਰਦਾਰ ਬਲਬੀਰ ਸਿੰਘ ਸਿੱਧੂ ]

ਕਹੀ ਗੱਲ ਦਾ ਕੋਈ ਅਸਰ ਨਹੀਂ ਹੋਇਆ। ਅੱਜ ਤੋਂ ਛੇ ਮਹੀਨੇ ਪਹਿਲਾਂ ਜਿਹੜਾ ਕੋਈ ਪਸ਼ੂ ਡੇਢ ਲੱਖ ਜਾਂ ਦੋ ਲੱਖ ਰੁਪਏ ਦਾ ਵਿਕਦਾ ਸੀ ਅੱਜ ਉਸ ਦਾ ਪੰਜਾਹ ਹਜ਼ਾਰ ਰੁਪਏ ਤੋਂ ਵੱਧ ਦਾ ਰੇਟ ਨਹੀਂ ਰਿਹਾ। ਸੀ.ਐਮ. ਸਾਹਿਬ ਆਪ ਫਾਰਮਰ ਹਨ ਔਰ ਇਨ੍ਹਾਂ ਦਾ ਡੇਅਰੀ ਫਾਰਮਿੰਗ ਵਿੱਚ ਇੰਟਰਸਟ ਵੀ ਹੈ। ਸੋ, ਇਸ ਗੱਲ ਵੱਲ ਵੀ ਧਿਆਨ ਦੇਣ ਦੀ ਲੋੜ ਹੈ।

**ਸ੍ਰੀ ਸਭਾਪਤੀ :** ਸਿੱਧੂ ਸਾਹਿਬ, ਸਮਾਪਤ ਕਰੋ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ :** ਥੋੜ੍ਹਾ ਜਿਹਾ ਹੋਰ ਕਰ ਲਈਏ।

**ਸ੍ਰੀ ਸਭਾਪਤੀ :** ਬੈਠੋ ਜੀ, 11 ਮਿੰਟ ਹੋ ਗਏ ਹਨ।

**ਸਰਦਾਰ ਬਲਬੀਰ ਸਿੰਘ ਸਿੱਧੂ :** ਚੇਅਰਮੈਨ ਸਾਹਿਬ, ਮਾਈਕ ਤਾਂ ਚਲਵਾ ਦਿਉ। ਹੁਣ ਮੈਨੂੰ ਭੋਗ ਤਾਂ ਪਾ ਲੈਣ ਦਿਉ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜੋ ਗਵਰਨਰ ਸਾਹਿਬ ਕੋਲੋਂ ਬੁਲਵਾਇਆ ਗਿਆ ਹੈ, ਉਹ ਟੋਟਲੀ ** ** ਹੈ ਔਰ ਇਹ ਜੋ ਸਰਕਾਰ ਦਾ ਗਵਰਨਰ ਐਡਰੈਸ ਹੈ, ਉਸ ਨੂੰ ਮੈਂ ਰੱਦ ਕਰਦਾ ਹਾਂ।

**ਸ੍ਰੀ ਸਭਾਪਤੀ :** ਕਾਂਗਰਸ ਪਾਰਟੀ ਦੇ ਟੋਟਲ 35 ਮਿੰਟ ਹਨ। ਬਾਜਵਾ ਸਾਹਿਬ, ਤੁਸੀਂ ਪੰਜ ਮਿੰਟ ਲਈ ਬੋਲ ਲਵੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਤੁਸੀਂ ਕਿਸ ਦੇ ਅਕਾਰਡਿੰਗ ਦੱਸ ਰਹੇ ਹੋ? ਸਾਡੇ ਬੰਦੇ ਨੇ ਤਾਂ ਇੰਨਾ ਟਾਈਮ ਹੀ ਨਹੀਂ ਲਿਆ। ਸਾਡੇ 102 ਮਿੰਟ ਸਨ ਪਰ ਸਾਡੇ ਬੰਦੇ ਤਾਂ ਹਾਲੇ ਵੀਹ ਮਿੰਟ ਹੀ ਬੋਲੇ ਹਨ।

**ਸ੍ਰੀ ਸਭਾਪਤੀ :** ਮੇਰੇ ਕੋਲ ਸਾਰੀ ਡਿਟੇਲ ਹੈ, ਤੁਹਾਡੇ 35-40 ਮਿੰਟ ਹੀ ਰਹਿੰਦੇ ਹਨ। ਹਾਂ ਜੀ, ਬਾਜਵਾ ਸਾਹਿਬ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ (ਫਤਹਿਗੜ੍ਹ ਚੂੜੀਆਂ):** ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਗਵਰਨਰ ਐਡਰੈਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਐਸ.ਵਾਈ.ਐਲ. ਦਾ ਮੁੱਦਾ ਸਭ ਤੋਂ ਇੰਪਾਰਟੈਂਟ ਹੈ। ਪਾਣੀਆਂ ਦਾ ਮੁੱਦਾ ਪੰਜਾਬ ਲਈ ਸਭ ਤੋਂ

---

** ** Expunged as ordered by Hon'ble Speaker.

ਇੰਪਾਰਟੈਂਟ ਹੈ। ਬਾਦਲ ਸਾਹਿਬ ਨੇ ਐਸ.ਵਾਈ.ਐਲ. ਨੂੰ ਡੀਨੋਟੀਫਾਈ ਕਰਨ ਦਾ ਵਧੀਆ ਬਿਲ ਲਿਆਂਦਾ ਹੈ। ਮੇਰਾ ਖਿਆਲ ਹੈ ਕਿ ਇਹੋ ਮੁੱਖ ਮੰਤਰੀ ਹੋਣਗੇ ਜਿਨ੍ਹਾਂ ਵੇਲੇ ਇਸ ਦੀ ਨੋਟੀਫਿਕੇਸ਼ਨ ਵੀ ਹੋਈ ਅਤੇ ਡੀਨੋਟੀਫਾਈ ਵੀ ਇਨ੍ਹਾਂ ਵੇਲੇ ਹੋ ਰਿਹਾ ਹੈ। ਇਹ ਵਧੀਆ ਗੱਲ ਹੈ। ਸਰਦਾਰ ਤੋਤਾ ਸਿੰਘ ਕੋਲ ਜਦੋਂ ਵੀ ਬਹਿਣ ਦਾ ਮੌਕਾ ਮਿਲਦਾ ਹੈ, ਇਹ ਕਹਿੰਦੇ ਹਨ ਕਿ ਕੈਪਟਨ ਅਮਰਿੰਦਰ ਸਿੰਘ ਨੇ ਪਾਣੀਆਂ ਦਾ ਬਿਲ ਪਾਸ ਕੀਤਾ, ਉਸ ਵਿੱਚ ਕਲਾਜ਼-5 ਗਲਤ ਹੈ। ਬਾਦਲ ਸਾਹਿਬ, ਤੁਹਾਡੇ ਮੈਨੀਫੈਸਟੋ ਵਿੱਚ ਇਹ ਕਲਾਜ਼ ਖ਼ਤਮ ਕਰਨ ਦੀ ਗੱਲ ਹੈ, ਇਸ ਨੂੰ ਅੱਜ ਤੁਸੀਂ ਖ਼ਤਮ ਕਿਉਂ ਨਹੀਂ ਕਰ ਰਹੇ? ਇਸ ਬਾਰੇ ਵੀ ਰੈਜ਼ੋਲਿਊਸ਼ਨ ਲੈ ਕੇ ਆਓ।

**ਸਿੰਚਾਈ ਮੰਤਰੀ :** ਚੇਅਰਮੈਨ ਸਾਹਿਬ, ਜਿਹੜੀ ਇਨ੍ਹਾਂ ਨੇ ਗੱਲ ਕੀਤੀ ਹੈ ਕਿ ਬਾਦਲ ਸਾਹਿਬ ਵੇਲੇ ਨੋਟੀਫਾਈ ਹੋਇਆ ਹੈ, ਇਹ ਬਾਦਲ ਸਾਹਿਬ ਵੇਲੇ ਨਹੀਂ ਗਿਆਨੀ ਜੈਲ ਸਿੰਘ ਵੇਲੇ ਨੋਟੀਫਾਈ ਹੋਇਆ ਹੈ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਮੇਰੇ ਕੋਲ ਨੋਟੀਫਿਕੇਸ਼ਨ ਦੀ ਕਾਪੀ ਹੈ, ਤੁਸੀਂ ਇਸ ਵਿੱਚ ਤਰੀਕ ਦੇਖ ਲਓ। 1978 ਵਿੱਚ ਇਹ ਨੋਟੀਫਾਈ ਹੋਇਆ ਹੈ। ਢਿਲੋਂ ਸਾਹਿਬ, ਤੁਸੀਂ ਨਾ ਆਖੋ। ਇਹ ਗੱਲ ਬਾਦਲ ਸਾਹਿਬ ਆਖਣ।

**ਸ਼੍ਰੀ ਸਭਾਪਤੀ :** ਬਾਜਵਾ ਸਾਹਿਬ, ਤੁਸੀਂ ਕੰਟੀਨਿਊ ਕਰੋ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਚੇਅਰਮੈਨ ਸਾਹਿਬ, ਬਹੁਤ ਚੰਗੀ ਗੱਲ ਹੈ ਕਿ ਹੁਣ ਡੀਨੋਟੀਫਾਈ ਵੀ ਇਹੀ ਕਰ ਰਹੇ ਹਨ। ਅਸੀਂ ਇਨ੍ਹਾਂ ਨੂੰ ਵਧਾਈ ਵੀ ਦਿੰਦੇ ਹਾਂ ਪਰ ਦਫ਼ਾ-5 ਵਾਲੀ ਗੱਲ ਕਿਉਂ ਛੱਡ ਦਿੱਤੀ ਗਈ, ਅੱਜ ਉਹ ਕੰਮ ਵੀ ਮੁਕਾ ਦੇਣਾ ਚਾਹੀਦਾ ਸੀ। ਜਿਹੜੀ ਕਮੀ ਉਦੋਂ ਰਹਿ ਗਈ ਹੈ, ਇਹ ਵੀ ਹੁਣ ਦੂਰ ਕਰ ਦਿਓ। ਚੇਅਰਮੈਨ ਸਾਹਿਬ, ਉਸ ਪਾਸੇ ਇਹ ਕਿਉਂ ਨਹੀਂ ਪੈ ਰਹੇ, ਦਫ਼ਾ-5 ਖ਼ਤਮ ਕਰਨ ਵਾਲੇ ਪਾਸੇ ਇਹ ਕਿਉਂ ਜੁਅਰਤ ਨਹੀਂ ਕਰ ਰਹੇ? ਕਿਹਾ ਜਾ ਰਿਹਾ ਹੈ ਕਿ ਇੰਦਰਾ ਜੀ ਨੇ ਬੜੇ ਜ਼ੋਰ ਨਾਲ ਚੀਫ਼ ਮਨਿਸਟਰਾਂ ਤੋਂ ਕੰਮ ਕਰਵਾ ਦਿੱਤੇ। ਚਲੋ, ਉਹ ਤਾਂ ਸਾਡੀ ਹਾਈ ਕਮਾਂਡ ਸੀ, ਉਸ ਤੋਂ ਪਿਛੋਂ ਕਈ ਪ੍ਰਾਈਮ ਮਨਿਸਟਰ ਆਏ। ਵਾਜਪਾਈ ਜੀ ਆਏ, ਦੇਸਾਈ ਜੀ ਆਏ, ਉਦੋਂ ਕਿਉਂ ਨਹੀਂ ਇਹ ਸਾਰਾ ਕੁਝ ਠੀਕ ਕਰਵਾਇਆ? ਤੁਸੀਂ ਆਪ ਉਸ ਸਰਕਾਰ ਵਿੱਚ ਮੰਤਰੀ ਸੀ,

[ ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ ]

ਉਦੋਂ ਇਹ ਇਸ਼ੂ ਕਿਉਂ ਨਹੀਂ ਉਠਾਇਆ? ਉਦੋਂ ਤੁਹਾਨੂੰ ਕਿਸ ਦਾ ਡਰ ਸੀ? ਉਹੀ ਡਰ ਅੱਜ ਵੀ ਤੁਰਿਆ ਆ ਰਿਹਾ ਹੈ।

**ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ :** ਚੇਅਰਮੈਨ ਸਾਹਿਬ, ਮੇਰੇ ਸਾਥੀ ਬੜਾ ਵਧੀਆ ਬੋਲ ਰਹੇ ਹਨ। ਇਹ ਕਹਿੰਦੇ ਹਨ ਕਿ ਬਾਦਲ ਸਾਹਿਬ ਨੇ ਮਸਲਾ ਨਹੀਂ ਉਠਾਇਆ ਜਦ ਕਿ ਇਨ੍ਹਾਂ ਦੀਆਂ ਗੌਰਮਿੰਟਾਂ ਆਉਂਦੀਆਂ ਰਹੀਆਂ ਹਨ। ਐਮਰਜੰਸੀ ਵਿੱਚ ਉਸ ਵੇਲੇ ਦੀ ਪ੍ਰਾਈਮ ਮਨਿਸਟਰ ਨੇ ਗਲ਼ ਤੇ ਅੰਗੂਠਾ ਰੱਖ ਕੇ ਫੈਸਲਾ ਕਰਵਾਇਆ ਸੀ। ਜਦੋਂ 1971 ਵਿੱਚ ਦੁਬਾਰਾ ਸਰਕਾਰ ਸ਼੍ਰੀ ਮੁਰਾਰਜੀ ਦੇਸਾਈ ਦੀ ਆਈ, ਉਹ ਪ੍ਰਾਈਮ ਮਨਿਸਟਰ ਬਣੇ ਤਾਂ ਬਾਦਲ ਸਹਿਬ ਨੇ ਇਹ ਵੀ ਕਿਹਾ ਕਿ ਜਿੱਥੇ ਐਮਰਜੰਸੀ ਦੀਆਂ ਜ਼ਿਆਦਤੀਆਂ ਬਾਰੇ ਹੋਰ ਕਮਿਸ਼ਨ ਬਿਠਾਏ ਹਨ, ਫੈਸਲੇ ਹੋਏ ਹਨ, ਸਾਡੇ ਨਾਲ ਪਾਣੀਆਂ ਦੇ ਮਾਮਲੇ ਵਿੱਚ ਬੜਾ ਵੱਡਾ ਧੱਕਾ ਹੋਇਆ ਹੈ, ਤੁਸੀਂ ਇਸ ਮਾਮਲੇ ਨੂੰ ਵੀ ਲਓ। ਉਸੇ ਵੇਲੇ ਪ੍ਰਧਾਨ ਮੰਤਰੀ ਮੁਰਾਰਜੀ ਦੇਸਾਈ ਨੇ ਕਮਿਸ਼ਨ ਬਣਾਇਆ। ਬਾਦਲ ਸਾਹਿਬ ਨੇ ਕਮਿਸ਼ਨ ਤੇ ਇਤਬਾਰ ਨਹੀਂ ਕੀਤਾ ਕਿ ਸਾਡੇ ਨਾਲ ਫੇਰ ਠੱਗੀ ਹੋ ਸਕਦੀ ਹੈ, ਇਨ੍ਹਾਂ ਨੇ ਸੁਪਰੀਮ ਕੋਰਟ ਵਿੱਚ ਕੇਸ ਕੀਤਾ। ਜਦੋਂ 1980 ਵਿੱਚ ਸਾਡੀ ਸਰਕਾਰ ਤੋੜ ਦਿੱਤੀ ਗਈ, ਉਸ ਵੇਲੇ ਫੇਰ ਪ੍ਰਾਈਮ ਮਨਿਸਟਰ ਬੀਬੀ ਇੰਦਰਾ ਗਾਂਧੀ ਸੱਤਾ ਵਿੱਚ ਆ ਗਈ, ਉਸ ਨੇ ਫੇਰ ਗਲ਼ ਤੇ ਅੰਗੂਠਾ ਰੱਖ ਕੇ ਸਰਦਾਰ ਦਰਬਾਰਾ ਸਿੰਘ ਤੋਂ ਸੁਪਰੀਮ ਕੋਰਟ ਤੋਂ ਕੇਸ ਵਾਪਸ ਕਰਵਾਇਆ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਠੀਕ ਹੈ ਜੀ। ਕੇਸ ਵਾਪਸ ਕਰਵਾਇਆ ਹੋਵੇਗਾ ਪਰ ਅੱਜ ਸਾਡੇ ਕੋਲ ਸਭ ਕੁਝ ਹੈ। ਦਿੱਲੀ ਦਾ ਰਾਜ ਭਾਗ ਵੀ ਹੈ, ਇਥੋਂ ਦਾ ਰਾਜ ਭਾਗ ਵੀ ਹੈ। ਆਪਾਂ ਦਫ਼ਾ-5 ਖ਼ਤਮ ਕਰਾਉਣ ਵੱਲ ਚੱਲੀਏ ਅਤੇ ਇਸ ਵਾਸਤੇ ਕੋਈ ਰੈਜ਼ੋਲਿਊਸ਼ਨ ਲਿਆਈਏ। ਚਲੋ ** ** ਦੇ ਬੂਹੇ ਅੱਗੇ ਬੈਠੀਏ ਕਿ ਸਾਡੇ ਪੰਜਾਬ ਨਾਲ ਧੱਕਾ ਨਾ ਕਰ। ਅੱਜ ਤਾਂ ** ** ਨਹੀਂ ਹੈ। ਅੱਜ ਤਾਂ ਤੁਸੀਂ ਆਪ ਹੋ। ** ** ਜੇ ਤੁਸੀਂ ਅੱਜ ਵੀ ਅਜਿਹਾ ਨਾ ਕਰਵਾ ਸਕੋ ਤਾਂ ਫੇਰ ਕਦੋਂ ਕਰਵਾਓਗੇ?

**ਸ਼੍ਰੀ ਸਭਾਪਤੀ :** ** ** ਅਤੇ ** ** ਦਾ ਨਾਂ ਐਕਸਪੰਜ ਕਰ ਦਿੱਤਾ ਜਾਵੇ। ** ** ਵਾਲੀ ਗੱਲ ਵੀ ਐਕਸਪੰਜ ਕਰ ਦਿਓ।

---

** Expunged as ordered by the Chair.

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਅਸੀਂ ਵੇਟ ਕਰ ਰਹੇ ਹਾਂ ਕਿ ਤੁਸੀਂ ਇਹ ਕੰਮ ਕਦੋਂ ਕਰਵਾਓਗੇ? ਸਾਡੀ ਐਗਰੀਕਲਚਰ ਸਟੇਟ ਹੈ। ਅੱਜ ਕਿਸਾਨ ਸੁਸਾਈਡ ਕਰ ਰਹੇ ਹਨ। ਰੋਜ਼ ਅਖਬਾਰਾਂ ਵਿੱਚ ਉਨ੍ਹਾਂ ਦੀਆਂ 1-2 ਫੋਟੋਆਂ ਛਪੀਆਂ ਹੁੰਦੀਆਂ ਹਨ। ਉਹ ਅਜਿਹਾ ਕਿਉਂ ਕਰ ਰਹੇ ਹਨ ਅਤੇ ਇਸ ਦੀ ਕੀ ਵਜ੍ਹਾ ਹੈ? ਕੋਈ ਦਰਜ਼ੀ ਅਜਿਹਾ ਨਹੀਂ ਕਰਦਾ, ਕੋਈ ਬੂਟ ਪਾਲਿਸ਼ ਕਰਨ ਵਾਲਾ ਅਜਿਹਾ ਨਹੀਂ ਕਰਦਾ ਕਿਉਂਕਿ ਉਨ੍ਹਾਂ ਨੂੰ ਆਪਣੀ ਉਜਰਤ ਉਸੇ ਵੇਲੇ ਵਧਾਉਣ ਦਾ ਹੱਕ ਹੈ। ਦਰਜ਼ੀ ਆਪਣਾ ਰੇਟ ਵਧਾ ਲੈਂਦਾ ਹੈ, ਬੂਟ ਪਾਲਿਸ਼ ਕਰਨ ਵਾਲਾ ਆਪਣਾ ਰੇਟ ਵਧਾ ਲੈਂਦਾ ਹੈ ਪਰ ਇਕ ਕਿਸਾਨ ਹੀ ਹੈ, ਜਿਹੜਾ ਆਪਣੀ ਪ੍ਰੋਡਿਊਸ ਦਾ ਰੇਟ ਆਪ ਫਿਕਸ ਨਹੀਂ ਕਰ ਸਕਦਾ। ਇਹ ਲੁੱਟ-ਖਸੁੱਟ ਕਦੋਂ ਤੱਕ ਚਲਦੀ ਰਹੇਗੀ, ਇਸ ਬਾਰੇ ਸੋਚਣ ਦੀ ਅਤੇ ਇਕੱਠਿਆਂ ਹੋ ਕੇ ਗੱਲ ਕਰਨ ਦੀ ਲੋੜ ਹੈ। ਕਿਸਾਨ ਰੱਬ ਨਾਲ ਵੀ ਲੜੇ ਅਤੇ ਮੰਡੀ ਵਾਲਿਆਂ ਨਾਲ ਵੀ ਲੜੇ ਤੇ ਫੇਰ ਉਹ ਕਿਸ ਤਰ੍ਹਾਂ ਬਚੇਗਾ? ਅੱਜ ਕਿਸਾਨ ਦੇ ਸਿਰ ਇੰਨਾ ਕਰਜ਼ਾ ਚੜ੍ਹ ਚੁੱਕਾ ਹੈ ਕਿ ਕੋਈ ਮਾਈ ਦਾ ਲਾਲ ਨਹੀਂ ਲਾਹ ਸਕਦਾ ਕਿਉਂਕਿ ਉਸ ਕੋਲ ਆਪਣੀ ਕਣਕ, ਝੋਨੇ, ਬਾਸਮਤੀ, ਦਾਲਾਂ ਦਾ ਰੇਟ ਫਿਕਸ ਕਰਨ ਦਾ ਕੋਈ ਹੱਕ ਨਹੀਂ ਹੈ। ਜੋ ਲੁੱਟ-ਖਸੁੱਟ ਮੰਡੀਆਂ ਵਿੱਚ ਹੈ, ਭਾਵੇਂ ਤੁਹਾਡੀਆਂ ਸਰਕਾਰਾਂ ਆਈਆਂ, ਭਾਵੇਂ ਸਾਡੀਆਂ ਸਰਕਾਰਾਂ ਆਈਆਂ, ਉਹ ਲੁੱਟ-ਖਸੁੱਟ ਖ਼ਤਮ ਨਹੀਂ ਹੋ ਸਕੀ। ਬੀਜ ਗਲਤ ਮਿਲਦੇ ਹਨ, ਦਵਾਈਆਂ ਗਲਤ ਮਿਲਦੀਆਂ ਹਨ, ਗਲਤ ਵੇਲੇ ਮਿਲਦੀਆਂ ਹਨ ਅਤੇ ਫੇਰ ਜਿਹੜਾ ਦਵਾਈਆਂ ਦਾ ਰੌਲਾ ਪਿਆ, ਉਸ ਦੀ ਐਸ.ਆਈ.ਟੀ. ਬਣੀ ਪਰ ਅੱਜ ਤੱਕ ਉਸ ਦੀ ਰਿਪੋਰਟ ਨਹੀਂ ਆਈ। ਐਸ.ਆਈ.ਟੀ. ਨੂੰ ਬਣਿਆਂ 6-7 ਮਹੀਨੇ ਹੋ ਗਏ ਹਨ। ਕੋਈ ਰਿਪੋਰਟ ਨਹੀਂ ਆਈ ਅਤੇ ਨਾ ਹੀ ਕਿਸੇ ਨੂੰ ਕਸੂਰਵਾਰ ਠਹਿਰਾਇਆ ਗਿਆ ਹੈ।

ਜਲੰਧਰ ਵਾਲੇ ਕੇਸ ਵਿੱਚ ਡਾਇਰੈਕਟਰ ਉਤੇ ਪਰਚਾ ਦਰਜ ਕਰ ਦਿੱਤਾ ਗਿਆ ਪਰ ਬਠਿੰਡੇ ਵਾਲੇ ਕੇਸ ਵਿੱਚ ਅੱਜ ਤੱਕ ਪਰਚਾ ਦਰਜ ਨਹੀਂ ਹੋਇਆ। ਅੱਜ ਤੱਕ ਇਹ ਗੱਲ ਨਹੀਂ ਨਿਕਲ ਸਕੀ ਕਿ ਉਹ 38 ਕਰੋੜ ਰੁਪਿਆ ਕਿਸ ਤਾਕਤ ਨਾਲ ਖਰਚ ਗਿਆ? ਕਿਸ ਦਾ ਹੁਕਮ ਸੀ? ਉਹ ਕਿਸ ਦੀਆਂ ਪਾਵਰਾਂ ਵਰਤ ਗਿਆ? ਉਸ ਕੋਲ ਸਿਰਫ਼ 12 ਲੱਖ ਰੁਪਿਆ

[ ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ ]

ਖਰਚਣ ਦੀ ਪਾਵਰ ਸੀ, ਉਹ 38 ਕਰੋੜ ਰੁਪਿਆ ਕਿਵੇਂ ਵਰਤ ਗਿਆ? ਇਸ ਬਾਰੇ ਐਸ.ਆਈ.ਟੀ. ਨੇ ਅੱਜ ਤੱਕ ਰਿਪੋਰਟ ਨਹੀਂ ਦਿੱਤੀ ਅਤੇ ਪਤਾ ਨਹੀਂ ਕਦੋਂ ਤੱਕ ਨਹੀਂ ਦੇਣੀ? ਇਸ ਕੁਰੱਪਸ਼ਨ ਨੂੰ ਨੱਥ ਕਦੋਂ ਪਵੇਗੀ? ਬਾਦਲ ਸਾਹਿਬ, ਉਹ ਤੁਹਾਡਾ ਜ਼ਿਲ੍ਹਾ ਹੈ, ਉਹ ਰਿਪੋਰਟ ਅੱਜ ਆਉਣੀ ਚਾਹੀਦੀ ਸੀ। ਸਾਰੇ ਦੇਸ਼ ਵਿਚੋਂ ਪੰਜਾਬ ਵਿੱਚ ਸਭ ਤੋਂ ਵੱਧ ਕੁਰੱਪਸ਼ਨ ਹੈ। ਤੁਸੀਂ ਸਾਰਾ ਗਵਰਨਰ ਐਡਰੈਸ ਪੜ੍ਹ ਲਵੋ ਪਰ ਕੁਰੱਪਸ਼ਨ ਬਾਰੇ ਗਵਰਨਰ ਐਡਰੈਸ ਵਿੱਚ ਇਕ ਲਫਜ਼ ਵੀ ਨਹੀਂ ਲਿਖਿਆ। ਕੋਈ ਵੀ ਕੰਮ, ਰਜਿਸਟਰੀ ਕਰਵਾਉਣੀ ਹੋਵੇ, ਕਿਸੇ ਵੀ ਤਹਿਸੀਲ ਵਿੱਚ ਬਿਨਾਂ ਪੈਸਿਆਂ ਤੋਂ ਰਜਿਸਟਰੀ ਨਹੀਂ ਹੁੰਦੀ। ਡੀ.ਟੀ.ਓਜ਼ ਨੇ ਅਲੱਗ ਲੁੱਟ ਪਾਈ ਹੋਈ ਹੈ। ਉਹ ਕਹਿੰਦੇ ਹਨ ਕਿ ਅਸੀਂ ਇੱਕ ਲੱਖ ਰੁਪਿਆ ਦਿਹਾੜੀ ਇਕੱਠੀ ਕਰਨੀ ਹੈ, ਸਰਕਾਰ ਦਾ ਸਾਡੇ ਤੇ ਡੰਡਾ ਹੈ ਅਤੇ ਸਰਕਾਰ ਦੇ ਉਸ ਡੰਡੇ ਕਾਰਨ ਹਰ ਟਰੱਕ ਅਤੇ ਬੱਸ ਵਾਲਾ ਲੁੱਟਿਆ ਜਾਂਦਾ ਹੈ।

ਸਕੂਲਾਂ ਵਿੱਚ ਵਜ਼ੀਫਿਆਂ ਦੇ ਘਪਲੇ ਹਨ। ਬੱਚਿਆਂ ਦੀ ਗਿਣਤੀ ਸਕੂਲਾਂ ਵਿੱਚ ਘੱਟ ਹੈ ਪਰ ਰਜਿਸਟਰਾਂ ਵਿੱਚ ਜ਼ਿਆਦਾ ਦਿਖਾਏ ਹੋਏ ਹਨ। ਜ਼ਿਆਦਾ ਬੱਚਿਆਂ ਦਾ ਫਿਰ ਰਾਸ਼ਨ ਵੀ ਜ਼ਿਆਦਾ ਅਤੇ ਡਰੈੱਸਿਜ ਵੀ ਜ਼ਿਆਦਾ ਅਤੇ ਹੋਰ ਵੀ ਕਈ ਚੀਜ਼ਾਂ ਜ਼ਿਆਦਾ ਦਿਖਾਈਆਂ ਜਾਂਦੀਆਂ ਹਨ। ਜਿਹੜੇ ਬੱਚੇ ਉਥੇ ਨਹੀਂ ਹਨ, ਉਨ੍ਹਾਂ ਦੇ ਨਾਂਵਾਂ ਤੇ ਚੀਜ਼ਾਂ ਇਕੱਠੀਆਂ ਕਰ ਲਈਆਂ ਜਾਂਦੀਆਂ ਹਨ। ਐਜੂਕੇਸ਼ਨ ਮਨਿਸਟਰ ਸਾਹਿਬ, ਸਭ ਤੋਂ ਜ਼ਿਆਦਾ ਜ਼ਰੂਰਤ ਪ੍ਰਾਇਮਰੀ ਟੀਚਰ ਨੂੰ ਤਕੜਿਆਂ ਕਰਨ ਦੀ ਹੈ। ਜੇ ਪ੍ਰਾਇਮਰੀ ਟੀਚਰ ਵੈੱਲ ਕੁਆਲੀਫਾਈਡ ਹੋਵੇਗਾ ਤਾਂ ਸਾਡਾ ਬੇਸ ਬਣੇਗਾ ਪਰ ਲੁੱਟ-ਖਸੁੱਟ ਤਾਂ ਪ੍ਰਾਇਮਰੀ ਸਕੂਲ ਤੋਂ ਹੀ ਸ਼ੁਰੂ ਹੋ ਜਾਂਦੀ ਹੈ। ਗਰੀਬਾਂ ਦੇ ਬੱਚੇ ਉਥੇ ਪੜ੍ਹਦੇ ਹਨ ਪਰ ਪ੍ਰਾਇਮਰੀ ਟੀਚਰ ਦਾ ਉਸ ਪਾਸੇ ਪੂਰਾ ਧਿਆਨ ਨਹੀਂ ਹੈ। ਟੀਚਰ ਪ੍ਰਾਇਮਰੀ ਸਕੂਲ ਨੂੰ ਚੰਗੀ ਤਰ੍ਹਾਂ ਚਲਾਉਣ। ਤੁਹਾਨੂੰ ਇਸ ਗੱਲ ਦੀ ਵਧਾਈ ਹੈ ਕਿ ਤੁਸੀਂ ਨਕਲ ਨੂੰ ਥੋੜ੍ਹੀ ਜਿਹੀ ਨਕੇਲ ਪਾਈ ਹੈ। ਇਸ ਪਾਸੇ ਤੁਸੀਂ ਥੋੜ੍ਹਾ ਜਿਹਾ ਧਿਆਨ ਦਿੱਤਾ ਹੈ। ਜੇ ਨਕਲ ਵਾਲਾ ਸਿਸਟਮ ਚਲਦਾ ਰਿਹਾ ਤਾਂ ਸਾਡੇ ਪੰਜਾਬ ਦਾ ਯੂਥ ਕਿਸੇ ਕੰਪੀਟੀਸ਼ਨ ਵਿੱਚ ਜਾ ਕੇ ਕਾਮਯਾਬ ਨਹੀਂ ਹੋ ਸਕਦਾ।

**ਸ੍ਰੀ ਸਭਾਪਤੀ :** ਬਾਜਵਾ ਸਾਹਿਬ, ਸਮਾਪਤੀ ਕਰੋ ਜੀ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਸ਼ਰਮਾ ਜੀ ਕਹਿ ਰਹੇ ਸੀ ਕਿ ਡਿਵੈਲਪਮੈਂਟ ਬੜੀ ਹੋਈ ਹੈ। ਮੈਂ ਬਾਦਲ ਸਾਹਿਬ ਨੂੰ ਕਹਾਂਗਾ ਕਿ ਸ਼ਰਮਾ ਜੀ ਨੂੰ ਮੇਰੇ ਹਲਕੇ ਫਤਿਹਗੜ੍ਹ ਚੂੜੀਆਂ ਵਿੱਚ ਭੇਜੋ। ਅੱਜ ਹੀ ਉਥੇ ਇਹ ਝਾਤੀ ਮਾਰ ਕੇ ਆਉਣ ਕਿ ਕਿੰਨੀ ਕੁ ਡਿਵੈਲਪਮੈਂਟ ਹੋਈ ਹੈ। ਸੀਟਾਲਾ ਤੋਂ ਫਤਿਹਗੜ੍ਹ ਚੂੜੀਆਂ ਵਾਲੀ ਸੜਕ ਤੇ ਹੀ ਇੱਕ ਚੱਕਰ ਲਗਾ ਕੇ ਆ ਜਾਵੋ। ਫਿਰ ਮੈਂ ਮੰਨ ਲਵਾਂਗਾ ਕਿ ਡਿਵੈਲਪਮੈਂਟ ਹੋ ਰਹੀ ਹੈ । ਸੋ, ਜੋ ਕੁਝ ਇਸ ਗਵਰਨਰ ਐਡਰੈਸ ਵਿੱਚ ਲਿਖਿਆ ਹੈ, ਬਿਲਕੁਲ ਗਲਤ ਲਿਖਿਆ ਹੈ। ਇਸ ਨੂੰ ਰਿਜੈਕਟ ਕਰਨਾ ਚਾਹੀਦਾ ਹੈ। ਜੈ ਹਿੰਦ।

**ਸ਼੍ਰੀ ਸਭਾਪਤੀ :** ਸਰਦਾਰ ਚਰਨਜੀਤ ਸਿੰਘ ਚੰਨੀ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਸਾਡੇ ਕੁਝ ਮੈਂਬਰ ਬੋਲਣ ਤੋਂ ਰਹਿੰਦੇ ਹਨ ਜੀ।

**ਸ਼੍ਰੀ ਸਭਾਪਤੀ :** ਮੈਂਬਰ ਤਾਂ ਇਧਰੋਂ ਰੂਲਿੰਗ ਬੈਂਚਿਜ ਵਲੋਂ ਵੀ ਕਾਫ਼ੀ ਰਹਿੰਦੇ ਹਨ। ਫਿਰ ਸੀ.ਐਮ. ਸਾਹਿਬ ਨੇ ਵੀ ਬੋਲਣਾ ਹੈ। ਇਸ ਤਰ੍ਹਾਂ ਕਾਫ਼ੀ ਲੇਟ ਹੋ ਜਾਵਾਂਗੇ।

**ਸਰਦਾਰ ਚਰਨਜੀਤ ਸਿੰਘ ਚੰਨੀ :** ਫਿਰ ਟਾਈਮ ਵਧਾ ਲਓ ਜੀ।

**ਸ਼੍ਰੀ ਸਭਾਪਤੀ :** ਤੁਹਾਡੇ ਵੱਲੋਂ ਦੋ ਮੈਂਬਰ ਰਹਿ ਗਏ ਹਨ ਅਤੇ ਦੂਜੇ ਪਾਸੇ ਤੋਂ ਚਾਰ ਰਹਿੰਦੇ ਹਨ। ਤੁਸੀਂ ਹੁਣ ਆਪਣੀ ਸਪੀਚ ਸ਼ੁਰੂ ਕਰੋ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੇਰੇ ਤੋਂ ਬਾਅਦ ਟਾਈਮ ਤਾਂ ਦੇ ਦਿਉਗੇ?

**ਸ਼੍ਰੀ ਸਭਾਪਤੀ :** ਨਹੀਂ ਜੀ, ਫਿਰ ਮੁਸ਼ਕਿਲ ਹੋ ਜਾਵੇਗਾ। ਸਾਰਿਆਂ ਤੋਂ ਮੁਆਫੀ ਮੰਗ ਲੈਂਦੇ ਹਾਂ। ਵੱਧ ਸਮੇਂ ਲਈ ਤਾਂ ਸੀ.ਐਮ. ਸਾਹਿਬ ਨੇ ਹੀ ਬੋਲਣਾ ਹੈ। ਚੰਨੀ ਜੀ, ਤੁਸੀਂ ਹੁਣ ਸ਼ੁਰੂ ਕਰੋ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮਾਨਯੋਗ ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਐਡਰੈਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਅੱਜ ਇਸ ਐਡਰੈਸ ਦੇ ਵਿਰੋਧ ਵਿੱਚ ਖੜ੍ਹਾ ਹੋਇਆ ਹਾਂ, ਜੋ ਇਹ ਧੰਨਵਾਦ ਦਾ ਮਤਾ ਲੈ ਕੇ ਆਏ ਹਨ, ਮੈਂ ਇਸ ਦਾ ਵਿਰੋਧ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਪੰਜਾਬ ਗੁਰੂਆਂ, ਪੀਰਾਂ ਦੀ ਧਰਤੀ ਹੈ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਅਤੇ ਪੰਜਾਬ ਮੁੱਢ ਕਦੀਮ ਤੋਂ ਹੀ ਇੱਕ ਨੰਬਰ ਦਾ ਸੂਬਾ ਰਿਹਾ ਹੈ। ਪੰਜਾਬ ਦੀ ਸਭਿਅਤਾ, ਪੰਜਾਬ ਦੇ ਸਭਿਆਚਾਰ ਕਾਰਨ ਇਹ ਰੰਗਲੇ ਪੰਜਾਬ ਦੇ ਨਾਮ ਨਾਲ ਹਮੇਸ਼ਾ ਤੋਂ ਜਾਣਿਆ ਜਾਂਦਾ ਰਿਹਾ ਹੈ। ਅੱਜ ਤੱਕ ਪੰਜਾਬ ਸਾਰੇ ਹਿੰਦੁਸਤਾਨ ਦਾ ਅੰਨਦਾਤਾ ਚਲਿਆ ਆ ਰਿਹਾ ਹੈ। ਕਿਹਾ ਗਿਆ ਹੈ ਕਿ 'ਐ ਪੰਜਾਬ, ਕਰਾਂ ਕੀ ਸਿਫਤ ਤੇਰੀ।' ਪੰਜਾਬ ਦੀ ਥੋੜ੍ਹੇ ਸ਼ਬਦਾਂ ਵਿੱਚ ਸਿਫ਼ਤ ਨਹੀਂ ਕੀਤੀ ਜਾ ਸਕਦੀ। ਪੰਜਾਬੀਆਂ ਦੀ ਬੋਲੀ, ਪੰਜਾਬੀਆਂ ਦਾ ਜੁੱਸਾ, ਪੰਜਾਬੀਆਂ ਦਾ ਸੁਭਾਅ ਕਿਸੇ ਹੋਰ ਨਾਲ ਮੈਚ ਨਹੀਂ ਕਰ ਸਕਦਾ ਲੇਕਿਨ ਚੇਅਰਮੈਨ ਸਾਹਿਬ, ਅੱਜ ਪੰਜਾਬ ਦੀ ਜੋ ਹਾਲਤ ਹੋ ਰਹੀ ਹੈ, ਅੱਜ ਪੰਜਾਬ ਇੱਕ ਨੰਬਰ ਤੋਂ ਚੌਦਵੇਂ ਨੰਬਰ ਤੇ ਆ ਗਿਆ ਹੈ। ਅੱਜ ਪੰਜਾਬ ਦਾ ਨੌਜਵਾਨ ਵਿਹਲਾ ਹੋਣ ਕਾਰਨ ਨਸ਼ਿਆਂ ਦੀ ਗ੍ਰਿਫਤ ਵਿੱਚ ਚਲਾ ਗਿਆ ਹੈ। ਅੱਜ ਪੰਜਾਬ ਵਿੱਚ ਕੁਰੱਪਸ਼ਨ ਦਾ ਬੋਲਬਾਲਾ ਹੈ। ਅੱਜ ਪੰਜਾਬ ਦਾ ਰੋਮ ਰੋਮ ਕਰਜ਼ਈ ਹੋ ਗਿਆ ਹੈ। ਆਪਾਂ ਚਾਹੇ ਕਿੰਨੇ ਹੀ ਦਮਗਜ਼ੇ ਮਾਰੀ ਜਾਈਏ ਪਰ ਪੰਜਾਬ ਦੀਆਂ ਚੀਕਾਂ ਨਿਕਲੀਆਂ ਪਈਆਂ ਹਨ। ਪੰਜਾਬ ਦਾ ਕਿਸਾਨ, ਮਜ਼ਦੂਰ ਅਤੇ ਦੁਕਾਨਦਾਰ ਅੱਜ ਰੋ ਰਿਹਾ ਹੈ। ਉਸ ਕੋਲ ਕੋਈ ਚਾਰਾ ਨਹੀਂ ਹੈ। ਉਹ ਰੋਟੀ ਵਾਸਤੇ ਮੁਥਾਜ ਹੋ ਗਿਆ ਹੈ। ਪਿਛਲੇ 9 ਸਾਲਾਂ ਵਿੱਚ ਆਟਾ-ਦਾਲ ਲੈਣ ਵਾਲਿਆਂ ਦੀ ਗਿਣਤੀ 7 ਲੱਖ ਤੋਂ ਵੱਧ ਕੇ 34 ਲੱਖ ਤੱਕ ਪਹੁੰਚ ਚੁੱਕੀ ਹੈ। ਗਰੀਬਾਂ ਦੀ ਗਿਣਤੀ ਇੰਨੀ ਵੱਧ ਚੁੱਕੀ ਹੈ।

ਚੇਅਰਮੈਨ ਸਾਹਿਬ, ਪੰਜਾਬ ਤੇ ਕਾਲੇ ਬੱਦਲ ਛਾ ਗਏ ਹਨ। ਕਹਿੰਦੇ ਹਨ ਕਿ ਜੇਕਰ ਬੱਦਲ ਚਾਰ-ਪੰਜ ਦਿਨ ਛਾਏ ਰਹਿਣ ਤਾਂ ਕਣਕ ਨੂੰ ਤੇਲਾ ਪੈ ਜਾਂਦਾ ਹੈ। ਇਥੇ ਤਾਂ 9 ਸਾਲਾਂ ਤੋਂ ਕਾਲੇ ਬੱਦਲ ਛਾਏ ਹੋਏ ਹਨ। ਫਿਰ ਕਿਸ ਤਰੀਕੇ ਨਾਲ ਪੰਜਾਬ ਇਸ ਦਲਦਲ ਵਿੱਚੋਂ ਨਿਕਲੇਗਾ? ਆਮ ਆਦਮੀ ਅੱਜ ਕੀ ਚਾਹੁੰਦਾ ਹੈ, ਉਸ ਦੀਆਂ ਕੀ ਜ਼ਰੂਰਤਾਂ ਹਨ? ਉਹ ਚਾਹੁੰਦਾ ਹੈ ਕਿ ਮੈਨੂੰ ਰੁਜ਼ਗਾਰ ਮਿਲੇ, ਮੇਰਾ ਬੱਚਾ ਚੰਗੀ ਪੜ੍ਹਾਈ ਕਰੇ, ਮੈਨੂੰ ਸ਼ਹਿਰ ਜਾਣ ਲਈ ਚੰਗੀ ਸੜਕ ਮਿਲੇ। ਤਹਿਸੀਲਾਂ ਵਿੱਚ ਮੇਰਾ ਕੰਮ ਸਿੱਧੇ ਤਰੀਕੇ ਨਾਲ ਹੋ ਜਾਵੇ ਪਰ ਉਸ ਨੂੰ ਅਜਿਹਾ ਕੁਝ ਨਹੀਂ ਮਿਲ ਰਿਹਾ। ਆਮ ਆਦਮੀ ਲਈ ਰੁਜ਼ਗਾਰ ਨਹੀਂ ਰਿਹਾ ਹੈ ਅਤੇ ਨਾ ਉਸ ਦੇ ਬੱਚੇ ਨੂੰ ਸਰਕਾਰੀ ਸਕੂਲਾਂ ਵਿੱਚ ਪੜ੍ਹਾਈ ਮਿਲ ਰਹੀ ਹੈ। ਲਿੰਕ ਸੜਕਾਂ ਟੁੱਟ ਚੁੱਕੀਆਂ ਹਨ। ਪਿੰਡਾਂ ਦੀ ਹਾਲਤ ਬਹੁਤ ਮਾੜੀ ਹੋ ਗਈ ਹੈ। ਥਾਣੇ, ਤਹਿਸੀਲਾਂ ਵਿੱਚ ਕੰਮ ਕਰਵਾਉਣ

ਲਈ ਰਿਸ਼ਵਤਾਂ ਦੇਣੀਆਂ ਪੈ ਰਹੀਆਂ ਹਨ। ਮੈਂ ਨਹੀਂ ਕਹਿੰਦਾ ਕਿ ਇਕ ਪਰਿਵਾਰ ਪੰਜਾਬ ਨੂੰ ਕਿਸ ਤਰੀਕੇ ਨਾਲ ਵਰਗਲਾ ਕੇ ਲੁੱਟ ਰਿਹਾ ਹੈ। ਮੈਂ ਉਹ ਗੱਲ ਨਹੀਂ ਕਰਦਾ। ਮੈਂ ਕਹਿੰਦਾ ਹਾਂ ਆਮ ਸਧਾਰਨ ਆਦਮੀ ਦਾ ਕੀ ਹਾਲ ਹੈ? ਗਰੀਬੀ, ਲਾਚਾਰੀ, ਭੁੱਖਮਰੀ ਨੇ ਉਸ ਨੂੰ ਮਾਰਿਆ ਹੋਇਆ ਹੈ।

ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਕੇਂਦਰ ਵਿੱਚ ਨਵੀਂ ਸਰਕਾਰ ਆਈ, ਸਾਨੂੰ ਵੀ ਉਮੀਦ ਸੀ ਕਿ ਹੁਣ ਚੰਡੀਗੜ੍ਹ ਪੰਜਾਬ ਨੂੰ ਮਿਲ ਜਾਵੇਗਾ, ਪੰਜਾਬੀ ਬੋਲਦੇ ਇਲਾਕੇ ਵੀ ਮਿਲ ਜਾਣਗੇ, 1984 ਦੇ ਮੁੱਦੇ ਦਾ ਵੀ ਹੱਲ ਹੋ ਜਾਵੇਗਾ ਪਰ ਕੀ ਹੋਇਆ? ਕੁਝ ਨਹੀਂ। ਮੇਰੇ ਵੀਰ ਨੇ ਇਥੇ ਗੱਲ ਕੀਤੀ ਸੀ ਕਿ ਹੁਣ 1984 ਦਾ ਕੋਈ ਹੱਲ ਕਰੋ। ਮੰਨ ਲਿਆ ਕਿ ਇਹ ਕੇਂਦਰ ਸਰਕਾਰ ਨੇ ਹੱਲ ਕਰਨਾ ਹੈ ਪਰ ਤੁਸੀਂ ਕੁਝ ਤਾਂ ਕਰੋ। 1984 ਦੇ ਪੀੜਤਾਂ ਨੂੰ 20-20 ਲੱਖ ਰੁਪਿਆ ਦਿਓ, ਇਕ ਇਕ ਨੌਕਰੀ ਦਿਓ। ਤੁਸੀਂ ਬਿੱਲ ਲਿਆਓ, ਸਾਰੀ ਆਪੋਜੀਸ਼ਨ ਤੁਹਾਡੇ ਨਾਲ ਹੈ। ਕਿਉਂ ਨਹੀਂ ਬਿੱਲ ਲਿਆਉਂਦੇ? ਜਦੋਂ ਇਲੈਕਸ਼ਨਾਂ ਆਉਣਗੀਆਂ, ਉਸ ਸਮੇਂ ਲੋਕਾਂ ਦੀਆਂ ਭਾਵਨਾਵਾਂ ਭੜਕਾਉਂਗੇ, ਉਸ ਸਮੇਂ ਚੰਡੀਗੜ੍ਹ ਵੀ ਯਾਦ ਆ ਜਾਵੇਗਾ। ਪਹਿਲਾਂ ਕਹਿੰਦੇ ਸੀ ਕਿ ਕੇਂਦਰ ਵਿੱਚ ਮਤਰੇਈ ਮਾਂ ਹੈ ਪਰ ਹੁਣ ਤਾਂ ਸਕਾ ਤਾਇਆ ਹੈ, ਹੁਣ ਕੁਝ ਕਰ ਲਓ ਪਰ ਤੁਸੀਂ ਕੁਝ ਨਹੀਂ ਕਰਨਾ।

ਚੇਅਰਮੈਨ ਸਾਹਿਬ, ਅੱਜ ਇਥੇ ਕਿਉਂ ਨਹਿਰ ਦਾ ਮੁੱਦਾ ਆਇਆ? ਚੇਅਰਮੈਨ ਸਾਹਿਬ, ਮੈਂ ਦੱਸਦਾ ਹਾਂ ਕਿ ਸਾਲ 2004 ਵਿੱਚ ਕੈਪਟਨ ਅਮਰਿੰਦਰ ਸਿੰਘ ਜੀ ਨੇ ਪਾਣੀਆਂ ਦਾ ਬਿੱਲ ਲਿਆਂਦਾ, ਐਕਟ ਬਣਿਆ, ਬੜਾ ਦਲੇਰਾਨਾ ਕਦਮ ਸੀ। ਇਨ੍ਹਾਂ ਨੇ ਵੀ ਮਦਦ ਕੀਤੀ, ਬਹੁਤ ਵੱਡਾ ਕੰਮ ਹੋਇਆ ਪਰ ਅੱਜ ਅਸੀਂ ਕਿਉਂ ਉਸੇ ਮੁੱਦੇ ਤੇ ਦੁਬਾਰਾ ਗੱਲ ਕਰ ਰਹੇ ਹਾਂ ਕਿਉਂਕਿ ਅੱਜ ਕੇਂਦਰ ਦੀ ਸਰਕਾਰ ਜਿਹੜੀ ਕਿ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੀ.ਪੀ. ਦੀ ਸਾਂਝੀ ਸਰਕਾਰ ਹੈ, ਜਿਸ ਵਿੱਚ ਬੀਬੀ ਹਰਸਿਮਰਤ ਕੌਰ ਜੀ ਮੰਤਰੀ ਹਨ, ਉਸ ਸਰਕਾਰ ਨੇ ਹਰਿਆਣਾ ਦੇ ਹੱਕ ਵਿੱਚ ਸਟੈਂਡ ਲਿਆ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਦੋ ਚਿਹਰੇ ਕਿਉਂ ਹਨ?

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ। ਸਾਡੇ ਵਿਰੋਧੀ ਧਿਰ ਦੇ ਨੇਤਾ ਬੜੇ ਸਤਿਕਾਰਯੋਗ ਹਨ, ਸਾਡਾ ਮਨ ਨਹੀਂ ਕਰਦਾ ਕਿ ਵਿੱਚੋਂ ਟੋਕਾ-ਟਾਕੀ ਕਰੀਏ ਪਰ ਮੈਂ ਪੁੱਛਦਾ ਹਾਂ

ਕਿ ਕੈਪਟਨ ਅਮਰਿੰਦਰ ਸਿੰਘ ਜੀ ਸਦਨ ਵਿੱਚ ਬਿੱਲ ਲੈ ਕੇ ਆਏ ਅਤੇ ਬਾਦਲ ਸਾਹਿਬ ਨੇ ਇਕ ਮਿੰਟ ਵੀ ਨਹੀਂ ਲਗਾਇਆ, ਬਹਿਸ ਵੀ ਨਹੀਂ ਕੀਤੀ ਅਤੇ ਉਨ੍ਹਾਂ ਦੇ ਨਾਲ ਜਾ ਕੇ ਗਵਰਨਰ ਸਾਹਿਬ ਤੋਂ ਪਾਸ ਕਰਵਾ ਕੇ ਲਿਆਏ ਅਤੇ ਫਿਰ ਉਹ ਬਿੱਲ ਦਿੱਲੀ ਚਲਿਆ ਗਿਆ। ਉਸ ਸਮੇਂ ਦਿੱਲੀ ਵਿੱਚ ਕਿਸ ਦੀ ਸਰਕਾਰ ਸੀ? ਉਸ ਸਰਕਾਰ ਨੇ ਇਸ ਬਿੱਲ ਤੇ ਰਾਇ ਲੈਣ ਵਾਸਤੇ ਇਸ ਨੂੰ ਰਾਸ਼ਟਰਪਤੀ ਕੋਲ ਕਿਉਂ ਭੇਜਿਆ? ਫਿਰ ਰਾਸ਼ਟਰਪਤੀ ਜੀ ਨੇ ਸੁਪਰੀਮ ਕੋਰਟ ਕੋਲ ਕਿਉਂ ਭੇਜਿਆ? ਇਹ ਕੰਡੇ ਤਾਂ ਇਨ੍ਹਾਂ ਦੇ ਬੀਜੇ ਹੋਏ ਹਨ, ਜਿਹੜੇ ਸਾਨੂੰ ਚੁਗਣੇ ਪੈ ਰਹੇ ਹਨ।

**ਸਰਦਾਰ ਚਰਨਜੀਤ ਸਿੰਘ ਚੰਨੀ :** ਅਸੀਂ ਤਾਂ 1977 ਦੇ ਬੀਜੇ ਹੋਏ ਕੰਡੇ ਵੀ ਚੁਗਾਉਣ ਨੂੰ ਤਿਆਰ ਹਾਂ। ਸਾਡੇ ਮੈਂਬਰ ਸਾਹਿਬ ਕਹਿ ਰਹੇ ਸੀ ਕਿ ਜਿਹੜੀ ਨੋਟੀਫਿਕੇਸ਼ਨ ਹੈ, ਉਹ ਸਭ ਤੋਂ ਪਹਿਲਾਂ ਬਾਦਲ ਸਾਹਿਬ ਦੀ ਸਰਕਾਰ ਵੇਲੇ ਹੋਈ। ਉਸ ਦਾ ਨੰਬਰ ਲਿਖ ਲਓ ਜੀ, ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ ਜੀ ਨੇ ਵੀ ਤੁਹਾਨੂੰ ਦਿਖਾਈ ਹੈ। ਪਹਿਲਾਂ ਤਾਂ ਬਾਦਲ ਸਾਹਿਬ ਨੇ 1977 ਦੇ ਵਿੱਚ ਹਰਿਆਣਾ ਸਰਕਾਰ ਨੂੰ ਜਿਹੜੀ ਚਿੱਠੀ ਲਿਖੀ, ਉਸ ਦਾ ਨੰਬਰ ਹੈ 7/78-ਆਈ.ਡਬਲਿਊ178/23617 ਮਿਤੀ 4 ਜੁਲਾਈ, 1978 ਜਿਸ ਵਿੱਚ ਇਨ੍ਹਾਂ ਨੇ ਤਿੰਨ ਕਰੋੜ ਰੁਪਿਆ ਮੰਗਿਆ ਹੈ ਕਿ ਅਸੀਂ ਨਹਿਰ ਬਣਾਉਣੀ ਹੈ, ਤੁਸੀਂ ਤਿੰਨ ਕਰੋੜ ਰੁਪਿਆ ਦਿਓ। ਉਨ੍ਹਾਂ ਨੇ ਇਨ੍ਹਾਂ ਨੂੰ ਦੋ ਚੈਕ ਦਿੱਤੇ ਜਿਹੜੇ ਕਿ ਇੱਕ ਇੱਕ ਕਰੋੜ ਰੁਪਏ ਦੇ ਇਨ੍ਹਾਂ ਪਾਸ ਜਮ੍ਹਾਂ ਹੋਏ। ਇੱਕ ਮਿਤੀ 11 ਨਵੰਬਰ, 1976 ਨੂੰ ਜਮ੍ਹਾਂ ਹੋਇਆ...(ਵਿਘਨ)

**ਸਿੱਖਿਆ ਮੰਤਰੀ :** ਚੇਅਰਮੈਨ ਸਾਹਿਬ, ਮੈਂ ਮਾਨਯੋਗ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਨੂੰ ਹਾਊਸ ਦੇ ਵਿੱਚ ਤੱਥਾਂ ਤੋਂ ਬਿਨਾਂ ਗੁੰਮਰਾਹਕੁੰਨ ਸਟੇਟਮੈਂਟ ਨਹੀਂ ਦੇਣੀ ਚਾਹੀਦੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਇਹ ਮੇਰੇ ਟਾਈਮ ਵਿੱਚ ਨੋਟ ਨਾ ਕਰ ਲੈਣਾ ਜੀ। ਇਨ੍ਹਾਂ ਦਾ ਟਾਈਮ ਮੇਰੇ ਖਾਤੇ ਵਿੱਚ ਨਾ ਪਾਈ ਜਾਣਾ। (ਵਿਘਨ... ਸ਼ੋਰ)

**ਸਿੱਖਿਆ ਮੰਤਰੀ :** ਇਹ ਲੈਟਰ ਜਿਹੜੀ 1976 ਦੀ ਹੈ, ਉਸ ਦੀ ਕਾਪੀ ਮੇਰੇ ਕੋਲ ਹੈ। ਮੈਂ ਉਸ ਦਾ ਰੈਲੇਵੈਂਟ ਪੋਰਸ਼ਨ ਵੀ ਪੜ੍ਹ ਦਿੰਦਾ ਹਾਂ, "I am directing my Irrigation Department to place a sum of Rs.

One Crore for the time being at the disposal of Punjab Government, so that necessary organisation is set up and work is started." ਇਹ 1976 ਦੇ ਵਿੱਚ ਬਨਾਰਸੀ ਦਾਸ ਗੁਪਤਾ ਜੀ ਨੇ ਲਿਖੀ ਸੀ, ਉਸ ਦੇ ਜਵਾਬ ਵਿੱਚ ਗਿਆਨੀ ਜੀ ਨੇ 26 ਨਵੰਬਰ, 1976 ਨੂੰ ਜਵਾਬ ਦਿੱਤਾ ਸੀ ਅਤੇ ਉਸ ਵਿੱਚ ਕੁਮਿਟਮੈਂਟ ਕੀਤੀ ਸੀ, "You will kindly appreciate that some work of investigation is necessary and to start that work in hand immediately and meet the expenditure out of the amount of Rs. One Crore so kindly offered by you."

ਇਸ ਕਰਕੇ ਜਦੋਂ ਹਾਊਸ ਵਿੱਚ ਬੋਲਣਾ ਹੋਵੇ ਤਾਂ ਗੁਮਰਾਹਕੁਨ ਅਤੇ ਤੱਥਾਂ ਤੋਂ ਬਗੈਰ ਸਟੇਟਮੈਂਟ ਨਹੀਂ ਹੋਣੀ ਚਾਹੀਦੀ। ਮੈਂ ਸਮਝਦਾ ਹਾਂ ਇਹ ਆਪਣੇ ਸ਼ਬਦਾਂ ਨੂੰ ਵਾਪਸ ਲੈਣ ਅਤੇ ਮੁਆਫੀ ਵੀ ਮੰਗਣ। ਹਾਊਸ ਵਿੱਚ ਇਸ ਤਰ੍ਹਾਂ ਦੀ ਗਲਤ ਬਿਆਨੀ ਨਹੀਂ ਕਰਨੀ ਚਾਹੀਦੀ। ਇਹ ਬਹੁਤ ਗਲਤ ਗੱਲ ਹੈ। ਇਨ੍ਹਾਂ ਨੂੰ ਮੁਆਫੀ ਮੰਗਣੀ ਚਾਹੀਦੀ ਹੈ। (ਵਿਘਨ... ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਮੁਆਫੀ ਤਾਂ ਤੁਸੀਂ ਮੰਗੋਗੇ, ਮੈਂ ਦੱਸ ਦਿੱਤਾ ਤੁਹਾਨੂੰ....

**ਮਾਲ ਤੇ ਮੁੜ ਵਸੇਬਾ ਮੰਤਰੀ :** ਚੇਅਰਮੈਨ ਸਾਹਿਬ, ਜਿਹੜੀ ਚਿੱਠੀ ਹੈ, ਇਸ ਬਾਰੇ ਚੀਮਾ ਸਾਹਿਬ ਨੇ ਸਪੱਸ਼ਟ ਕਰ ਦਿੱਤਾ ਹੈ ਕਿ ਕੋਈ ਅਜਿਹੀ ਚਿੱਠੀ ਨਹੀਂ ਹੈ, ਫਿਰ ਵੀ ਜੇਕਰ ਇਹ ਹਾਊਸ ਨੂੰ ਮਿਸਲੀਡ ਕਰਨਾ ਚਾਹੁੰਦੇ ਹਨ ਤਾਂ ਉਹ ਚਿੱਠੀ ਜ਼ਰੂਰ ਹਾਊਸ ਦੀ ਟੇਬਲ ਤੇ ਰਖਵਾ ਲਓ। 'ਦੁੱਧ ਦਾ ਦੁੱਧ, ਪਾਣੀ ਦਾ ਪਾਣੀ ਹੋ ਜਾਏਗਾ।' (ਵਿਘਨ... ਸ਼ੋਰ)

**ਸ਼੍ਰੀ ਸਭਾਪਤੀ :** ਚੰਨੀ ਜੀ, ਜੇਕਰ ਚਿੱਠੀ ਤੁਹਾਡੇ ਕੋਲ ਹੈ ਤਾਂ ਦੇ ਦਿਓ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਨੂੰ ਬੋਲਣ ਦਾ ਮੌਕਾ ਦਿਓ ਜੀ। ਮੇਰੇ ਪਾਸ ਨੋਟੀਫਿਕੇਸ਼ਨ ਦੀ ਕਾਪੀ ਹੈ, ਜਿਹੜੀ ਬਾਦਲ ਸਾਹਿਬ ਵੇਲੇ ਦੀ ਹੈ, ਮੈਂ ਇਸ ਨੂੰ ਹਾਊਸ ਦੀ ਟੇਬਲ ਤੇ ਰੱਖ ਦਿੰਦਾ ਹਾਂ। (ਵਿਘਨ....ਸ਼ੋਰ)

**ਮਾਲ ਤੇ ਮੁੜ ਵਸੇਬਾ ਮੰਤਰੀ :** ਤੁਸੀਂ ਬਾਦਲ ਸਾਹਿਬ ਦੀ ਸਾਈਨ ਕੀਤੀ ਹੋਈ ਚਿੱਠੀ ਇਥੇ ਰੱਖ ਦਿਓ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੇਰੀ ਗੱਲ ਸੁਣੋ, ਜਿਹੜੀ ਮੈਂ ਚਿੱਠੀ ਕਹਿ ਰਿਹਾ ਹਾਂ, ਉਸ ਵਿੱਚ ਇਨ੍ਹਾਂ ਨੇ ਪੈਸੇ ਮੰਗੇ ਸਨ, (ਵਿਘਨ) ਹੋਰ ਇਸ ਤੋਂ ਜ਼ਿਆਦਾ ਤੁਹਾਨੂੰ ਕੀ ਚਾਹੀਦਾ ਹੈ? ਅਗਲੀ ਗੱਲ ਸੁਣੋ ਜੀ.....(ਵਿਘਨ... ਸ਼ੋਰ)

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਤੁਸੀਂ ਇਥੇ ਚਿੱਠੀ ਤਾਂ ਰੱਖੋ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚਿੱਠੀ ਵੀ ਪੜ੍ਹਾ ਦਿਆਂਗੇ, ਮੈਂ ਤੁਹਾਨੂੰ ਨੰਬਰ ਤੇ ਡੇਟ ਦੇ ਦਿੱਤੀ ਹੈ, ਤੁਹਾਡੇ ਕੋਲ ਸਰਕਾਰ ਹੈ, ਇਹ ਚਿੱਠੀ ਕਢਵਾ ਲਓ। (ਵਿਘਨ.... ਸ਼ੋਰ) ਮੈਂ ਸਾਰੀਆਂ ਚਿੱਠੀਆਂ ਹਾਊਸ ਦੀ ਟੇਬਲ ਤੇ ਰੱਖਾਂਗਾ, ਬੋਲਣ ਤਾਂ ਦਿਓ। ਮੇਰਾ ਟਾਈਮ ਨਾ ਖਰਾਬ ਕਰੋ ਜੀ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਅਸੀਂ ਮੰਗ ਕਰਦੇ ਹਾਂ ਕਿ ਇਹ ਇੱਥੇ ਟੇਬਲ ਤੇ ਚਿੱਠੀ ਰੱਖਣ। ਇਸ ਤਰ੍ਹਾਂ ਤੁਸੀਂ ਝੂਠ ਨਾ ਬੋਲੋ। ਝੂਠ ਦੀ ਮੁਆਫੀ ਮੰਗੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੁਆਫੀ ਤਾਂ ਤੁਸੀਂ ਮੰਗੋਗੇ। ਪਹਿਲਾਂ ਆਪਣੇ ਕਾਗਜ਼ ਫਰੋਲ ਕੇ ਚਿੱਠੀ ਲੈ ਕੇ ਆਓ, ਹੱਦ ਹੋ ਗਈ....(ਵਿਘਨ...ਸ਼ੋਰ)

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਤੁਸੀਂ ਬੜੀ ਜ਼ੁੰਮੇਵਾਰ ਪੋਸਟ ਤੇ ਬੈਠੇ ਹੋ। ਸਾਡੀ ਬੇਨਤੀ ਹੈ ਕਿ ਜੇਕਰ ਤੁਹਾਡੇ ਕੋਲ ਬਾਦਲ ਸਾਹਿਬ ਦੀ ਲਿਖੀ ਕੋਈ ਚਿੱਠੀ ਹੈ ਤਾਂ ਇਥੇ ਸਦਨ ਦੀ ਮੇਜ਼ ਤੇ ਰੱਖੀ ਜਾਵੇ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਮੈਂ ਚਿੱਠੀ ਦਾ ਨੰਬਰ ਤੇ ਡੇਟ ਦੇ ਦਿੱਤੀ ਹੈ, ਇਹ ਆਪਣੀ ਸਰਕਾਰ ਕੋਲੋਂ ਕਢਵਾ ਲੈਣ। (ਵਿਘਨ.... ਸ਼ੋਰ)

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਅਸੀਂ ਮੰਗ ਕਰਦੇ ਹਾਂ ਜੀ ਕਿ ਇਹ ਚਿੱਠੀ ਮੇਜ਼ ਤੇ ਰੱਖਣ।

**ਸਰਦਾਰ ਚਰਨਜੀਤ ਸਿੰਘ ਚੰਨੀ :** ਤੁਸੀਂ ਮੈਨੂੰ ਬੋਲਣ ਦੇਣਾ ਹੈ ਕਿ ਨਹੀਂ? ਤੁਸੀਂ 2-3 ਮੰਤਰੀ ਬਿਨਾਂ ਮਤਲਬ ਦੇ ਬੋਲੀ ਜਾਂਦੇ ਹੋ, ਮੈਨੂੰ ਬੋਲਣ ਦਿਓ। ਕੀ ਮੈਂ ਤੁਹਾਨੂੰ ਬੋਲਣ ਤੋਂ ਰੋਕਦਾ ਹਾਂ?.. (ਵਿਘਨ... ਸ਼ੋਰ) ਹੱਦ ਹੋ

ਗਈ ਤੁਹਾਡੇ ਵਾਲੀ, ਤੁਸੀਂ ਜ਼ਿੰਮੇਵਾਰ ਬੰਦੇ ਹੋ, ਮੰਤਰੀ ਹੋ, ਮੈਨੂੰ ਆਪੰਣੀ ਬਹਿਸ ਕਰਨ ਦਿਓ। ** ** ਚੇਅਰਮੈਨ ਸਾਹਿਬ, ਇਹ ਬੱਚਿਆਂ ਵਾਂਗ ਗੱਲ ਕਰਦੇ ਹਨ। (ਵਿਘਨ... ਸ਼ੋਰ)

**ਸ਼੍ਰੀ ਸਭਾਪਤੀ :** ਚੰਨੀ ਜੀ, ਤੁਸੀਂ ਜਿਹੜੀ ਚਿੱਠੀ ਕੋਟ ਕੀਤੀ ਹੈ, ਉਸ ਨੂੰ ਸਦਨ ਦੀ ਮੇਜ਼ ਤੇ ਰੱਖ ਦਿਓ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਮੈਂ ਚਿੱਠੀ ਕੋਟ ਕਰ ਦਿੱਤੀ ਹੈ, ਮੈਂ ਇਹ ਨਹੀਂ ਕਿਹਾ ਹੈ ਕਿ ਮੈਂ ਸਦਨ ਦੀ ਟੇਬਲ ਤੇ ਰੱਖ ਰਿਹਾ ਹਾਂ। (ਵਿਘਨ... ਸ਼ੋਰ)

**ਸ਼੍ਰੀ ਸਭਾਪਤੀ :** ਕੋਟ ਕਰਕੇ ਸਦਨ ਦੀ ਟੇਬਲ ਤੇ ਰੱਖ ਦਿਓ।

**ਸਰਦਾਰ ਚਰਨਜੀਤ ਸਿੰਘ ਚੰਨੀ :** ਇਹ ਵਿਧਾਨ ਸਭਾ ਦੀ ਪ੍ਰੋਸੀਡਿੰਗ ਵਿੱਚ ਆ ਗਈ ਹੈ, ਮੇਰਾ ਕੇਵਲ ਇੰਨਾ ਹੀ ਮਕਸਦ ਸੀ। ਇਸ ਤੋਂ ਬਾਅਦ ਜ਼ਮੀਨ ਐਕੁਆਇਰ ਕਰਨ ਲਈ ਬਾਦਲ ਸਾਹਿਬ ਨੇ ਦੋ ਨੋਟੀਫਿਕੇਸ਼ਨਾਂ ਜਾਰੀ ਕੀਤੀਆਂ ਹਨ। (ਵਿਘਨ....ਸ਼ੋਰ)

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਕਿਉਂ ਝੂਠ ਬੋਲੀ ਜਾਂਦੇ ਹੋ। ਚੇਅਰਮੈਨ ਸਾਹਿਬ, ਜੇ ਕੋਈ ਚਿੱਠੀ ਹੈ ਤਾਂ ਇਹ ਸਦਨ ਦੀ ਮੇਜ਼ ਤੇ ਰੱਖ ਦੇਣ। (ਵਿਘਨ...ਸ਼ੋਰ) ਸਾਨੂੰ ਵੀ ਪਤਾ ਲੱਗ ਜਾਵੇ ਕਿ ਸਾਡੇ ਮੁੱਖ ਮੰਤਰੀ ਜੀ ਨੇ ਕਿੱਥੇ ਗਲਤੀ ਕੀਤੀ ਹੈ। (ਵਿਘਨ...ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਤੁਸੀਂ ਕੀ ਗੱਲਾਂ ਕਰਦੇ ਹੋ ? ਕੀ ਮੈਂ ਅਜਿਹਾ ਕਿਹਾ ਹੈ ਕਿ ਮੈਂ ਚਿੱਠੀ ਰੱਖ ਰਿਹਾ ਹਾਂ? ਮੈਂ ਕਿਹਾ ਹੈ ਕਿ ਚਿੱਠੀ ਕੋਟ ਕਰ ਰਿਹਾ ਹਾਂ। (ਵਿਘਨ...ਸ਼ੋਰ)

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਰਿਕਾਰਡ ਕਢਵਾ ਕੇ ਦੇਖ ਲਓ। (ਵਿਘਨ....ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਮੈਂ ਨੰਬਰ ਰਿਕਾਰਡ ਕਰਵਾ ਦਿੱਤਾ ਹੈ, ਇਨ੍ਹਾਂ ਨੂੰ ਕਹੋ ਕਿ ਇਹ ਅੱਜ ਦੇ 'ਪੰਜਾਬੀ ਟ੍ਰਿਬਿਊਨ' ਦਾ ਆਰਟੀਕਲ ਪੜ੍ਹ ਕੇ ਜਵਾਬ ਦੇ ਦੇਣ। (ਵਿਘਨ....ਸ਼ੋਰ) ਹੱਦ ਹੋ ਗਈ।

---

** Expunged as ordered by the Chair.

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਚੰਨੀ ਜੀ, ਅਸੀਂ ਤੁਹਾਡੀ ਗੱਲ ਕਰਦੇ ਹਾਂ।

**ਸਰਦਾਰ ਚਰਨਜੀਤ ਸਿੰਘ ਚੰਨੀ :** ਬੈਠ ਜਾਉ।(ਵਿਘਨ....ਸ਼ੋਰ) ਕੀ ਮੈਨੂੰ ਬੋਲਣ ਦਿਉਗੇ ਕਿ ਨਹੀਂ? ਚੇਅਰਮੈਨ ਸਾਹਿਬ, ਤੁਸੀਂ ਮੇਰਾ ਟਾਈਮ ਵੀ ਕਾਊਂਟ ਕਰੀ ਜਾਣਾ ਹੈ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਤੁਸੀਂ ਬੋਲੋ, ਦੱਬ ਕੇ ਬੋਲੋ ਪਰ ਪਹਿਲਾਂ ਚਿੱਠੀ ਮੇਜ਼ ਤੇ ਰੱਖ ਦਿਉ। (ਵਿਘਨ...ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਇਸੇ ਤਰ੍ਹਾਂ ਤੁਸੀਂ ਰਾਜਾ ਵੜਿੰਗ ਨਾਲ ਕੀਤਾ ਸੀ। (ਵਿਘਨ...ਸ਼ੋਰ) ਸ਼ਰਮ ਕਰੋ, ਇਹ ਵਿਧਾਨ ਸਭਾ ਹੈ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਅਸੀਂ ਕੀ ਸ਼ਰਮ ਕਰੀਏ? (ਵਿਘਨ....ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਕਹਿ ਦਿੱਤਾ ਹੈ ਕਿ ਚਿੱਠੀ ਨਹੀਂ ਰੱਖਣੀ, ਮੈਂ ਕੋਟ ਕਰ ਦਿੱਤੀ ਹੈ। (ਵਿਘਨ....ਸ਼ੋਰ)

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਫਿਰ ਤੁਸੀਂ ਗਲਤ ਕੋਟ ਕਿਉਂ ਕੀਤਾ ਹੈ? ਜੇ ਕੋਈ ਅਜਿਹੀ ਚਿੱਠੀ ਹੈ ਤਾਂ ਇੱਥੇ ਰੱਖੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਨੰਬਰ ਦੇ ਦਿੱਤਾ ਹੈ। (ਵਿਘਨ...ਸ਼ੋਰ)

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਨਹੀਂ, ਇਹ ਗਲਤ ਹੈ। (ਵਿਘਨ....ਸ਼ੋਰ)

(ਇਸ ਸਮੇਂ ਸਿੰਜਾਈ ਮੰਤਰੀ, ਸਰਦਾਰ ਸ਼ਰਨਜੀਤ ਸਿੰਘ ਢਿੱਲੋਂ ਬੋਲਣ ਲਈ ਸਮਾਂ ਮੰਗ ਰਹੇ ਸਨ)

**ਸ਼੍ਰੀ ਸਭਾਪਤੀ :** ਢਿੱਲੋਂ ਜੀ, ਤੁਸੀਂ ਬੈਠੋ।(ਵਿਘਨ....ਸ਼ੋਰ) ਚੰਨੀ ਜੀ, ਜਿਹੜੀ ਚਿੱਠੀ ਤੁਸੀਂ ਕੋਟ ਕਰ ਰਹੇ ਹੋ ਅਤੇ ਸੀ.ਐਮ. ਸਾਹਿਬ ਦਾ ਹਵਾਲਾ ਲੈ ਕੇ ਨਾਂ ਲਿਆ ਹੈ....

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਉਸ ਦਾ ਨੰਬਰ ਦੇ ਦਿੱਤਾ ਹੈ। ਮੈਂ ਇਹ ਤਾਂ ਨਹੀਂ ਕਿਹਾ ਕਿ ਮੈਂ ਚਿੱਠੀ ਰੱਖ ਰਿਹਾ ਹਾਂ। (ਵਿਘਨ....ਸ਼ੋਰ)

ਤੁਸੀਂ ਰਿਕਾਰਡ ਕਢਵਾ ਕੇ ਦੇਖ ਲਉ।(ਵਿਘਨ) (ਸ਼ੋਰ) ਤੁਸੀਂ ਮੈਨੂੰ ਟਾਈਮ ਦੇ ਦਿਉ, ਮੈਂ ਕੱਲ੍ਹ ਕਢਵਾ ਕੇ ਰੱਖ ਦਿਆਂਗਾ।

**ਸ਼੍ਰੀ ਸਭਾਪਤੀ :** ਠੀਕ ਹੈ ਜੀ। ਉਨ੍ਹਾਂ ਨੇ ਕਹਿ ਦਿੱਤਾ ਹੈ ਕਿ ਕਢਵਾ ਕੇ ਦੇ ਦੇਣਗੇ। (ਸ਼ੋਰ)

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਚੇਅਰਮੈਨ ਸਾਹਿਬ, ਹਾਊਸ ਦੀ ਕਮੇਟੀ ਬਣਾ ਲਉ, ਰਿਕਾਰਡ ਕਢਵਾ ਲੈਂਦੇ ਹਾਂ।

**ਸ਼੍ਰੀ ਸਭਾਪਤੀ :** ਚੰਨੀ ਜੀ ਨੂੰ ਬੋਲਣ ਦਿਉ। ਉਨ੍ਹਾਂ ਨੇ ਕਹਿ ਦਿੱਤਾ ਹੈ ਕਿ ਕਢਵਾ ਕੇ ਦੇ ਦੇਣਗੇ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਜ਼ਮੀਨ ਐਕੁਆਇਰ ਕਰਨ ਲਈ ਦੋ ਨੋਟੀਫਿਕੇਸ਼ਨਾਂ ਨੰਬਰ 113/5/ ਐਸ.ਵਾਈ.ਐਲ. ਅਤੇ 121/5/ ਐਸ. ਵਾਈ.ਐਲ. ਮਿਤੀ 20 ਫਰਵਰੀ, 1978 ਨੂੰ ਜਾਰੀ ਕੀਤੇ ਹਨ। ਚੇਅਰਮੈਨ ਸਾਹਿਬ, ਮੈਂ ਇੱਥੇ ਦੱਸਣਾ ਚਾਹੁੰਦਾ ਹਾਂ ਕਿ ਜਗਤਾਰ ਸਿੰਘ ਜੀ ਮਸ਼ਹੂਰ ਪੱਤਰਕਾਰ ਹਨ, ਉਨ੍ਹਾਂ ਨੇ ਇੱਕ ਕਿਤਾਬ ਲਿਖੀ ਹੈ – Khalistan Struggle, a non movement. ਉਸ ਦੇ ਪੰਨਾ ਨੰਬਰ 72 ਤੇ ਲਿਖਿਆ ਹੈ ਕਿ ਉਸ ਸਮੇਂ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਮੁੱਖ ਮੰਤਰੀ ਸਨ ਅਤੇ ਇਹ ਐਸ.ਵਾਈ.ਐਲ. ਦਾ ਨੀਂਹ ਪੱਥਰ ਉਥੇ ਰੱਖਣਾ ਚਾਹੁੰਦੇ ਸਨ ਜਿੱਥੇ ਪੰਜਾਬ ਅਤੇ ਹਰਿਆਣਾ ਮਿਲਦੇ ਹਨ। ਸਰਦਾਰ ਗੁਰਚਰਨ ਸਿੰਘ ਟੌਹੜਾ ਨੇ ਇਨ੍ਹਾਂ ਨੂੰ ਸਲਾਹ ਦਿੱਤੀ ਕਿ ਇਹ ਕੰਮ ਨਾ ਕਰ ਬੈਠੀਂ....(ਵਿਘਨ....ਸ਼ੋਰ) ਮੈਂ ਕਹਿੰਦਾ ਹਾਂ ਕਿ ਇਹ ਹਰਿਮੰਦਰ ਸਾਹਿਬ ਜਾ ਕੇ ਸਹੁੰ ਚੁੱਕ ਲੈਣ ਜੇਕਰ ਇਹ ਗੱਲ ਗਲਤ ਹੈ।

**ਮਾਲ ਤੇ ਮੁੜ ਵਸੇਬਾ ਮੰਤਰੀ :** ਚੇਅਰਮੈਨ ਸਾਹਿਬ, ਚੰਨੀ ਸਾਹਿਬ ਦੀ ਉਦੋਂ ਉਮਰ ਕਿੰਨੀ ਸੀ?

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਕਿਤਾਬ ਪੜ੍ਹ ਕੇ ਆਇਆ ਹਾਂ। ਤੁਸੀਂ ਕਿਤਾਬ ਖਰੀਦ ਲਉ। (ਵਿਘਨ....ਸ਼ੋਰ) ਸਾਲ 1997 ਤੋਂ ਲੈ ਕੇ 2002 ਤੱਕ ਤੁਹਾਡੀ ਸਰਕਾਰ ਸੀ। ਅਸੀਂ ਸਾਰੇ ਕੇਸ ਉਦੋਂ ਹੀ ਹਾਰੇ ਹਾਂ। (ਵਿਘਨ.....ਸ਼ੋਰ)

**ਸਿੱਖਿਆ ਮੰਤਰੀ :** ਇਨ੍ਹਾਂ ਦੇ ਜਿਹੜੇ ਅੱਜ ਦੇ ਪ੍ਰਧਾਨ ਹਨ, ਉਨ੍ਹਾਂ ਦੇ ਇਸ਼ਤਿਹਾਰ ਅਸੀਂ ਹਾਊਸ ਵਿੱਚ ਵੀ ਦਿਖਾ ਦਿੱਤੇ ਹਨ। ਬਾਦਲ ਸਾਹਿਬ ਨੇ ਉਸੇ ਦਿਨ ਇਸ ਦੇ ਵਿਰੁੱਧ ਘਨੌਲੀ ਵਿੱਚ ਰੈਲੀ ਕਰਕੇ ਮੋਰਚਾ ਸ਼ੁਰੂ ਕੀਤਾ ਸੀ। (ਵਿਘਨ....ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਹੁਣ ਤੁਸੀਂ ਸੁਣੀ ਜਾਓ। ਇੰਨਾ ਗਰਮ ਨਾ ਹੋਵੋ। (ਵਿਘਨ....ਸ਼ੋਰ)

**ਸ਼੍ਰੀ ਸਭਾਪਤੀ :** ਚੰਨੀ ਜੀ ਨੂੰ ਬੋਲਣ ਦਿਉ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਸਾਲ 1997 ਤੋਂ 2002 ਤੱਕ ਸਾਰੇ ਕੇਸ ਅਸੀਂ ਹਾਰੇ ਕਿਉਂਕਿ ਇਨ੍ਹਾਂ ਨੇ ਕੇਸ ਸਹੀ ਪਲੀਡ ਨਹੀਂ ਕੀਤੇ। ਇਨ੍ਹਾਂ ਦੇ ਕਮਜ਼ੋਰ ਵਕੀਲਾਂ ਕਾਰਨ ਅਸੀਂ ਸਾਰੇ ਕੇਸ ਹਾਰੇ। ਇਸ ਤੋਂ ਬਾਅਦ ਸਾਲ 2004 ਵਿੱਚ ਦਲੇਰਾਨਾ ਕਦਮ ਚੁੱਕ ਕੇ ਅਸੀਂ ਬਿਲ ਲੈ ਕੇ ਆਏ, ਐਕਟ ਬਣਾਇਆ। (ਵਿਘਨ....ਸ਼ੋਰ) ਅੱਜ ਰੌਲਾ ਇਸ ਕਰਕੇ ਪੈ ਰਿਹਾ ਹੈ ਕਿਉਂਕਿ ਅੱਜ ਸਰਕਾਰ ਸਾਡੀ ਵੈਰੀ ਬਣ ਗਈ ਹੈ। (ਵਿਘਨ....ਸ਼ੋਰ) ਮੈਂ ਕਹਿੰਦਾ ਹਾਂ ਕਿ ਜੇ ਇਨ੍ਹਾਂ ਦੀ ਉਪਰ ਸਾਂਝੀ ਸਰਕਾਰ ਹੈ, ਇਹ ਜੇ ਨਹੀਂ ਕਹਿ ਸਕਦੇ ਕਿ ਤੁਸੀਂ ਹਰਿਆਣਾ ਦੇ ਹੱਕ ਵਿੱਚ ਨਾ ਬੋਲੋ, ਇਹ ਤਾਂ ਕਹਿ ਸਕਦੇ ਹਨ ਕਿ ਕੇਂਦਰ ਸਰਕਾਰ ਦੋਵਾਂ ਲਈ ਬਰਾਬਰ ਹੈ, ਤੁਸੀਂ ਸਾਡੇ ਖਿਲਾਫ਼ ਨਾ ਬੋਲੋ।

(ਇਸ ਸਮੇਂ ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ, ਬੋਲਣ ਲਈ ਸਮਾਂ ਮੰਗ ਰਹੇ ਸਨ।)

**ਸ਼੍ਰੀ ਸਭਾਪਤੀ :** ਸ਼ਰਮਾ ਜੀ, ਉਨ੍ਹਾਂ ਨੂੰ ਬੋਲਣ ਦਿਉ।

**ਸਰਦਾਰ ਚਰਨਜੀਤ ਸਿੰਘ ਚੰਨੀ :** ਜਦੋਂ ਕੇਂਦਰ ਸਰਕਾਰ ਦੀ ਗੱਲ ਕਰਦੇ ਹਾਂ, ਅੰਬਿਕਾ ਸੋਨੀ ਜੀ ਪੰਜਾਬ ਕਾਂਗਰਸ ਦੇ ਕੰਪੇਨ ਕਮੇਟੀ ਦੇ ਚੇਅਰਮੈਨ ਹਨ। ਮੇਰੇ ਕੋਲ ਸੋਸ਼ਲ ਮੀਡੀਆ ਤੇ ਵੀਡੀਓ ਹੈ, ਉਹ ਅੱਜ ਵੀ ਦਿੱਲੀ ਵਿੱਚ ਐਸ.ਵਾਈ.ਐਲ. ਬਣਾਉਣ ਦੇ ਉਲਟ ਬੋਲ ਰਹੇ ਹਨ।

(ਇਸ ਸਮੇਂ ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ ਬਿਨਾਂ ਇਜਾਜ਼ਤ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।)

**ਸ਼੍ਰੀ ਸਭਾਪਤੀ :** ਸ਼ਰਮਾ ਜੀ, ਚੰਨੀ ਜੀ ਨੂੰ ਬੋਲ ਲੈਣ ਦਿਓ, ਫਿਰ ਸੀ.ਐਮ. ਸਾਹਿਬ ਨੇ ਵੀ ਬੋਲਣਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਜਾਂ ਤਾਂ ਤੁਸੀਂ ਕੇਂਦਰ ਸਰਕਾਰ ਨੂੰ ਕਹੋ ਕਿ ਉਹ ਨਿਊਟ੍ਰਲ ਹੋ ਜਾਵੇ ਜਾਂ ਬੀਬੀ ਹਰਸਿਮਰਤ ਕੌਰ ਨੂੰ ਵਾਪਸ ਬੁਲਾਓ। ਉਹ ਅਸਤੀਫ਼ਾ ਦੇਣ। ਇਹ ਕੀ ਮਤਲਬ ਹੈ ਕਿ ਤੁਸੀਂ ਪੰਜਾਬ ਦੇ ਲੋਕਾਂ ਨੂੰ ਕਹੋ ਕਿ ਅਸੀਂ ਤੁਹਾਡੇ ਨਾਲ ਹਾਂ, ਅਾਂਸੂ ਬਹਾਈ ਜਾਓ। ਅਸੀਂ ਧੱਕੇ ਨਾਲ ਬਿਲ ਪਾਸ ਕਰਵਾਈਏ ਤੇ ਤੁਸੀਂ ਉਥੇ ਜਾ ਕੇ ਆਪਣਾ ਰਾਜ ਕਰੀ ਜਾਓ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਚੇਅਰਮੈਨ ਸਾਹਿਬ, ਇਹ ਬਿਲਕੁਲ ਗਲਤ ਗੱਲ ਕੀਤੀ ਜਾ ਰਹੀ ਹੈ। ਪਾਣੀਆਂ ਤੇ ਹਾਲੇ ਫੈਸਲਾ ਹੋਣਾ ਹੈ। ਸਾਡੇ ਮੁੱਖ ਮੰਤਰੀ ਸਾਹਿਬ ਨੇ ਹਾਊਸ ਵਿੱਚ ਕਹਿ ਦਿੱਤਾ ਹੈ ਕਿ ਪਾਣੀਆਂ ਦਾ ਇੱਕ ਤੁਪਕਾ ਨਹੀਂ ਜਾਣ ਦਿਆਂਗੇ ਅਤੇ ਜੋ ਕੁਝ ਵੀ ਕਰਨਾ ਪਿਆ, ਕਰਾਂਗੇ। ਜਦੋਂ ਵੇਲਾ ਆਇਆ ਤੁਸੀਂ ਦੇਖਿਓ ਅਕਾਲੀ ਦਲ ਕੀ ਕਰੇਗਾ? ਜਿੰਨੀ ਵੱਡੀ ਕੁਰਬਾਨੀ ਕਰਨੀ ਪਈ ਕਰੇਗਾ ਪਰ ਪਿੱਛੇ ਨਹੀਂ ਹਟੇਗਾ। ਮੈਂ ਸਾਡੇ ਸਾਹਮਣੇ ਵਾਲੇ ਸਾਥੀਆਂ ਨੂੰ ਪੁੱਛਦਾ ਹਾਂ ਕਿ ਸੰਨ 1956 ਵਿੱਚ ਜਿਹੜੇ ਸਮਝੌਤੇ ਹੋਏ ਸਨ, ਕੀ ਉਸ ਵੇਲੇ ਕਿਸੇ ਕਾਂਗਰਸੀ ਨੇ ਅਸਤੀਫ਼ਾ ਦਿੱਤਾ ਸੀ? ਜਦੋਂ ਸਾਰਾ ਪਾਣੀ ਰਾਜਸਥਾਨ ਨੂੰ ਦੇ ਦਿੱਤਾ, ਸੰਨ 1975 ਵਿੱਚ ਸਾਰਾ ਪਾਣੀ ਹਰਿਆਣੇ ਨੂੰ ਦੇ ਦਿੱਤਾ, ਕੀ ਉਦੋਂ ਕਿਸੇ ਕਾਂਗਰਸੀ ਨੇ ਅਸਤੀਫ਼ਾ ਦਿੱਤਾ ਜਾਂ ਫਿਰ ਸੰਨ 1982 ਵਿੱਚ ਜਦੋਂ ਪਾਣੀ ਦਿੱਤਾ ਗਿਆ ਤਾਂ ਕਿਸੇ ਨੇ ਅਸਤੀਫ਼ਾ ਦਿੱਤਾ?

**ਸਰਦਾਰ ਚਰਨਜੀਤ ਸਿੰਘ ਚੰਨੀ :** ਫਿਰ ਤਾਂ ਤੁਸੀਂ ਇੰਦਰਾ ਗਾਂਧੀ ਵਰਗੇ ਹੀ ਹੋਏ। ਤੁਹਾਡੇ ਔਰ ਉਸ ਦੇ ਵਿੱਚ ਫਰਕ ਕੀ ਹੋਇਆ ? ਕੀ ਤੁਸੀਂ ਦੱਸਣਾ ਚਾਹੁੰਦੇ ਹੋ ਕਿ ਇੱਥੇ ਹੋਰ ਤੇ ਉਥੇ ਹੋਰ।

**ਸ਼੍ਰੀ ਸਭਾਪਤੀ :** ਚੰਨੀ ਜੀ, ਤੁਸੀਂ ਬੈਠੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਹੁਣ ਜਦ ਇਨ੍ਹਾਂ ਨੇ ਕੇਂਦਰ ਸਰਕਾਰ ਵਿੱਚ ਪੰਜਾਬ ਦੇ ਅਗੇਂਸਟ ਸਟੈਂਡ ਲੈ ਲਿਆ ਤਾਂ ਅਸੀਂ ਬਾਹਰ ਮੁਜ਼ਾਹਰਾ ਕੀਤਾ ਕਿਉਂਕਿ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਇੱਥੇ ਹਾਊਸ ਅੰਦਰ ਇਹ ਇੱਕ ਜਮ੍ਹਾਂ ਹੀ ਫੋਕਾ, ਜਿਸ ਵਿੱਚ ਕੁਝ ਵੀ ਨਹੀਂ ਸੀ, ਉਹ ਪ੍ਰਸਤਾਵ ਪ੍ਰਵਾਨ ਕਰਵਾਉਣ ਲਈ ਲੈ ਕੇ ਆ ਗਏ ਕਿ ਸਾਰੀਆਂ ਪਾਰਟੀਆਂ ਮਿਲ ਕੇ ਚੱਲਣ। ਚੇਅਰਮੈਨ ਸਾਹਿਬ, ਅਸੀਂ ਮਿਲ ਕੇ ਕਦੋਂ ਨਹੀਂ ਚੱਲਦੇ? ਮੈਂ ਅਮੈਂਡਮੈਂਟ ਲਿਆਂਦੀ ਪਰ ਮੇਰੀ ਅਮੈਂਡਮੈਂਟ ਇਨ੍ਹਾਂ ਨੇ ਰਿਜੈਕਟ ਕਰਵਾ ਦਿੱਤੀ। ਮੈਨੂੰ ਕੋਈ ਇਤਰਾਜ਼ ਨਹੀਂ, ਮੈਨੂੰ ਪਤਾ ਸੀ ਕਿ ਕੀ ਕਰਵਾਉਣਾ ਹੈ? ਇਹ ਅਮੈਂਡਮੈਂਟ ਰਿਜੈਕਟ ਕਰਵਾਉਂਦੇ ਰਹੇ, ਅਸੀਂ 3-4 ਘੰਟੇ ਰੌਲਾ ਪਾਉਂਦੇ ਰਹੇ ਤਾਂ ਕਿ ਅਸੀਂ ਇਨ੍ਹਾਂ ਤੋਂ ਅਸਲੀ ਕੰਮ ਕਰਵਾ ਸਕੀਏ, ਜੋ ਅਸੀਂ ਕਰਵਾਉਣਾ ਚਾਹੁੰਦੇ ਹਾਂ। ਅਸੀਂ ਅਮੈਂਡਮੈਂਟ ਇਹ ਲਿਆਂਦੀ ਸੀ ਕਿ ਇਹ ਸਦਨ ਸਰਕਾਰ ਨੂੰ ਹਦਾਇਤ ਦਿੰਦਾ ਹੈ ਕਿ ਪਾਣੀ ਦੇ ਮਾਮਲਿਆਂ ਸਬੰਧੀ ਪੰਜਾਬ ਦੇ ਨਾਲ ਕਿਸੇ ਵੀ ਬੇਇਨਸਾਫੀ ਨੂੰ ਮੁੱਢੋਂ ਹੀ ਮਨਜ਼ੂਰ ਨਾ ਕੀਤਾ ਜਾਵੇ। ਇਹ ਸਦਨ ਕੇਂਦਰ ਸਰਕਾਰ ਵੱਲੋਂ ਪੰਜਾਬ ਵਿਰੋਧੀ ਸਟੈਂਡ ਦੀ ਵੀ ਸਖਤ ਲਫਜ਼ਾਂ ਵਿੱਚ ਨਿਖੇਧੀ ਕਰਦਾ ਹੈ ਅਤੇ ਇਹ ਸਦਨ ਸਰਕਾਰ ਨੂੰ ਹਦਾਇਤ ਦਿੰਦਾ ਹੈ ਕਿ ਸਤਲੁਜ-ਯਮੁਨਾ ਲਿੰਕ ਨਹਿਰ ਬਣਾਉਣ ਲਈ ਜਿਹੜੀ ਜ਼ਮੀਨ ਜ਼ਿੰਮੀਦਾਰਾਂ ਤੋ ਐਕੁਆਇਰ ਕੀਤੀ ਗਈ ਸੀ, ਸਬੰਧਤ ਧਿਰਾਂ ਨੂੰ ਵਾਪਸ ਕਰ ਦਿੱਤੀ ਜਾਵੇ। ਇਹ ਮੇਰੀ ਅਮੈਂਡਮੈਂਟ ਸੀ। ਕਾਂਗਰਸ ਪਾਰਟੀ ਦੇ ਉਸ ਪ੍ਰੋਗਰਾਮ ਕਾਰਨ ਇਨ੍ਹਾਂ ਨੂੰ ਅੱਧੇ ਘੰਟੇ ਵਾਸਤੇ ਸੈਸ਼ਨ ਰੋਟੀ ਦੇ ਬਹਾਨੇ ਬੰਦ ਕਰਕੇ ਘਰ ਜਾ ਕੇ ਸਲਾਹ ਕਰਨੀ ਪਈ। ਹਾਲਾਂਕਿ ਇਨ੍ਹਾਂ ਨੂੰ ਮਜਬੂਰੀ ਵਿੱਚ ਬਿਲ ਲੈ ਕੇ ਆਉਣਾ ਪਿਆ ਅਤੇ ਇਹ ਪੰਜਾਬ ਦੇ ਲੋਕਾਂ ਨੂੰ ਕਹੀ ਜਾ ਰਹੇ ਹਨ ਕਿ ਅਸੀਂ ਤੁਹਾਨੂੰ ਜ਼ਮੀਨ ਦੇ ਰਹੇ ਹਾਂ। ਚੇਅਰਮੈਨ ਸਾਹਿਬ, ਅਸੀਂ ਉਹ ਜ਼ਮੀਨ ਤੁਹਾਡੇ ਤੋਂ ਧੱਕੇ ਨਾਲ ਦਿਵਾ ਰਹੇ ਹਾਂ ਔਰ ਤੁਹਾਨੂੰ ਦੇਣੀ ਪਵੇਗੀ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ :** ਚੇਅਰਮੈਨ ਸਾਹਿਬ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਪੰਜ ਵਾਰ ਮੁੱਖ ਮੰਤਰੀ ਬਣੇ ਹਨ ਔਰ ਇਹ ਸਮਝਦੇ ਹਨ ਕਿ ਐਸ.ਵਾਈ.ਐਲ. ਦੇ ਮਸਲੇ ਸਬੰਧੀ ਇਨ੍ਹਾਂ ਨੇ ਹਾਊਸ ਵਿੱਚ ਬੈਠੇ-ਬੈਠੇ ਹੀ ਐਲਾਨ ਕਰ ਦਿੱਤਾ। ਚੇਅਰਮੈਨ ਸਾਹਿਬ, ਇਹ ਮਾਮਲਾ ਕਾਨੂੰਨੀ ਮਾਹਿਰਾਂ ਨਾਲ ਵਿਚਾਰ ਕਰਨ ਉਪਰੰਤ, ਵੱਡੇ-ਵੱਡੇ ਵਕੀਲ ਜਿਹੜੇ ਇਸ ਕੰਮ ਵਿੱਚ ਮਾਹਿਰ ਹਨ, ਉਨ੍ਹਾਂ ਨਾਲ ਵਿਚਾਰ ਕਰਨ ਤੋਂ ਬਾਅਦ ਹੀ ਮੁੱਖ ਮੰਤਰੀ ਜੀ ਨੇ ਹਾਊਸ ਵਿੱਚ

ਐਲਾਨ ਕੀਤਾ ਹੈ ਅਤੇ ਅਜਿਹਾ ਸਰਦਾਰ ਚਰਨਜੀਤ ਸਿੰਘ ਚੰਨੀ ਜੀ ਦੇ ਕਹਿਣ ਤੇ ਨਹੀਂ ਹੋਇਆ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਨੂੰ ਤਾਂ ਅਕਲ ਹੀ ਨਹੀਂ ਆਈ ਜੀ ਕਿ ਕੀ ਹੋ ਰਿਹਾ ਹੈ, ਮੈਨੂੰ ਤਾਂ ਸਮਝ ਹੀ ਨਹੀਂ ਆਈ। ਚੇਅਰਮੈਨ ਸਾਹਿਬ, ਮੈਂ ਇਹ ਮੁੱਦਾ ਛੱਡ ਕੇ ਅਗਲੀ ਗੱਲ ਕਰਦਾ ਹਾਂ। ਇਨ੍ਹਾਂ ਨੇ ਦੋ ਇਨਵੈਸਟਮੈਂਟ ਸਮਿੱਟ ਕਰਵਾਈਆਂ। ਇਹ ਮੇਰੇ ਕੋਲ ਆਰ.ਟੀ.ਆਈ ਦੀ ਰਿਪੋਰਟ ਹੈ। ਇਨ੍ਹਾਂ ਤੇ 20 ਕਰੋੜ ਰੁਪਿਆ ਖਰਚ ਆਇਆ ਹੈ ਪਰ ਚੇਅਰਮੈਨ ਸਾਹਿਬ, ਅੱਜ ਤੱਕ ਇੱਕ ਵੀ ਰੁਪਿਆ ਪੰਜਾਬ ਤੇ ਨਹੀਂ ਲੱਗਿਆ। ਕਹਿੰਦੇ ਸੀ ਕਿ ਅਸੀਂ ਇੱਕ ਲੱਖ 77 ਹਜ਼ਾਰ ਕਰੋੜ ਦੀ ਇਨਵੈਸਟਮੈਂਟ ਲੈ ਕੇ ਆਏ ਹਾਂ। ਦੱਸੋ ਕੀ ਖੱਟਿਆ ਤੁਸੀਂ? (ਵਿਘਨ)

(ਇਸ ਸਮੇਂ ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ ਬਿਨਾਂ ਇਜਾਜ਼ਤ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।)

**ਸ਼੍ਰੀ ਸਭਾਪਤੀ :** ਸ਼ਰਮਾ ਜੀ ਬੋਲਣ ਦਿਓ ਜੀ। ਪਲੀਜ਼ ਕੰਮ ਨਿਬੇੜਨ ਦਿਓ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਫਿਰ ਇਹ ਕਹਿੰਦੇ ਹਨ ਕਿ ਬਿਜਲੀ ਸਰਪਲੱਸ ਹੋ ਗਈ। ਮੇਰੇ ਕੋਲ ਪਿਛਲੇ ਸਾਲ ਦੇ ਚੌਥੇ ਮਹੀਨੇ ਤੋਂ ਲੈ ਕੇ ਸੱਤਵੇਂ ਮਹੀਨੇ ਤੱਕ ਦੀ ਆਰ.ਟੀ.ਆਈ. ਰਾਹੀਂ ਲਈ ਰਿਪੋਰਟ ਹੈ। ਇਨ੍ਹਾਂ ਨੇ 1400 ਕਰੋੜ ਦੀ ਬਿਜਲੀ ਖਰੀਦੀ ਸੀ ਅਤੇ ਹੁਣ ਫਿਰ ਟੈਂਡਰ ਲਗਾ ਦਿੱਤਾ ਕਿ 1400 ਕਰੋੜ ਰੁਪਏ ਦੀ ਬਿਜਲੀ ਹੋਰ ਖਰੀਦਣੀ ਹੈ। ਇਹ ਦੱਸਣ ਕਿ ਬਿਜਲੀ ਕਿੱਥੋਂ ਸਰਪਲੱਸ ਹੋ ਗਈ? ਮੈਨੂੰ ਦੱਸੋ ਤਾਂ ਸਹੀ ਕਿਉਂ ਪੰਜਾਬ ਦੇ ਲੋਕਾਂ ਨੂੰ ** ** ਪੰਜਾਬ ਵਿੱਚ ਕੋਈ ਬਿਜਲੀ ਸਰਪਲੱਸ ਨਹੀਂ ਹੋਈ। ਇਹ ਪੰਜਾਬ ਨੂੰ ਹਨੇਰੇ ਵਿੱਚ ਰੱਖਦੇ ਹਨ। ਪੰਜਾਬ ਵਿੱਚ ਜਦੋਂ ਵੋਟਾਂ ਆਉਂਦੀਆਂ ਹਨ, ਉਦੋਂ ਬਿਜਲੀ ਖਰੀਦ ਕੇ ਦੇ ਦਿੰਦੇ ਹਨ ਅਤੇ ਬਾਕੀ ਦਿਨ ਮੱਛਰ ਹੀ ਹੁੰਦੇ ਹਨ। ਮਾਨਯੋਗ ਚੇਅਰਮੈਨ ਸਾਹਿਬ, ਹੁਣ ਦਲਿਤ ਵਰਗ ਦੀ ਗੱਲ ਸੁਣ ਲਵੋ। ਪੰਜਾਬ ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਵਿੱਚ ਜੇਕਰ ਦਲਿਤ ਵਰਗ ਨੂੰ ਰਿਜ਼ਰਵੇਸ਼ਨ ਮਿਲੀ ਤਾਂ ਉਹ ਕਾਂਗਰਸ

---

** Expunged as ordered by the Chair.

[ ਸਰਦਾਰ ਚਰਨਜੀਤ ਸਿੰਘ ਚੰਨੀ ]

ਪਾਰਟੀ ਨੇ ਹੀ ਦਿੱਤੀ ਹੈ। ਵੋਟ ਦਾ ਅਧਿਕਾਰ ਦਿੱਤਾ....(ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ, ਸਰਦਾਰ ਸਿਕੰਦਰ ਸਿੰਘ ਮਲੂਕਾ ਵੱਲੋਂ ਵਿਘਨ)

**ਸ਼੍ਰੀ ਸਭਾਪਤੀ :** ਬੈਠੋ ਜੀ, ਸਪੀਚ ਖਤਮ ਹੋਣ ਦਿਉ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚਲੋ, ਰਿਜ਼ਰਵੇਸ਼ਨ ਤਾਂ ਦਿੱਤੀ। ਜੇਕਰ ਸਾਨੂੰ ਰਿਜ਼ਰਵੇਸ਼ਨ ਮਿਲੀ ਹੈ ਤਾਂ ਹੀ ਅੱਜ ਅਸੀਂ ਇਥੇ ਖੜ੍ਹੇ ਹਾਂ ਅਤੇ ਤਾਂ ਹੀ ਅੱਜ ਚਰਨਜੀਤ ਸਿੰਘ ਚੰਨੀ ਐਮ.ਐਲ.ਏ. ਦੇ ਤੌਰ ਤੇ ਇਥੇ ਬੋਲ ਰਿਹਾ ਹੈ। ਨਹੀਂ ਤਾਂ ਸਾਨੂੰ ਕੌਣ ਐਮ.ਐਲ.ਏ. ਬਣਾਉਂਦਾ ਸੀ।

**ਜਸਟਿਸ ਨਿਰਮਲ ਸਿੰਘ :** ਚੇਅਰਮੈਨ ਸਾਹਿਬ, ਪੁਆਇੰਟ ਆਫ਼ ਆਰਡਰ। ਇਹ ਜਿਹੜੀ ਸਟੇਟਮੈਂਟ ਦੇ ਰਹੇ ਹਨ ਕਿ ਮਜ਼ਬੀ ਅਤੇ ਰਾਮਦਾਸੀ ਸਿੱਖਾਂ ਨੂੰ ਰਿਜ਼ਰਵੇਸ਼ਨ ਕਾਂਗਰਸ ਸਰਕਾਰ ਨੇ ਦਿੱਤੀ ਹੈ, ਇਹ ਸਟੇਟਮੈਂਟ totally wrong ਹੈ।(ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਸ਼੍ਰੋਮਣੀ ਅਕਾਲੀ ਦਲ ਨੂੰ ਮਾਸਟਰ ਤਾਰਾ ਸਿੰਘ ਜੀ ਦੀ ਅਗਵਾਈ ਵਿੱਚ ਮੁਜ਼ਾਹਰਾ ਕਰਨਾ ਪਿਆ, ਐਜੀਟੇਸ਼ਨ ਕਰਨੀ ਪਈ, ਜਿਸ ਕਾਰਨ ਕੰਸਟੀਚਿਊਸ਼ਨ ਵਿੱਚ ਫਸਟ ਅਮੈਂਡਮੈਂਟ ਆਈ ਅਤੇ ਫਿਰ ਇਹ ਰਿਜ਼ਰਵੇਸ਼ਨ ਮਿਲੀ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਇਨ੍ਹਾਂ ਨੂੰ ਕਹੋ ਕਿ ਛੇੜਣ ਨਾ। ਡਾਕਟਰ ਭੀਮ ਰਾਓ ਅੰਬੇਦਕਰ ਇਥੇ ਪੰਜਾਬ ਵਿੱਚ ਆਇਆ ਸੀ ਕਿ ਹਿੰਦੁਸਤਾਨ ਦੇ ਸਾਰੇ ਦਲਿਤ ਸਿੱਖ ਬਣਨ ਨੂੰ ਤਿਆਰ ਹਨ।(ਸ਼ੋਰ..ਵਿਘਨ.) ਮੇਰੀ ਗੱਲ ਸੁਣੋ। ਇਹ ਰਿਜ਼ਰਵੇਸ਼ਨ ਦੇਣ ਦੀਆਂ ਗੱਲਾਂ ਕਰਦੇ ਹਨ। ਡਾਕਟਰ ਭੀਮ ਰਾਓ ਅੰਬੇਦਕਰ ਦਾ ਮੁੰਡਾ ਆਪ ਇਥੇ ਦੋ ਮਹੀਨੇ ਅਕਾਲੀ ਦਲ ਕੋਲ ਬੈਠਾ ਰਿਹਾ ਕਿ ਸਾਨੂੰ ਸਿੱਖ ਬਣਾ ਲਵੋ ਪਰ ਇਨ੍ਹਾਂ ਨੇ ਕਿਹਾ ਕਿ ਦਲਿਤਾਂ ਨੂੰ ਸਿੱਖ ਨਹੀਂ ਬਣਾਉਣਾ, ਜਾਹ ਕਾਕਾ ਤੂੰ ਜਾਹ। ਉਹ ਨਹੀਂ ਬਣਾਏ। ਮੈਂ ਤੁਹਾਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇਕਰ ਅੱਜ ਮੈਂ ਸੀ.ਐਲ.ਪੀ. ਦਾ ਲੀਡਰ ਬਣ ਕੇ ਖੜ੍ਹਾ ਹਾਂ.....(ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸਰਦਾਰ ਵਿਰਸਾ ਸਿੰਘ ਵਲਟੋਹਾ ਵੱਲੋਂ ਵਿਘਨ...)

**ਸ਼੍ਰੀ ਸਭਾਪਤੀ :** ਵਲਟੋਹਾ ਜੀ, ਤੁਸੀਂ ਬੈਠੋ। ਉਨ੍ਹਾਂ ਨੂੰ ਗੱਲ ਕਰਨ ਦਿਉ। ਪਲੀਜ਼ ਬੈਠੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਅੱਜ ਪੰਜਾਬ ਵਿੱਚ ਸ਼ਡਿਊਲਡ ਕਾਸਟ ਲੋਕ ਅਣਸੁਰੱਖਿਅਤ ਮਹਿਸੂਸ ਕਰ ਰਹੇ ਹਨ। ਅਬੋਹਰ ਵਿੱਚ ਇਨ੍ਹਾਂ ਦੇ ਹਲਕਾ ਇੰਚਾਰਜ ਨੇ ਸਾਡੇ ਇਕ ਨੌਜਵਾਨ ਭੀਮ ਟਾਂਕ ਨੂੰ ਡੱਕਰੇ ਕਰ ਕਰਕੇ ਵੱਢਿਆ ਹੈ, ਕੱਲ੍ਹ ਉਸ ਦਾ ਚਲਾਨ ਪੇਸ਼ ਹੋਇਆ ਹੈ ਪਰ ਉਸ ਵਿੱਚ ਇਨ੍ਹਾਂ ਨੇ ਆਪਣੇ ਹਲਕਾ ਇੰਚਾਰਜ ਦਾ ਨਾਂ ਪੇਸ਼ ਨਹੀਂ ਕੀਤਾ, ਬਾਕੀਆਂ ਦਾ ਚਲਾਨ ਪੇਸ਼ ਕਰ ਦਿੱਤਾ ਹੈ। ਤੁਸੀਂ ਕਰ ਕੀ ਰਹੇ ਹੋ? ਕਿਉਂ ਤੁਸੀਂ ** ** ਲੋਕਾਂ ਨੂੰ ਮਾਰ ਰਹੇ ਹੋ? ਉਹ ਤੁਹਾਡੇ ਕੋਲੋਂ ਕੀ ਲੈਂਦੇ ਹਨ? ਆਟਾ-ਦਾਲ ਤੋਂ ਵੱਧ ਤੁਸੀਂ ਉਨ੍ਹਾਂ ਨੂੰ ਕੁਝ ਵੀ ਨਹੀਂ ਦਿੰਦੇ। ਤੁਸੀਂ ਉਨ੍ਹਾਂ ਦੀ ਪੜ੍ਹਾਈ ਖੋਹ ਲਈ। ਪੰਜਾਬ ਦੇ ਕਿਸੇ ਵੀ ਸਕੂਲ ਵਿੱਚ ਟੀਚਰ ਪੂਰੇ ਨਹੀਂ ਹਨ। ਅੱਜ ਠੇਕੇ ਰਾਹੀਂ ਭਰਤੀ ਕੀਤੀ ਜਾ ਰਹੀ ਹੈ। ਆਊਟ ਸੋਰਸਿੰਗ ਰਾਹੀਂ ਭਰਤੀ ਕਰ ਰਹੇ ਹਨ ਅਤੇ ਰਿਜ਼ਰਵੇਸ਼ਨ ਖਤਮ ਹੈ। ਚੇਅਰਮੈਨ ਸਾਹਿਬ, ਗੁਰੂ ਸਾਹਿਬ ਨੇ ਕਿਹਾ ਹੈ :

ਇਨ ਗਰੀਬ ਸਿਖਨ ਕੋ ਦੇਊ ਪਾਤਿਸਾਹੀ ॥ ਯੇਹ ਯਾਦ ਕਰਹਿ ਹਮਰੀ ਗੁਰਿਆਈ ॥

ਇਨ ਹੀ ਕੋ ਸਰਦਾਰ ਬਨਾਊਂ ॥ ਤਬੈ ਗੋਬਿੰਦ ਸਿੰਘ ਨਾਮ ਕਹਾਊਂ॥

ਉਸ ਗੱਲ ਦੇ ਧਾਰਨੀ ਹੋ ਕੇ ਕਾਂਗਰਸ ਨੇ ਮੈਨੂੰ ਸੀ.ਐਲ.ਪੀ. ਲੀਡਰ ਬਣਾਇਆ ਹੈ।(... ਵਿਘਨ) ਇਨ੍ਹਾਂ ਦੇ 18 ਮੰਤਰੀ ਬੈਠੇ ਹਨ, ਸ਼ਡਿਊਲੱਡ ਕਾਸਟ ਵਾਲੇ ਕੇਵਲ ਤਿੰਨ ਮੰਤਰੀ ਹਨ ਜਦਕਿ ਪੰਜਾਬ ਦੀ ਐਸ.ਸੀ. ਅਬਾਦੀ 35% ਹੈ। ਉਸ ਤੋਂ ਅਗਲੀ ਗੱਲ ਸੁਣੋ। ਪੀ.ਪੀ.ਐਸ.ਸੀ. ਦੇ 7 ਮੈਂਬਰ ਹਨ, ਸੱਤਾਂ ਵਿੱਚੋਂ ਇਕ ਵੀ ਐਸ.ਸੀ. ਨਹੀਂ ਹੈ। ਉਸ ਤੋਂ ਅਗਲੀ ਗੱਲ ਸੁਣੋ। ਐਡਵੋਕੇਟ ਜਨਰਲ ਦੇ ਦਫਤਰ ਵਿੱਚ ਜਿੰਨੇ ਵੀ ਡਿਪਟੀ ਐਡਵੋਕੇਟ ਜਨਰਲ ਲਗਾਏ ਹਨ ਜਾਂ ਅਡੀਸ਼ਨਲ ਐਡਵੋਕੇਟ ਜਨਰਲ ਲਗਾਏ ਹਨ, ਸ਼ਾਇਦ ਹੀ ਉਨ੍ਹਾਂ ਵਿੱਚੋਂ ਕੋਈ ਐਸ.ਸੀ. ਹੋਵੇਗਾ। ਜਿਥੇ ਪਰਕਾਸ਼ ਸਿੰਘ ਬਾਦਲ ਜੀ ਦੀ ਡਿਸਕ੍ਰੀਸ਼ਨ ਆ ਜਾਏ ਉਥੇ ** ** ਨੂੰ ਕਦੇ ਕੁਝ ਨਹੀਂ ਮਿਲਦਾ।

**ਮੁੱਖ ਸੰਸਦੀ ਸਕੱਤਰ, ਅਨੁਸੂਚਿਤ ਜਾਤੀ ਤੇ ਪੱਛੜੀਆਂ ਸ਼੍ਰੇਣੀਆਂ ਭਲਾਈ :** ਇਹ ** ** ਸ਼ਬਦ ਨਹੀਂ ਵਰਤ ਸਕਦੇ।

---

** Not recorded as ordered by the Chair.

**ਸ਼੍ਰੀ ਸਭਾਪਤੀ :** ** ** ਸ਼ਬਦ ਐਕਸਪੰਜ ਕਰ ਦਿਉ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਉਹ ਸ਼ਬਦ ਵਾਪਸ ਲੈਂਦਾ ਹੈ। ਗਲਤੀ ਮੁਆਫ ਕਰ ਦਿਉ।

**ਮੁੱਖ ਸੰਸਦੀ ਸਕੱਤਰ, ਅਨੁਸੂਚਿਤ ਜਾਤੀ ਤੇ ਪੱਛੜੀਆਂ ਸ਼੍ਰੇਣੀਆਂ ਭਲਾਈ :** ਚੇਅਰਮੈਨ ਸਾਹਿਬ, ਹੁਣੇ ਹੀ ਇਹ ਡਾਕਟਰ ਅੰਬੇਦਕਰ ਜੀ ਦੀ ਗੱਲ ਕਰਕੇ ਹਟੇ ਹਨ। ਕਾਂਗਰਸ ਤਾਂ ਉਨ੍ਹਾਂ ਨੂੰ ਗਾਲਾਂ ਕੱਢਦੀ ਰਹੀ ਹੈ। ਦੇਸ਼ ਵਿਰੋਧੀ ਕਹਿੰਦੀ ਰਹੀ ਹੈ। ਤੁਸੀਂ ਡਾਕਟਰ ਅੰਬੇਦਕਰ ਦਾ ਨਾਂ ਲੈਂਦੇ ਹੋ ਪ੍ਰੰਤੂ ਤੁਸੀਂ ਤਾਂ ਗਾਂਧੀਵਾਦੀ ਹੋ।

**ਸਰਦਾਰ ਲਾਲ ਸਿੰਘ :** ਚੇਅਰਮੈਨ ਸਾਹਿਬ, ਇੱਕ ਪ੍ਰਿੰਸੀਪਲੀ ਫੈਸਲਾ ਹੋਇਆ ਹੈ ਕਿ ਲੀਡਰ ਆਫ ਦਿ ਹਾਊਸ ਬੋਲਣਗੇ, ਕੋਈ ਇੰਟ੍ਰਪਟ ਨਹੀਂ ਕਰੇਗਾ। ਇਹ ਵੀ ਫੈਸਲਾ ਹੋਇਆ ਸੀ ਕਿ ਜਦੋਂ ਲੀਡਰ ਆਫ ਦਿ ਆਪੋਜ਼ੀਸ਼ਨ ਬੋਲਣਗੇ, ਉਸ ਨੂੰ ਵੀ ਕੋਈ ਇੰਟ੍ਰਪਟ ਨਹੀਂ ਕਰੇਗਾ। ਕਲ੍ਹ ਨੂੰ ਬਾਦਲ ਸਾਹਿਬ ਬੋਲਣਗੇ, ਕੀ ਅਸੀਂ ਵੀ ਫਿਰ ਇਸ ਤਰ੍ਹਾਂ ਹੀ ਕਰੀਏ? ਚੇਅਰਮੈਨ ਸਾਹਿਬ, ਇਹ ਤੁਹਾਡੀ ਜ਼ਿੰਮੇਵਾਰੀ ਹੈ। ਜੇ ਲੀਡਰ ਆਫ ਦਿ ਆਪੋਜ਼ੀਸ਼ਨ ਬੋਲਦਾ ਹੈ ਤਾਂ ਉਸ ਨੂੰ ਕਿਉਂ ਨਹੀਂ ਬੋਲਣ ਦਿੰਦੇ? ਚੇਅਰਮੈਨ ਸਾਹਿਬ, ਇਹ ਤੁਹਾਡੀ ਜ਼ਿੰਮੇਵਾਰੀ ਹੈ।

**ਸ਼੍ਰੀ ਸਭਾਪਤੀ :** ਬੈਠੋ ਜੀ, ਬੈਠੋ । (ਵਿਘਨ....ਸ਼ੋਰ)

**ਮੁੱਖ ਮੰਤਰੀ :** ਮੈਂ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਲੀਡਰ ਆਫ ਦਿ ਆਪੋਜ਼ੀਸ਼ਨ ਬੋਲ ਰਿਹਾ ਹੈ, ਉਸ ਨੂੰ ਬੋਲਣ ਦਿਓ ਅਤੇ ਗੱਲ ਨੂੰ ਮੁੱਕਣ ਦਿਓ ਕਿਉਂਕਿ ਇਸ ਤੋਂ ਬਾਅਦ ਮੈਂ ਵੀ ਬੋਲਣਾ ਹੈ। ਕੀ ਮੈਂ ਅੱਧੀ ਰਾਤ ਨੂੰ ਬੋਲਾਂਗਾ? ਇਨ੍ਹਾਂ ਨੇ ਕਹਿਣਾ ਤਾਂ ਸਾਰਾ ਗਲਤ ਹੀ ਹੈ, ਫਿਰ ਕਹਿਣ ਦਿਓ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮਾਨਯੋਗ ਚੇਅਰਮੈਨ ਸਾਹਿਬ, ਹੁਣ ਜਿਹੜੇ ਰਾਜ ਸਭਾ ਦੇ ਮੈਂਬਰ ਬਣੇ ਹਨ, ਇਨ੍ਹਾਂ ਨੇ ਪੰਜਾਂ ਵਿੱਚ ਕੋਈ ਐਸ.ਸੀ. ਲਿਆ ਹੈ? ਕਾਂਗਰਸ ਨੇ ਐਸ.ਸੀ. ਨੂੰ ਬਣਾਇਆ ਹੈ। ਹੋਰ ਦੇਖੋ ਨਿਆਂ ਕਿੱਥੇ ਤੱਕ ਹੈ। ਨਸ਼ਿਆਂ ਦੀ ਗੱਲ ਆਈ, ** **

---

** Expunged as ordered by the Chair.

**ਮਾਲ ਅਤੇ ਮੁੜ ਵਸੇਬਾ ਮੰਤਰੀ :** ਚੇਅਰਮੈਨ ਸਾਹਿਬ, ਮੈਨੂੰ ਪਤਾ ਹੈ ਕਿ ਚੰਨੀ ਸਾਹਿਬ under a lot of pressure ਬੋਲ ਰਹੇ ਹਨ ਕਿਉਂਕਿ ਲੀਡਰ ਆਫ ਦਿ ਆਪੋਜ਼ੀਸ਼ਨ ਦੀ ਕੁਰਸੀ ਮਿਲੀ ਹੈ। ਕਾਂਗਰਸ ਪਾਰਟੀ ਵਿੱਚ ਕਿਹੋ ਜਿਹੀ ਖਿੱਚੋਤਾਣ ਹੈ, ਇਹ ਤੁਸੀਂ ਮੇਰੇ ਤੋਂ ਬਿਹਤਰ ਸਮਝਦੇ ਹੋ। ਰਾਜ ਸਭਾ ਦੀ ਸੀਟ ਦਿੰਦਿਆਂ ਦਿੰਦਿਆਂ ਕਈਆਂ ਦੇ ਦਿਲ ਪਿਛਲੇ ਦਿਨਾਂ ਵਿੱਚ ਟੋਟੇ ਟੋਟੇ ਵੀ ਹੋ ਗਏ ਹਨ। ** ** ਉਨ੍ਹਾਂ ਦੀਆਂ ਵੀ ਲੱਤਾਂ ਖਿੱਚ ਖਿੱਚ ਕੇ ਕੁਰਸੀ ਤੋਂ ਲਾਹ ਦਿੱਤਾ। ਉਨ੍ਹਾਂ ਨੇ ਇੱਕ ਨਹੀਂ, ਦੋ ਵਾਰੀ ਪੀ.ਆਈ.ਐਲ. ਦਰਜ ਕੀਤੀ ਸੀ ਤੇ ਚੀਫ ਜਸਟਿਸ ਆਫ ਪੰਜਾਬ ਐਂਡ ਹਰਿਆਣਾ ਹਾਈ ਕੋਰਟ ਨੇ ਉਸ ਨੂੰ ਕਿਹਾ ਕਿ Case dismissed as withdrawn. ਇਹ ਉਥੋਂ ਕੇਸ ਵਿਦਡ੍ਰਾਅ ਕਰਕੇ ਭੱਜੇ ਸੀ। ਦੂਜੀ ਵਾਰ ਫਿਰ ਡਬਲ ਬੈਂਚ ਕੋਲ ਗਏ ਅਤੇ ਫਿਰ ਮੂੰਹ ਦੀ ਖਾਣੀ ਪਈ। ਚੰਨੀ ਸਾਹਿਬ, ਤੁਸੀਂ ਸੀ.ਐਲ.ਪੀ. ਦੇ ਲੀਡਰ ਆਫ ਦਿ ਆਪੋਜ਼ੀਸ਼ਨ ਹੋ। ਇਸ ਲਈ ਕਾਈਂਡਲੀ ਥੋੜ੍ਹੇ ਜ਼ਾਬਤੇ ਵਿੱਚ ਰਹਿ ਕੇ ਬੋਲੋ ਅਤੇ ਸੱਚ ਬੋਲੋ, ਅਸੀਂ ਸੁਣਾਂਗੇ ਕਿਉਂਕਿ ਅਸੀਂ ਸੁਣਨਾ ਚਾਹੁੰਦੇ ਹਾਂ। ਜੋ ਚੰਗੀਆਂ ਸਲਾਹਾਂ ਦੇਣਾ ਚਾਹੁੰਦੇ ਹੋ, ਅਸੀਂ ਸੁਣਾਂਗੇ ਮਗਰ ਜੇ ਝੂਠ ਬੋਲੀ ਜਾਓਗੇ ਤਾਂ ਸੁਭਾਵਿਕ ਹੈ ਕਿ ਸੁਣਨਾ ਬਹੁਤ ਔਖਾ ਹੋ ਜਾਵੇਗਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮਾਨਯੋਗ ਚੇਅਰਮੈਨ ਸਾਹਿਬ, ਅੱਜ ਪੰਜਾਬ ਦਾ ਅੰਨਦਾਤਾ ਕਿਸਾਨ ਮਜਬੂਰ ਹੋ ਕੇ ਸੁਸਾਈਡ ਕਰ ਰਿਹਾ ਹੈ, ਆਤਮ ਹੱਤਿਆ ਕਰ ਰਿਹਾ ਹੈ। ਕਿਉਂ? ਮੁੱਖ ਮੰਤਰੀ ਜੀ ਪੰਜ ਵਾਰੀ ਪੰਜਾਬ ਦੇ ਮੁੱਖ ਮੰਤਰੀ ਰਹੇ ਹਨ ਪਰ ਇਹ ਅੱਜ ਤੱਕ ਖੇਤੀ ਨੂੰ ਲਾਹੇਵੰਦ ਧੰਦਾ ਨਹੀਂ ਬਣਾ ਸਕੇ। ਕਿਉਂ ਨਹੀਂ ਬਣਾ ਸਕੇ? ਤੁਸੀਂ ਖੇਤੀ ਵਾਸਤੇ ਕੀ ਕੀਤਾ? ਤੁਸੀਂ ਬਿਜਲੀ ਫਰੀ ਦਿੰਦੇ ਹੋ। ਕੀ ਤੁਹਾਨੂੰ ਪਤਾ ਹੈ ਕਿ ਬਿਜਲੀ ਫਰੀ ਦੇਣ ਦਾ ਕੀ ਨੁਕਸਾਨ ਹੋ ਰਿਹਾ ਹੈ? ਮੈਂ ਕਹਿੰਦਾ ਹਾਂ ਕਿ ਤੁਸੀਂ ਬਿਜਲੀ ਸਬਸਿਡੀ ਡਾਇਰੈਕਟ ਉਨ੍ਹਾਂ ਦੇ ਖਾਤਿਆਂ ਵਿੱਚ ਦਿਓ। ਇਸ ਨਾਲ ਕਿਸਾਨ ਨੂੰ ਫਾਇਦਾ ਹੋਵੇਗਾ। ਉਸ ਨੂੰ ਇਨਕਮ ਦੀ ਸਪੋਰਟ ਦਿਓ। ਤੁਸੀਂ ਜਿਹੜੀ ਫਰੀ ਬਿਜਲੀ ਦਿੰਦੇ ਹੋ, ਇਸ ਨਾਲ ਐਮ.ਐਸ.ਪੀ. ਘਟਦਾ ਹੈ। ਤੁਸੀਂ ਉਨ੍ਹਾਂ ਨੂੰ ਇਹ ਸਬਸਿਡੀ ਡਾਇਰੈਕਟ ਦਿਓ। (ਵਿਘਨ...ਸ਼ੋਰ) ਤੁਸੀਂ ਗੱਲ ਉਲਟ ਪਾਸੇ ਨਾ ਲਿਜਾਓ। ਮੈਂ ਸਬਸਿਡੀ ਦੇ ਹੱਕ ਵਿੱਚ ਹਾਂ।

---

** Expunged as ordered by the Chair.

*8.08 ਵਜੇ ਰਾਤ) (*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**Mr. Speaker :** Please address the Chair.

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਬਿਜਲੀ ਫਰੀ ਦੇਣ ਦੇ ਹੱਕ ਵਿੱਚ ਹਾਂ ਅਤੇ ਮੈਂ ਇਹ ਕਹਿ ਰਿਹਾ ਹਾਂ ਕਿ ਤੁਸੀਂ ਪੰਜ ਹਜਾਰ ਕਰੋੜ ਰੁਪਏ ਦੀ ਜਿਹੜੀ ਬਿਜਲੀ ਫਰੀ ਦਿੰਦੇ ਹੋ ਇਸ ਦੀ ਬਜਾਏ ਜਿਹੜੇ ਦਸ ਲੱਖ ਕਿਸਾਨ ਪਰਿਵਾਰ ਹਨ, ਉਨ੍ਹਾਂ ਸਾਰੇ ਪਰਿਵਾਰਾਂ ਵਿੱਚ 50,000-50,000 ਰੁਪਿਆ ਬਰਾਬਰ ਦਾ ਵੰਡ ਕੇ ਉਨ੍ਹਾਂ ਨੂੰ ਦੇ ਦਿਓ। ਇਹ ਪੈਸਾ ਉਨ੍ਹਾਂ ਦੇ ਖਾਤਿਆਂ ਵਿੱਚ ਚਲਾ ਜਾਵੇ ਕਿਉਂਕਿ ਤੁਸੀਂ ਜਿਹੜੀ ਬਿਜਲੀ ਫਰੀ ਦਿੰਦੇ ਹੋ, ਇਸ ਨਾਲ ਕਿਸਾਨ ਦੀ ਫਸਲ ਦਾ ਐਮ.ਐਸ.ਪੀ. ਘਟਦਾ ਹੈ। ਕਿਸਾਨ ਨੂੰ ਤੁਸੀਂ ਇਹ ਤਾਂ ਦੱਸਿਆ ਹੀ ਨਹੀਂ ਕਿ ਤੇਰਾ ਪੰਜ ਹਜ਼ਾਰ ਰੁਪਿਆ ਪਰ ਏਕੜ ਦਾ ਨੁਕਸਾਨ ਹੋ ਰਿਹਾ ਹੈ। ** ** ਤੁਸੀਂ ਬਿਜਲੀ ਫਰੀ ਦਿਓ ਪਰ ਇਸ ਵਾਸਤੇ ਉਨ੍ਹਾਂ ਦੇ ਖਾਤੇ ਵਿੱਚ ਪੈਸੇ ਪਾ ਦਿਓ। ਇਸ ਨਾਲ ਉਨ੍ਹਾਂ ਨੂੰ ਦੋ ਫਾਇਦੇ ਹੋਣਗੇ, ਇੱਕ ਤਾਂ ਪੰਜ ਹਜ਼ਾਰ ਰੁਪਿਆ ਏਕੜ ਐਮ.ਐਸ.ਪੀ. ਵਧੇਗਾ ਅਤੇ ਦੂਜਾ ਉਨ੍ਹਾਂ ਨੂੰ ਖਾਤੇ ਵਿੱਚ ਪੈਸੇ ਮਿਲਣਗੇ।

**ਮੁੱਖ ਮੰਤਰੀ :** ਤੁਸੀਂ ਕਾਂਗਰਸ ਪਾਰਟੀ ਵੱਲੋਂ ਰੈਜ਼ੋਲਿਊਸ਼ਨ ਲਿਆਓ।

**ਸਰਦਾਰ ਚਰਨਜੀਤ ਸਿੰਘ ਚੰਨੀ :** ਜਦੋਂ ਕਾਂਗਰਸ ਦੀ ਸਰਕਾਰ ਆਵੇਗੀ, ਅਸੀਂ ਅਜਿਹਾ ਕਰਾਂਗੇ। (ਵਿਘਨ....ਸ਼ੋਰ)

**Mr. Speaker :** Channi Sahib, please address the Chair.

**ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ :** ਚੰਨੀ ਸਾਹਿਬ ਇਕਬਾਲ ਕਰ ਗਏ ਕਿ ਜੇਕਰ ਸਾਡੀ ਸਰਕਾਰ ਆਈ ਤਾਂ ਅਸੀਂ ਬਿੱਲ ਲਗਾਵਾਂਗੇ।

**ਸਰਦਾਰ ਚਰਨਜੀਤ ਸਿੰਘ ਚੰਨੀ :** ਇਹ ਮੈਂ ਨਹੀਂ ਕਿਹਾ। ਮੈਂ ਕਿਹਾ ਹੈ ਕਿ ਬਿਜਲੀ ਦੇ ਬਿੱਲ ਸਬੰਧੀ ਪੈਸੇ ਸਿੱਧੇ ਖਾਤੇ ਵਿੱਚ ਜਾਣਗੇ। ਐਵੇਂ ਗੱਲ ਨੂੰ ਉਲਟਾਓ ਨਾ ....(ਵਿਘਨ) ਮੈਂ ਇਹ ਕਹਿ ਰਿਹਾ ਹਾਂ ਕਿ ਜੋ ਤੁਸੀਂ ਬਿਜਲੀ ਫਰੀ ਦੇ ਰਹੇ ਹੋ, ਇਹ ਸਿੱਧੇ ਖਾਤੇ ਵਿੱਚ ਜਾਣੀ ਚਾਹੀਦੀ ਹੈ ਤਾਂ ਕਿ ਉਨ੍ਹਾਂ ਦਾ ਐਮ.ਐਸ.ਪੀ. ਵੱਧ ਜਾਵੇ ਜਿਹੜਾ ਕਿ ਸਬਸਿਡੀ ਦੇਣ ਨਾਲ ਘੱਟ

---

** Expunged as ordered by the Chair.

ਜਾਂਦਾ ਹੈ।

**Mr. Speaker :** Please wind up now.

**ਸਰਦਾਰ ਚਰਨਜੀਤ ਸਿੰਘ ਚੰਨੀ :** ਮਾਨਯੋਗ ਸਪੀਕਰ ਸਾਹਿਬ.....

**Mr. Speaker :** Please close now.

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਥੋੜ੍ਹੀ ਜਿਹੀ ਬੇਨਤੀ ਕਰਨੀ ਚਾਹੁੰਦਾ ਹਾਂ....

**ਮਾਨਯੋਗ ਸਪੀਕਰ :** ਤੁਹਾਡਾ ਟਾਈਮ ਕਾਫੀ ਹੋ ਗਿਆ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਨਹੀਂ ਜੀ, ਕਿਹੜਾ ਟਾਈਮ ਹੋਇਆ ਹੈ?

**ਮਾਨਯੋਗ ਸਪੀਕਰ :** ਤੁਹਾਡਾ ਟਾਈਮ 30 ਮਿੰਟ ਤੋਂ ਉਪਰ ਹੋ ਗਿਆ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** 45 ਮਿੰਟ ਤਾਂ ਮੇਰੇ ਵੈਸੇ ਹੀ ਬਣਦੇ ਹਨ ਜੀ।

**ਮਾਨਯੋਗ ਸਪੀਕਰ :** ਚਲੋ, ਸ਼ੁਰੂ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਅੱਜ ਤੱਕ ਬਾਦਲ ਸਾਹਿਬ ਕੋਈ ਵੀ ਐਸੀ ਸਕੀਮ ਨਹੀਂ ਲਿਆ ਸਕੇ ਜਿਸ ਨਾਲ ਕਿਸਾਨੀ ਲਾਹੇਵੰਦ ਧੰਦਾ ਬਣ ਜਾਵੇ। ਅੱਜ ਪੰਜਾਬ ਅੰਦਰ ਕਿਸਾਨਾਂ ਦੇ ਘਰ ਵਿਧਵਾਵਾਂ ਦੇ ਘਰ ਬਣ ਰਹੇ ਹਨ। ਮੇਰੇ ਪਾਸ ਜਿਹੜੀ ਲਿਸਟ ਹੈ, ਇਸ ਮੁਤਾਬਿਕ 9000 ਬੰਦਿਆਂ ਨੇ ਸੁਸਾਈਡ ਕੀਤਾ ਹੈ। ਸਾਰਿਆਂ ਦੇ ਐਡਰੈਸ ਇਸ ਲਿਸਟ ਵਿੱਚ ਹਨ। ਮੈਂ ਇਕੱਲੇ ਇਕੱਲੇ ਘਰ ਵਿੱਚ ਜਾ ਰਿਹਾ ਹਾਂ। ਉਨ੍ਹਾਂ ਘਰਾਂ ਦੇ ਦੁਖੜੇ ਸੁਣੇ ਨਹੀਂ ਜਾ ਰਹੇ। ਗਰੀਬੀ ਦੀ ਹਾਲਤ ਦਾ ਅੰਤ ਨਹੀਂ। ਇੱਕ ਘਰ ਦੇ ਅੰਦਰ ਚਾਰ ਕਿਸਾਨ ਸੁਸਾਈਡ ਕਰ ਗਏ। ਘਰ ਵਿੱਚ ਕੋਈ ਬੰਦਾ ਬਚਿਆ ਹੀ ਨਹੀਂ, ਸਿਰਫ਼ ਵਿਧਵਾਵਾਂ ਹਨ ਲੇਕਿਨ ਸਾਨੂੰ ਉਨ੍ਹਾਂ ਦਾ ਕੋਈ ਫਿਕਰ ਨਹੀਂ? ਅਸੀਂ ਉਨ੍ਹਾਂ ਵਾਸਤੇ ਕੁਝ ਕਰ ਨਹੀਂ ਸਕਦੇ। ਤੁਸੀਂ ਕਹਿੰਦੇ ਹੋ ਪ੍ਰਸਤਾਵ ਲੈ ਕੇ ਆਓ, ਮੈਂ ਪ੍ਰਸਤਾਵ ਲੈ ਆਵਾਂਗਾ ਕਿ ਕਿਸਾਨਾਂ ਦਾ ਇਕਮੁਸ਼ਤ ਕਰਜ਼ਾ ਮੁਆਫ ਕੀਤਾ ਜਾਵੇ। ਕਰੋ ਮੁਆਫ। ਨੌਂ ਸਾਲ ਤੋਂ ਤੁਸੀਂ ਰਾਜ ਵਿੱਚ ਹੋ। ਤੁਸੀਂ ਉਨ੍ਹਾਂ ਗਰੀਬਾਂ ਦਾ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਕਰਜ਼ਾ ਮੁਆਫ ਕਰੋ। ਮੈਂ ਕਹਿੰਦਾ ਹਾਂ ਕਿ ਕਿਸਾਨਾਂ ਦਾ ਕਰਜ਼ਾ ਮੁਆਫ ਕਰਨ ਲਈ ਬਿੱਲ ਲੈ ਕੇ ਆਓ। ਸਾਰੇ ਪੰਜਾਬ ਦੇ ਕਿਸਾਨਾਂ ਦੇ ਸਿਰ ਜਿੰਨਾ ਕਰਜ਼ਾ ਖੜ੍ਹਾ ਹੈ, ਉਹ ਇਕਮੁਸ਼ਤ ਮੁਆਫ ਹੋਵੇ। ਸਰਕਾਰ ਬਿੱਲ ਲੈ ਕੇ ਆਵੇ, ਅਸੀਂ ਨਾਲ ਹਾਂ। ਮਾਨਯੋਗ ਸਪੀਕਰ ਸਾਹਿਬ, ਮੈਂ ਸਰਦਾਰ ਬਾਦਲ ਨੂੰ ਬੇਨਤੀ ਕਰਦਾ ਹਾਂ ਕਿ ਇਹ ਆਪਣੀਆਂ ਦੋ ਉਪਲਬਧੀਆਂ ਗਿਣਾ ਦੇਣ ਜਿਹੜੀਆਂ ਇਨ੍ਹਾਂ ਨੇ ਆਪਣੇ ਪੰਜ ਸਾਲ ਵਿੱਚ ਸੀ.ਐਮ. ਬਣਨ ਉਪਰੰਤ ਕੀਤੀਆਂ ਹੋਣ।....(ਵਿਘਨ) ਸਰਦਾਰ ਪ੍ਰਤਾਪ ਸਿੰਘ ਕੈਰੋਂ ਜੀ ਜਦੋਂ ਪੰਜਾਬ ਦੇ ਮੁੱਖ ਮੰਤਰੀ ਬਣੇ, ਉਨ੍ਹਾਂ ਨੇ ਇੱਥੇ ਇੰਡਸਟਰੀ ਲਿਆਂਦੀ। ਉਹ ਇਸ ਗੱਲ ਵਾਸਤੇ ਮਸ਼ਹੂਰ ਹਨ। ਉਨ੍ਹਾਂ ਦੇ ਸਮੇਂ ਦੌਰਾਨ ਪੀ.ਜੀ.ਆਈ. ਇੱਥੇ ਬਣੀ, ਪੀ.ਏ.ਯੂ. ਇੱਥੇ ਬਣੀ ਅਤੇ ਡੈਮ ਬਣਿਆ।

**ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ (ਬੈਠੇ-ਬੈਠੇ) :** ਪੀ.ਏ.ਯੂ. ਲਾਹੌਰ ਤੋਂ ਆਈ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਗਿਆਨੀ ਜੈਲ ਸਿੰਘ ਜੀ ਜਦੋਂ ਮੁੱਖ ਮੰਤਰੀ ਬਣੇ, ਉਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਮਾਰਗ ਬਣਾਇਆ। ਇੱਥੇ ਇੰਡਸਟਰੀ ਲਗਾਉਣ ਵਾਸਤੇ ਵੀ ਉਹ ਮਸ਼ਹੂਰ ਹੋਏ। ਬੇਅੰਤ ਸਿੰਘ ਜੀ ਨੇ ਸ਼ਾਂਤੀ ਕਾਇਮ ਕੀਤੀ। ਅਮਰਿੰਦਰ ਸਿੰਘ ਪਾਣੀਆਂ ਦਾ ਬਿੱਲ ਲੈ ਕੇ ਆਏ। ਤੁਸੀਂ ਕੀ ਲੈ ਕੇ ਆਏ? ਤੁਸੀਂ ਪੰਜਾਬ ਵਾਸਤੇ ਕੀ ਕੀਤਾ? ਤੁਸੀਂ ਸਿਰਫ਼ ਅੱਤਵਾਦ ਲੈ ਕੇ ਆਏ। ਤੁਸੀਂ ਪੰਜਾਬ ਨੂੰ ਅੱਤਵਾਦ ਦਿੱਤਾ।

**ਮਾਨਯੋਗ ਸਪੀਕਰ :** ਚੰਨੀ ਜੀ, ਵਾਈਂਡ ਅੱਪ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਹੁਣ ਤੁਸੀਂ ਗੱਲ ਤਾਂ ਕਰਨ ਨਹੀਂ ਦਿੰਦੇ।

**ਮਾਨਯੋਗ ਸਪੀਕਰ :** ਤੁਹਾਡਾ ਟਾਈਮ ਇੱਕ ਘੰਟਾ ਅਤੇ ਚਾਰ ਮਿੰਟ ਸੀ ਜਿਹੜਾ ਕਿ ਖਤਮ ਹੋ ਗਿਆ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਆਪਣੀ ਸਪੀਚ ਬੰਦ ਕਰਦਾ ਹਾਂ ਜੀ ਪਰ ਮੈਂ ਇੰਨੀ ਗੱਲ ਕਰਨਾ ਚਾਹੁੰਦਾ ਹਾਂ ਕਿ ਮੇਰੇ ਕੋਲ ਨਸ਼ਿਆਂ ਦੇ ਮੁੱਦੇ ਬਾਰੇ ਈ.ਡੀ. ਦੀ ਜਿਹੜੀ ਰਿਪੋਰਟ ਹੈ....(ਵਿਘਨ) ਇੱਕ ਮਿੰਟ ਜੀ, ਸੁਣੋ... (ਵਿਘਨ) ਅੱਤਵਾਦ ਬਾਰੇ ਕਹਿਣ ਲਈ ਮੇਰੇ ਕੋਲ

ਬੜਾ ਕੁਝ ਹੈ...(ਵਿਘਨ)

**Mr. Speaker :** Please.

**ਸਰਦਾਰ ਚਰਨਜੀਤ ਸਿੰਘ ਚੰਨੀ :** ਅੱਤਵਾਦ ਬਾਰੇ ਤੁਹਾਡੇ ਕੀ ਕਾਰਨਾਮੇ ਹਨ, ਮੇਰੇ ਕੋਲ ਸਾਰੇ ਹਨ...(ਵਿਘਨ)

**ਮਾਨਯੋਗ ਸਪੀਕਰ :** ਹੁਣ ਉਹ ਆਪਣੀ ਸਪੀਚ ਖਤਮ ਕਰਨ ਜਾ ਰਹੇ ਹਨ।

**ਮਾਲ ਅਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਕੀ ਈ.ਡੀ. ਦੀ ਇਨਵੈਸਟੀਗੇਸ਼ਨ ਹੁਣ ਇਹ ਜਨਾਬ ਕਰਨਗੇ ਜਦਕਿ the matter is in Court .....(ਵਿਘਨ)

**ਸਰਦਾਰ ਚਰਨਜੀਤ ਸਿੰਘ ਚੰਨੀ :** ਮੇਰੇ ਕੋਲ ਈ.ਡੀ. ਵੱਲੋਂ ਦਿੱਤੀ ਗਈ ਅਟੈਸਟਿਡ ਕਾਪੀ ਹੈ, ਬਿਆਨ ਹੈ। ਮੇਰੀ ਗੱਲ ਧਿਆਨ ਨਾਲ ਸੁਣੋ। ** **

**ਮਾਨਯੋਗ ਸਪੀਕਰ :** ਚੰਨੀ ਜੀ, ਇਹ ਮੈਟਰ ਅੰਡਰ ਇਨਵੈਸਟੀਗੇਸ਼ਨ ਹੈ ....(ਵਿਘਨ) ਰਹਿਣ ਦਿਓ। ....(ਵਿਘਨ) ਜਿਹੜੀ ਗੱਲ ਅੰਡਰ ਇਨਵੈਸਟੀਗੇਸ਼ਨ ਹੈ, ਉਸ ਨੂੰ ਕਹਿਣ ਦਾ ਤਾਂ ਕੋਈ ਫਾਇਦਾ ਨਹੀਂ।....(ਵਿਘਨ) ਇਹ ਮੈਟਰ ਸਬ-ਜੁਡਿਸ ਹੈ....(ਵਿਘਨ)

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ** ** ...(ਵਿਘਨ)....

**Mr. Speaker :** No. 1 ** ** is not present in the House. No. 2, there is inquiry going on. ਜੋ ਕੁਝ ਇਨਕੁਆਇਰੀ ਦੇ ਸਬੰਧ ਵਿੱਚ ਕਿਹਾ ਜਾ ਰਿਹਾ ਹੈ, ਇਹ ਐਕਸਪੰਜ ਕਰ ਦਿਓ। ਚੰਨੀ ਜੀ, ਜਿਹੜੀ ਗੱਲ ਅੰਡਰ ਇਨਕੁਆਇਰੀ ਹੈ ਉਹ ਤੁਸੀਂ ਕਿਉਂ ਮੈਨਸ਼ਨ ਕਰ ਰਹੇ ਹੋ?

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਕੀ ਗੱਲ? ਜਿਹੜੀ ਗੱਲ ਸੱਚੀ ਹੈ, ਉਹ ਤਾਂ ਕਰਨੀ ਪੈਂਦੀ ਹੈ।

**ਮਾਨਯੋਗ ਸਪੀਕਰ :** ਕਮਿਸ਼ਨ ਦੇ ਅੰਡਰ ਇਨਕੁਆਰੀ ਚੱਲ ਰਹੀ ਹੈ।

---

** Expunged/Not recorded as ordered by the Chair.

**ਸਰਦਾਰ ਚਰਨਜੀਤ ਸਿੰਘ ਚੰਨੀ :** ਮਾਨਯੋਗ ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਆਪਣੀ ਜ਼ਿੰਮੇਵਾਰੀ ਸਮਝਦੇ ਹੋਏ..

**Mr. Speaker :** Thank you.

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਜਿਹੜਾ ਪੰਜਾਬ ਦੇ ਨੌਜਵਾਨਾਂ ਨੂੰ ਨਸ਼ਾ ਦਿੱਤਾ ਗਿਆ, ਜਿਹੜਾ ਪੰਜਾਬ ਦਾ ਹਜ਼ਾਰਾਂ-ਕਰੋੜਾਂ ਰੁਪਏ ਦਾ ਰੇਤਾ-ਬੱਜਰੀ ਖਾਧਾ, ਉਸ ਵਾਸਤੇ ਬਿਕਰਮ ਮਜੀਠੀਆ ਜੀ ਤੋਂ ਤੁਰੰਤ ਅਸਤੀਫ਼ਾ ਲਿਆ ਜਾਵੇ ਅਤੇ ਜਿਹੜੀ ਸਿੱਖਾਂ ਦੇ ਧਾਰਮਿਕ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਹੋਈ, ਉਸ ਵਾਸਤੇ ਸੁਖਬੀਰ ਸਿੰਘ ਬਾਦਲ ਜੀ, ਹੋਮ ਮਨਿਸਟਰ ਦਾ ਅਸਤੀਫ਼ਾ ਸੀ.ਐਮ. ਸਾਹਿਬ ਕਿਉਂ ਨਹੀਂ ਲੈਂਦੇ? ਇਸ ਵਾਸਤੇ ਅਸੀਂ ਅੱਜ ਹੀ ਮੰਗ ਕਰਦੇ ਹਾਂ ਕਿ ਅਸਤੀਫ਼ੇ ਦਿਉ ਤੇ ਬੀਬੀ ਹਰਸਿਮਰਤ ਕੌਰ ਬਾਦਲ ਨੂੰ ਦਿੱਲੀ ਤੋਂ ਵਾਪਸ ਬੁਲਾਉ...

**Mr. Speaker :** Thank you.

**ਸਰਦਾਰ ਚਰਨਜੀਤ ਸਿੰਘ ਚੰਨੀ :** ਐਵੇਂ ** ** ਨਾ ਵਹਾਓ।

**ਮਾਨਯੋਗ ਸਪੀਕਰ :** ਹਾਂ ਜੀ, ਸੀ.ਐਮ. ਸਾਹਿਬ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਜਿਹੜੇ ਪੰਜਾਬ ਦਾ ਨੁਕਸਾਨ ਕਰ ਰਹੇ ਹਨ ਅਤੇ ਸਾਡੀ ਗੱਲ ਨਹੀਂ ਮੰਨ ਰਹੇ, ਅਸੀਂ ਉਨ੍ਹਾਂ ਦੀ ਕੋਈ ਗੱਲ ਸੁਣਨ ਨੂੰ ਤਿਆਰ ਨਹੀਂ। ਅਸੀਂ ਵਿਰੋਧ ਵਜੋਂ ਸੀ.ਐਮ. ਸਾਹਿਬ ਦੇ ਭਾਸ਼ਣ ਤੇ ਵਾਕ-ਆਊਟ ਕਰਦੇ ਹਾਂ।(ਵਿਘਨ, ਸ਼ੋਰ)

------

## WALK OUT

(ਇਸ ਸਮੇਂ ਸਦਨ ਵਿੱਚ ਹਾਜ਼ਰ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਮਾਨਯੋਗ ਮੁੱਖ ਮੰਤਰੀ ਦਾ ਭਾਸ਼ਣ ਸੁਣਨ ਤੋਂ ਇਨਕਾਰ ਕਰਦੇ ਹੋਏ ਸਦਨ ਵਿੱਚੋਂ ਵਾਕ-ਆਊਟ ਕਰ ਗਏ।)

------

## DISCUSSION ON GOVERNOR'S ADDRESS AND VOTE ON THE MOTION OF THANKS

*(Resumption)*

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਸਪੀਕਰ ਸਾਹਿਬ,

** Not recorded as ordered by the Chair.

ਸਾਡੇ ਗਵਰਨਰ ਸਾਹਿਬ ਕਪਤਾਨ ਸਿੰਘ ਸੋਲੰਕੀ ਜੀ ਨੇ ਇਸ ਹਾਊਸ ਨੂੰ ਐਡਰੈਸ ਕੀਤਾ। ਸਾਨੂੰ ਬੜਾ ਮਾਣ ਹੈ ਕਿ ਪੰਜਾਬ ਨੂੰ ਇੱਕ ਅਜਿਹੀ ਸ਼ਖਸੀਅਤ ਬਤੌਰ ਗਵਰਨਰ ਵਜੋਂ ਮਿਲੀ ਹੈ ਜਿਹੜੇ ਕਿ ਹਿੰਦੁਸਤਾਨ ਦੇ ਬਹੁਤ ਵੱਡੇ ਐਜੂਕੇਸ਼ਨਿਸਟ ਹਨ ਅਤੇ ਪਾਲੇਟਿਕਸ ਵਿੱਚ ਵੀ ਉਨ੍ਹਾਂ ਦਾ ਬਹੁਤ ਤਜਰਬਾ ਰਿਹਾ ਹੈ। ਉਹ ਕਈ ਦਫਾ ਰਾਜ ਸਭਾ ਵਿੱਚ ਮੈਂਬਰ ਰਹੇ ਹਨ ਔਰ ਉਨ੍ਹਾਂ ਨੇ ਆਪਣੀ ਜ਼ਿੰਦਗੀ ਵਿੱਚ ਬਹੁਤ ਸੋਸ਼ਲ ਸਰਵਿਸ ਵੀ ਕੀਤੀ ਹੈ। ਉਨ੍ਹਾਂ ਨੇ ਜੋ ਐਡਰੈਸ ਕੀਤਾ, ਉਨ੍ਹਾਂ ਦਾ ਧੰਨਵਾਦ ਕਰਨ ਵਾਸਤੇ ਬੀਬੀ ਜਗੀਰ ਕੌਰ ਜੀ ਨੇ Motion of Thanks ਦਾ ਮਤਾ ਪੇਸ਼ ਕੀਤਾ ਹੈ ਔਰ ਉਸ ਦੀ ਪ੍ਰੋੜ੍ਹਤਾ ਭੰਡਾਰੀ ਸਾਹਿਬ ਨੇ ਕੀਤੀ। ਮੈਂ ਇਸੇ ਵਾਸਤੇ ਖੜ੍ਹਾ ਹੋਇਆ ਹਾਂ ਕਿ ਉਨ੍ਹਾਂ ਨੇ ਜੋ ਧੰਨਵਾਦ ਦਾ ਮਤਾ ਲਿਆਂਦਾ ਹੈ, ਉਹ ਪਾਸ ਕੀਤਾ ਜਾਵੇ। ਸਭ ਤੋਂ ਪਹਿਲਾਂ ਤਾਂ ਮੈਨੂੰ ਇਹ ਦੁੱਖ ਹੈ ਕਿ ਸਾਡੇ ਸਾਹਮਣੇ ਜੋ ਬੈਠਦੇ ਹਨ, ਉਨ੍ਹਾਂ ਵਿੱਚੋਂ ਹੁਣ ਕੋਈ ਨਹੀਂ ਹੈ ।

**ਸਰਦਾਰ ਬਲਵਿੰਦਰ ਸਿੰਘ ਬੈਂਸ (ਬੈਠੇ-ਬੈਠੈ) :** ਬੈਠੇ ਹਾਂ ਜੀ।

**ਮੁੱਖ ਮੰਤਰੀ :** ਮੈਂ ਇਹ ਵੀ ਕਹਿੰਦਾ ਹਾਂ ਕਿ ਜਦੋਂ ਤੱਕ ਕੋਈ ਬੈਠਾ ਨਾ ਹੋਵੇ ਤਾਂ ਸਵਾਦ ਨਹੀਂ ਆਉਂਦਾ। ਕੀ ਬੋਲਾਂ। ਸਪੀਕਰ ਸਾਹਿਬ, ਮੈਂ ਤਾਂ ਇਹ ਕਹਾਂਗਾ -

ਇਹ ਚਾਲ ਬੇਢੰਗੀ ਜੋ ਪਹਿਲੇ ਥੀ, ਅਬ ਭੀ ਹੈ।

ਮੈਨੂੰ ਇਨ੍ਹਾਂ ਨੂੰ ਦੇਖਦਿਆਂ ਤਿੰਨ ਸੈਸ਼ਨ ਹੋ ਗਏ ਹਨ। ਇਹ ਪਹਿਲਾਂ ਬੋਲ ਜਾਂਦੇ ਹਨ ਤੇ ਜਦੋਂ ਮੈਂ ਕੋਈ ਜਵਾਬ ਦੇਣਾ ਹੈ ਜਾਂ ਗੱਲ ਕਰਨੀ ਹੈ ਤਾਂ ਉਦੋਂ ਇਹ ਭੱਜ ਜਾਂਦੇ ਹਨ। ਪਤਾ ਨਹੀਂ ਇਹ ਆਪੋਜ਼ੀਸ਼ਨ ਜੋ ਕਾਂਗਰਸ ਦੀ ਹੈ, ਮੇਰਾ ਖਿਆਲ ਹੈ ਕਿ ਇਹ ਰਿਕਾਰਡ ਹੈ ਕਿ ਇਹ ਕਿਉਂ ਨਹੀਂ ਫੇਸ ਕਰਦੇ। ਇਹ ਮੈਥੋਂ ਕੁਝ ਪੁੱਛਣ ਤੇ ਮੈਂ ਦੱਸਾਂ, ਇਨ੍ਹਾਂ ਦੀ ਤਸੱਲੀ ਕਰਵਾਵਾਂ। ਚਲੋ, ਮੈਂ ਇਸ ਗੱਲ ਵਿੱਚ ਨਹੀਂ ਜਾਣਾ ਚਾਹੁੰਦਾ। ਗਵਰਨਰ ਸਾਹਿਬ ਦਾ ਜੋ ਭਾਸ਼ਣ ਹੈ, ਉਹ ਇਕ ਹਿਸਟਾਰੀਕਲ ਭਾਸ਼ਣ ਹੈ ਔਰ ਉਨ੍ਹਾਂ ਨੇ ਪੰਜਾਬ ਦੀ ਮੌਜੂਦਾ ਤਰੱਕੀ ਅਤੇ ਖੁਸ਼ਹਾਲੀ ਦੀ ਤਸਵੀਰ ਖਿੱਚੀ ਹੈ। ਇਸ ਦੇ ਨਾਲ ਹੀ ਉਨ੍ਹਾਂ ਨੇ ਪੰਜਾਬ ਦੇ ਸੁਨਹਿਰੀ ਭਵਿੱਖ ਤੇ ਵੀ ਰੌਸ਼ਨੀ ਪਾਈ ਹੈ । ਉਨ੍ਹਾਂ ਨੇ ਸ੍ਰੀ ਖਡੂਰ ਸਾਹਿਬ ਅਤੇ ਹੋਰ ਬਾਇ ਇਲੈਕਸ਼ਨਾਂ ਦਾ ਵੀ ਜ਼ਿਕਰ ਕੀਤਾ ਹੈ।

[ ਮੁੱਖ ਮੰਤਰੀ ]

ਸਪੀਕਰ ਸਾਹਿਬ, ਜਿਹੜੇ ਬਾਇ ਇਲੈਕਸ਼ਨ ਹੁੰਦੇ ਹਨ, ਉਨ੍ਹਾਂ ਦਾ ਇਕੱਲਾ ਮਤਲਬ ਜਿੱਤ-ਹਾਰ ਨਹੀਂ ਹੁੰਦਾ। ਉਸ ਦਾ ਇਕ ਮਤਲਬ ਇਹ ਵੀ ਹੁੰਦਾ ਹੈ ਕਿ ਜਿਹੜੀ ਚੱਲ ਰਹੀ ਸਰਕਾਰ ਹੈ, ਉਸ ਵਿੱਚ ਲੋਕਾਂ ਦਾ ਭਰੋਸਾ ਹੈ, ਵਿਸ਼ਵਾਸ ਹੈ ਅਤੇ ਉਨ੍ਹਾਂ ਦੀਆਂ ਪਾਲਿਸੀਆਂ ਅਤੇ ਪ੍ਰੋਗਰਾਮਾਂ ਦੇ ਹੱਕ ਵਿੱਚ ਲੋਕ ਗਏ ਹਨ। ਇਹ ਬਾਇ ਇਲੈਕਸ਼ਨ ਇੱਕ ਸਰਟੀਫਿਕੇਟ ਹੁੰਦਾ ਹੈ। ਮੈਨੂੰ ਬੜੀ ਖੁਸ਼ੀ ਹੈ ਕਿ ਇੱਥੇ ਅਜਿਹੇ ਛੇ ਇਲੈਕਸ਼ਨ, ਬਾਇ ਪੋਲ ਹੋਏ ਅਤੇ ਕੁਦਰਤੀ ਗੱਲ ਹੈ ਕਿ ਹਰ ਸਾਲ ਬਾਇ ਪੋਲ ਹੁੰਦੇ ਰਹੇ। ਜਿਵੇਂ ਸਾਲ 2012 ਵਿੱਚ ਦਸੂਹੇ ਵਿੱਚ ਬਾਇ ਇਲੈਕਸ਼ਨ ਹੋਏ ਤੇ 47,000 ਵੋਟਾਂ ਨਾਲ ਅਸੀਂ ਉਹ ਸੀਟ ਜਿੱਤੀ। ਫੇਰ ਸਾਲ 2013 ਵਿੱਚ ਮੋਗਾ ਵਿੱਚ ਇਲੈਕਸ਼ਨ ਹੋਈ, ਉਹ ਸੀਟ ਅਸੀਂ 18,000 ਵੋਟਾਂ ਨਾਲ ਜਿੱਤੀ। ਤਲਵੰਡੀ ਸਾਬੋ ਵਿਖੇ ਸਾਲ 2014 ਵਿੱਚ ਇਲੈਕਸ਼ਨ ਹੋਈ। ਜਿਵੇਂ ਬੱਚੇ ਹਰ ਸਾਲ ਟੈਸਟ ਪਾਸ ਕਰਦੇ ਹਨ ਜਾਂ ਕਈ ਸਕੂਲਾਂ ਵਿੱਚ ਸਮੈਸਟਰ ਸਿਸਟਮ ਹੁੰਦਾ ਹੈ, ਹਰ ਸਾਲ ਸਾਡਾ ਟੈਸਟ ਹੁੰਦਾ ਰਿਹਾ ਅਤੇ ਮੇਰਾ ਖਿਆਲ ਹੈ ਕਿ ਅਜਿਹਾ ਪਹਿਲੀ ਵਾਰ ਸਾਡੀ ਸਰਕਾਰ ਨਾਲ ਹੋਇਆ ਹੈ। ਧੂਰੀ ਦਾ ਇਲੈਕਸ਼ਨ ਅਸੀਂ 37,000 ਵੋਟਾਂ ਨਾਲ ਜਿੱਤੇ। (ਥੰਪਿੰਗ) ਸ੍ਰੀ ਖਡੂਰ ਸਾਹਿਬ ਦੀ ਚੋਣ ਹੁਣ ਸਾਲ 2016 ਵਿੱਚ ਹੋਈ ਹੈ ਅਤੇ ਅਸੀਂ ਇਹ 65,000 ਵੋਟਾਂ ਨਾਲ ਜਿੱਤੇ ਹਾਂ।(ਥੰਪਿੰਗ) ਅਸੀਂ ਇਨ੍ਹਾਂ ਨੂੰ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਖੁਸ਼ ਕਰਨਾ ਹੈ ਜਾਂ ਪਬਲਿਕ ਨੂੰ ਖੁਸ਼ ਕਰਨਾ ਹੈ ? ਪਬਲਿਕ ਸਾਡੇ ਤੇ ਖੁਸ਼ ਹੈ। ਇਹ ਸਰਟੀਫਿਕੇਟ ਪਬਲਿਕ ਨੇ ਦੇਣਾ ਹੈ।

ਇੱਥੇ ਲੀਡਰ ਆਫ਼ ਦਿ ਆਪੋਜ਼ੀਸ਼ਨ ਨੇ ਹਰ ਗੱਲ ਗਲਤ ਕਹੀ ਹੈ। ਉਸ ਨੇ ਇਕ ਵੀ ਗੱਲ ਸੱਚੀ ਨਹੀਂ ਕਹੀ। ਇਕ ਹੋਰ ਗੱਲ ਵੀ ਹੈ, ਜਿਹੜੀਆਂ ਪੁਲੀਟੀਕਲ ਪਾਰਟੀਆਂ ਹਨ, ਇਨ੍ਹਾਂ ਨੂੰ ਇਲੈਕਸ਼ਨ ਤੋਂ ਭੱਜਣਾ ਨਹੀਂ ਚਾਹੀਦਾ। ਬਹੁਤ ਸਾਰੀਆਂ ਪਾਰਟੀਆਂ ਅਜਿਹੀਆਂ ਹਨ, ਜਿਹੜੀਆਂ ਆਪਣੇ ਹੋਂਦ ਵਾਸਤੇ ਲੜਦੀਆਂ ਹਨ । ਪਤਾ ਹੁੰਦਾ ਹੈ ਕਿ ਮੈਂ ਇਹ ਨਹੀਂ ਜਿੱਤਣੀ ਪਰ ਇਹ ਤਾਂ ਕਦੇ ਨਹੀਂ ਹੋਇਆ ਕਿ ਇਲੈਕਸ਼ਨ ਤੋਂ ਭੱਜ ਜਾਓ । ਜਿਹੜਾ ਖਡੂਰ ਸਾਹਿਬ ਦਾ ਇਲੈਕਸ਼ਨ ਹੋਇਆ ਹੈ, ਸਰਦਾਰ ਅਮਰਿੰਦਰ ਸਿੰਘ ਨੇ ਇਸ ਦੀ ਮਨਜ਼ੂਰੀ ਹਾਈ ਕਮਾਂਡ ਤੋਂ ਵੀ ਲਈ ਅਤੇ ਕੈਂਡੀਡੇਟ ਡਿਕਲੇਅਰ ਵੀ ਹੋ ਗਿਆ। ਮੈਨੂੰ ਪਤਾ ਹੈ ਕਿ ਉਸ ਕੈਂਡੀਡੇਟ ਨੇ ਇਲੈਕਸ਼ਨ

ਤੋਂ ਪਹਿਲਾਂ ਪਿੰਡ ਪਿੰਡ ਜਾ ਕੇ ਲੋਕਾਂ ਤੋਂ ਪੁੱਛਿਆ। ਅਮਰਿੰਦਰ ਸਿੰਘ ਨੇ ਵੀ ਸਰਵੇ ਕਰਵਾਇਆ। ਜਦੋਂ ਉਨ੍ਹਾਂ ਨੂੰ ਪਤਾ ਲੱਗ ਗਿਆ ਕਿ ਬਹੁਤ ਵੱਡੀ ਹਾਰ ਹੋਣੀ ਹੈ ਤਾਂ ਬਹਾਨਾ ਬਣਾ ਕੇ ਇਲੈਕਸ਼ਨ ਦਾ ਬਾਈਕਾਟ ਕਰ ਦਿੱਤਾ।

ਅਸੀਂ ਬਾਇ ਇਲੈਕਸ਼ਨ ਲੜੇ ਹਨ। ਇਹ ਕੋਈ ਹੁਣ ਦੀ ਗੱਲ ਨਹੀਂ, ਪੁਰਾਣੀਆਂ ਗੱਲਾਂ ਹਨ ਅਤੇ ਉਦੋਂ ਵੀ ਲੜੇ ਹਨ ਜਦੋਂ ਕਾਂਗਰਸ ਦੀਆਂ ਸਰਕਾਰਾਂ ਹੁੰਦੀਆਂ ਸਨ। ਤੁਹਾਨੂੰ ਯਾਦ ਹੀ ਹੋਣਾ ਹੈ, ਅਜਨਾਲੇ ਦਾ ਇਲੈਕਸ਼ਨ ਹੋਇਆ। ਮੈਂ ਕਿਸੇ ਦਾ ਨਾਂ ਨਹੀਂ ਲੈਣਾ ਚਾਹੁੰਦਾ। ਸਰਦਾਰ ਬੇਅੰਤ ਸਿੰਘ ਚੀਫ਼ ਮਨਿਸਟਰ ਸਨ। ਉਨ੍ਹਾਂ ਨੇ ਇਥੋਂ ਤੱਕ ਕਿਹਾ ਸੀ ਕਿ ਮੈਂ ਅਕਾਲੀਆਂ ਨੂੰ ਅਜਿਹੀ ਹਾਰ ਦੇਵਾਂਗਾ ਕਿ ਇਹ ਮੁੜ ਕੇ ਇਲੈਕਸ਼ਨ ਲੜਨਾ ਹੀ ਭੁੱਲ ਜਾਣਗੇ। ਲੇਕਿਨ ਬਹਾਦਰ ਯੋਧੇ, ਅਕਾਲੀ ਦਲ ਦੇ ਵਰਕਰ, ਉਸ ਹਕੂਮਤ ਦਾ ਉਨ੍ਹਾਂ ਨੇ ਮੁਕਾਬਲਾ ਕੀਤਾ। ਇਹ ਨਹੀਂ ਕਿ ਅਸੀਂ ਭੱਜ ਗਏ, ਅਸੀਂ ਉਹ ਸੀਟ ਜਿੱਤੇ।(ਥੰਪਿੰਗ) ਇਸੇ ਤਰ੍ਹਾਂ ਫੇਰ ਗਿੱਦੜਬਾਹੇ ਦਾ ਇਲੈਕਸ਼ਨ ਹੋਇਆ। ਉਸ ਵੇਲੇ ਵੀ ਹਕੂਮਤ ਸਾਡੇ ਖਿਲਾਫ ਸੀ। ਸਰਦਾਰ ਸਾਹਿਬ ਹੀ ਉਦੋਂ ਚੀਫ਼ ਮਨਿਸਟਰ ਸਨ, ਜਿਨ੍ਹਾਂ ਦਾ ਮੈਂ ਪਹਿਲਾਂ ਜ਼ਿਕਰ ਕੀਤਾ ਹੈ, ਉਹ ਇਲੈਕਸ਼ਨ ਵੀ ਅਸੀਂ ਜਿੱਤੇ।(ਥੰਪਿੰਗ) ਇਹ ਜਿਵੇਂ ਅੱਜ ਭੱਜ ਗਏ ਹਨ, ਇਹ ਖਡੂਰ ਸਾਹਿਬ ਤੋਂ ਭੱਜ ਗਏ। ਕੈਪਟਨ ਸਾਹਿਬ ਨੂੰ ਕਿਸੇ ਸਿਆਣੇ ਬੰਦੇ ਨੇ ਰਾਏ ਦਿੱਤੀ ਕਿ ਤੁਸੀਂ ਪ੍ਰਧਾਨ ਬਣੇ ਹੋ ਅਤੇ ਜੇ ਤੁਹਾਡੀ ਪਹਿਲਾਂ ਹੀ ਹਾਰ ਹੋ ਜਾਵੇਗੀ ਤਾਂ ਫੇਰ ਇਸ ਦੀ ਚਰਚਾ ਹੋਵੇਗੀ ਅਤੇ ਤੁਹਾਡੀ ਨਿੰਦਾ ਹੋਵੇਗੀ। ਇਲੈਕਸ਼ਨਾਂ ਦੀ ਗੱਲ ਮੁੱਕੀ।

ਸਪੀਕਰ ਸਾਹਿਬ, ਦੂਜੀ ਗੱਲ ਜਿਹੜੀ ਮੈਂ ਕਹਿਣਾ ਚਾਹੁੰਦਾ ਹਾਂ, ਅੱਜ ਗਵਰਨਰ ਸਾਹਿਬ ਦੇ ਭਾਸ਼ਣ ਲਈ ਗਲਤ ਲਫ਼ਜ਼ ਵੀ ਵਰਤੇ ਗਏ, ਇਸ ਨੂੰ ਝੂਠ ਦਾ ਪੁਲੰਦਾ ਕਿਹਾ ਹੈ। ਮੈਂ ਕਹਿੰਦਾ ਹਾਂ ਕਿ ਇਕ ਵੀ ਗੱਲ ਜਿਹੜੀ ਗਵਰਨਰ ਸਾਹਿਬ ਨੇ ਲਿਖੀ ਹੈ, ਉਹ ਗਲਤ ਹੈ ਤਾਂ ਮੈਂ ਜਵਾਬਦੇਹ ਹਾਂ। ਇੱਕ ਇੱਕ ਗੱਲ ਸੱਚੀ ਹੈ। ਮੈਨੂੰ ਬੜੀ ਖੁਸ਼ੀ ਹੁੰਦੀ ਜੇਕਰ ਉਹ ਸਾਡੇ ਸਾਹਮਣੇ ਅੱਜ ਬੈਠੇ ਹੁੰਦੇ ਅਤੇ ਮੈਨੂੰ ਪੁੱਛਦੇ ਕਿ ਇਹ ਗੱਲ ਸੱਚੀ ਹੈ ਜਾਂ ਝੂਠੀ। ਫਿਰ ਮੈਂ ਉਨ੍ਹਾਂ ਦਾ ਜਵਾਬ ਦਿੰਦਾ। ਹੁਣ ਮੈਂ ਕਿਸ ਨੂੰ ਜਵਾਬ ਦੇਵਾਂ? ਬੀ.ਜੇ.ਪੀ. ਅਤੇ ਸ਼੍ਰੋਮਣੀ ਅਕਾਲੀ ਦਲ ਸਰਕਾਰ ਦੀ ਸਭ ਤੋਂ ਵੱਡੀ ਜੇ ਕੋਈ ਪ੍ਰਾਪਤੀ ਹੈ ਜਿਸ ਬਾਰੇ ਗਵਰਨਰ ਸਾਹਿਬ ਨੇ ਵਜਾਹਤ ਨਾਲ ਦੱਸਿਆ ਹੈ ਤਾਂ ਉਹ ਪੀਸ ਅਤੇ

[ ਮੁੱਖ ਮੰਤਰੀ ]

ਕਮਿਊਨਲ ਹਾਰਮਨੀ ਹੈ। ਅੱਜ ਮੈਂ ਕਹਿ ਸਕਦਾ ਹਾਂ ਕਿ ਪੀਸ ਅਤੇ ਕਮਿਊਨਲ ਹਾਰਮਨੀ ਜਿਹੋ ਜਿਹੀ ਪੰਜਾਬ ਵਿੱਚ ਹੈ, ਉਹ ਬਾਕੀ ਹਿੰਦੁਸਤਾਨ ਵਿੱਚ ਕਿਤੇ ਵੀ ਨਹੀਂ ਹੈ। ਇਸ ਦੇ ਕੁਝ ਕਾਰਨ ਹਨ? ਕਿਉਂ ਪੰਜਾਬੀ ਪੀਸਫੁਲ ਹਨ ਅਤੇ ਕਿਉਂ ਇਥੇ ਕਮਿਊਨਲ ਹਾਰਮਨੀ ਹੈ? ਕਿਉਂਕਿ ਇਹ ਪੰਜਾਬ ਗੁਰੂਆਂ, ਪੀਰਾਂ ਅਤੇ ਪੈਗੰਬਰਾਂ ਦੀ ਧਰਤੀ ਹੈ। ਸਾਡੇ ਮਹਾਨ ਗੁਰੂਆਂ ਨੇ ਸਾਨੂੰ ਬਹੁਤ ਸਾਰੀਆਂ ਚੰਗੀਆਂ ਚੀਜ਼ਾਂ ਦੱਸੀਆਂ ਹਨ ਲੇਕਿਨ ਪੀਸ, ਕਮਿਊਨਲ ਹਾਰਮਨੀ, ਸੋਸ਼ਲਿਜ਼ਮ ਅਤੇ ਸੈਕੂਲੇਰਿਜ਼ਮ ਇਨ੍ਹਾਂ ਚਾਰ ਚੀਜ਼ਾਂ ਤੇ ਉਨ੍ਹਾਂ ਨੇ ਹਮੇਸ਼ਾ ਹੀ ਬੜਾ ਜ਼ੋਰ ਦਿੱਤਾ ਹੈ। ਸ੍ਰੀ ਹਰਿਮੰਦਰ ਸਾਹਿਬ ਸਾਰੀ ਇਨਸਾਨੀਅਤ ਦਾ ਮੰਦਰ ਹੈ। ਇਹ ਮਨੁੱਖਤਾ ਦਾ ਪਵਿੱਤਰ ਅਸਥਾਨ ਹੈ ਕਿਉਂਕਿ ਇਸ ਦੇ ਚਾਰ ਦਰਵਾਜ਼ੇ ਹਨ। ਗੁਰਬਾਣੀ ਵਿੱਚ ਲਿਖਿਆ ਹੈ:

ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥

ਇਥੇ ਕੋਈ ਫਿਰਕਾਪ੍ਰਸਤੀ ਜਾਂ ਕਮਿਊਨਿਲ ਡਿਸ-ਹਾਰਮਨੀ ਦੀ ਕੋਈ ਗੱਲ ਨਹੀਂ ਹੈ। ਇਸੇ ਤਰ੍ਹਾਂ ਸ੍ਰੀ ਹਰਿਮੰਦਰ ਸਾਹਿਬ ਦਾ ਨੀਂਹ ਪੱਥਰ ਸਾਈਂ ਮੀਆਂ ਮੀਰ ਜੀ ਤੋਂ ਰਖਵਾਇਆ ਗਿਆ। ਇਸ ਦਾ ਵੀ ਕੋਈ ਮਤਲਬ ਸੀ। ਗੁਰੂ ਸਾਹਿਬ ਆਪ ਵੀ ਰੱਖ ਸਕਦੇ ਸਨ ਜਾਂ ਕਿਸੇ ਸਿੱਖ ਤੋਂ ਵੀ ਰਖਵਾ ਸਕਦੇ ਸਨ ਪਰ ਉਹ ਦੁਨੀਆ ਨੂੰ ਦਿਖਾਉਣਾ ਚਾਹੁੰਦੇ ਸਨ ਕਿ ਸੈਕੂਲੇਰਿਜ਼ਮ ਕੀ ਚੀਜ਼ ਹੈ ਅਤੇ ਉਹ ਆਪ ਇਸ ਚੀਜ਼ ਦੀ ਬੁਨਿਆਦ ਰੱਖ ਕੇ ਗਏ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿੱਚ ਛੇ ਗੁਰੂ ਸਾਹਿਬਾਨਾਂ ਦੀ ਬਾਣੀ ਦਰਜ ਹੈ ਅਤੇ ਬਾਕੀ ਬਾਣੀ ਦੁਨੀਆ ਦੇ ਦੂਜੇ ਧਰਮਾਂ ਦੇ ਮਹਾਂਪੁਰਸ਼ਾਂ ਦੀ ਹੈ। ਭਾਵੇਂ ਉਨ੍ਹਾਂ ਨੂੰ ਮਹਾਨ ਸ਼ਖਸੀਅਤਾਂ ਕਹਿ ਲਵੋ, ਉਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ:

ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਸਮ ਗ੍ਰੰਥ ਵਿੱਚ ਫੁਰਮਾਇਆ ਹੈ:

ਹਿੰਦੂ ਤੁਰਕ ਕੋਊ ਰਾਫਿਜੀ ਇਮਾਮ ਸਾਫੀ ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ ॥

ਇਸ ਲਈ ਉਨ੍ਹਾਂ ਆਦਰਸ਼ਾਂ ਤੇ ਚਲਦੇ ਹੋਏ ਅੱਜ ਪੰਜਾਬ ਵਿੱਚ

ਸਭ ਤੋਂ ਵੱਧ ਅਮਨ ਤੇ ਸ਼ਾਂਤੀ ਹੈ ਅਤੇ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿੱਚ ਇਸ ਚੀਜ਼ ਨੂੰ ਦਰਸਾਇਆ ਹੈ, ਇਹ ਉਸ ਗੱਲ ਦਾ ਇੱਕ ਹਿੱਸਾ ਹੀ ਹੈ।

ਸਪੀਕਰ ਸਾਹਿਬ, ਪੰਜਾਬੀਆਂ ਨੇ ਹਰ ਖੇਤਰ ਵਿੱਚ ਬੜਾ ਯੋਗਦਾਨ ਪਾਇਆ ਹੈ। ਹਰ ਕੋਈ ਪੰਜਾਬੀਆਂ ਦੀ ਤਾਰੀਫ ਕਰਦਾ ਹੈ। ਲੀਡਰ ਆਫ ਦਿ ਆਪੋਜ਼ੀਸ਼ਨ ਨੇ ਵੀ ਪੰਜਾਬੀਆਂ ਬਾਰੇ ਦੱਸਿਆ ਹੈ ਕਿ ਪੰਜਾਬੀ ਇਸ ਤਰ੍ਹਾਂ ਹਨ, ਪੰਜਾਬੀ ਉਸ ਤਰ੍ਹਾਂ ਹਨ। ਇਹ ਸਭ ਕੁਝ ਕਹਿੰਦੇ ਹਨ। ਲੇਕਿਨ ਜੋ ਕੁਝ ਪੰਜਾਬੀਆਂ ਨੇ ਕੀਤਾ ਹੈ, ਉਹ ਤੁਹਾਡੇ ਸਾਰਿਆਂ ਦੇ ਸਾਹਮਣੇ ਹੈ ਅਤੇ ਸਾਰੇ ਦੇਸ਼ਾਂ ਤੇ ਦੁਨੀਆ ਦੇ ਸਾਹਮਣੇ ਹੈ। ਦੇਸ਼ ਨੂੰ ਅਜ਼ਾਦੀ ਦਿਵਾਉਣ ਵਿੱਚ ਸਭ ਤੋਂ ਵੱਧ ਸਾਡਾ ਹਿੱਸਾ ਹੈ। ਹਿੰਦੁਸਤਾਨ ਦੀ ਰਖਵਾਲੀ ਕਰਨ ਵਾਸਤੇ ਸਭ ਤੋਂ ਵੱਧ ਸਾਡਾ ਹਿੱਸਾ ਹੈ, ਹਿੰਦੁਸਤਾਨ ਨੂੰ ਖੁਰਾਕ ਮੁਹੱਈਆ ਕਰਵਾਉਣ ਵਿੱਚ ਸਭ ਤੋਂ ਵੱਧ ਸਾਡਾ ਹਿੱਸਾ ਬਣਦਾ ਹੈ। ਲੇਕਿਨ ਜੋ ਸਾਡੇ ਨਾਲ ਆਰੰਭ ਤੋਂ ਲੈ ਕੇ ਅੱਜ ਤੱਕ ਕਾਂਗਰਸ ਗੌਰਮਿੰਟ ਨੇ ਬੇਇਨਸਾਫੀ, ਜ਼ੁਲਮ ਤੇ ਜ਼ਬਰ ਕੀਤਾ ਹੈ, ਭਾਵੇਂ ਉਹ ਸਿਆਸਤ ਸੀ, ਭਾਵੇਂ ਧਾਰਮਿਕ ਸੀ ਅਤੇ ਭਾਵੇਂ ਆਰਥਿਕ ਸੀ। ਇਹ ਦੁਖਭਰੀ ਕਹਾਣੀ ਬੜੀ ਵੱਡੀ ਹੈ। ਜੇ ਇਸ ਇਕੱਲੇ ਸਬਜੈਕਟ ਤੇ ਬੋਲਣਾ ਹੋਵੇ ਤਾਂ ਭਾਵੇਂ ਸਾਰਾ ਦਿਨ ਹੀ ਬੋਲੀ ਜਾਵੋ, ਇਹ ਮੁੱਕੇਗਾ ਨਹੀਂ। ਲੇਕਿਨ ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿੱਚ ਦੋ-ਤਿੰਨ ਬੇਇਨਸਾਫੀਆਂ ਦੀ ਹੀ ਗੱਲ ਕੀਤੀ ਹੈ। ਸਪੀਕਰ ਸਾਹਿਬ, ਇੱਕ ਤਾਂ ਇਹ ਟੈਰੀਟੋਰੀਅਲ ਇਸ਼ੂ ਹੈ। ਮੈਂ ਇਸ ਵਿਸ਼ੇ ਬਾਰੇ ਬਹੁਤਾ ਡਿਟੇਲ ਵਿੱਚ ਨਹੀਂ ਜਾਣਾ ਚਾਹੁੰਦਾ। ਹਿੰਦੁਸਤਾਨ ਦੇ ਪ੍ਰਧਾਨ ਮੰਤਰੀ ਨੇ ਪਾਰਲੀਮੈਂਟ ਵਿੱਚ ਵਾਅਦਾ ਕੀਤਾ ਸੀ ਕਿ ਚੰਡੀਗੜ੍ਹ ਪੰਜਾਬ ਨੂੰ ਦਿੱਤਾ ਜਾਵੇ ਔਰ ਤੁਹਾਨੂੰ ਯਾਦ ਹੋਵੇਗਾ ਅਤੇ ਤੁਹਾਨੂੰ ਸਭ ਨੂੰ ਪਤਾ ਹੀ ਹੈ ਕਿ ਇਸ ਬਾਰੇ ਫੈਸਲਾ ਹੋ ਗਿਆ ਸੀ ਪਰ ਜਦੋਂ ਟਰਾਂਸਫਰ ਕਰਨ ਦੀ ਡੇਟ 26 ਜਨਵਰੀ, 1986 ਆਈ ਤਾਂ ਇੱਕ ਦਿਨ ਪਹਿਲਾਂ ਲਾਸਟ ਮਿੰਟ ਤੇ ਇਸ ਫੈਸਲੇ ਨੂੰ ਕੈਂਸਲ ਕਰ ਦਿੱਤਾ ਗਿਆ। ਇਹ ਕੋਈ ਛੋਟੀ ਜਿਹੀ ਗੱਲ ਨਹੀਂ ਸੀ ਕਿ ਤੁਹਾਡਾ ਪ੍ਰੋਗਰਾਮ ਸੀ, ਕੋਈ ਮਜਬੂਰੀ ਹੋ ਗਈ ਅਤੇ ਉਸ ਮਜਬੂਰੀ ਕਾਰਨ ਕੈਂਸਲ ਕਰ ਦਿੱਤਾ। ਇੰਨਾ ਵੱਡਾ ਫੈਸਲਾ ਜਿਹੜਾ ਪਾਰਲੀਮੈਂਟ ਵਿੱਚ ਹੋਇਆ ਹੋਵੇ, ਜਿਸ ਬਾਰੇ ਹਿੰਦੁਸਤਾਨ ਦੇ ਪ੍ਰਧਾਨ ਮੰਤਰੀ ਨੇ ਕੁਮਿਟਮੈਂਟ ਕੀਤੀ ਹੋਵੇ, ਉਸ ਤੋਂ

[ ਮੁੱਖ ਮੰਤਰੀ ]

ਮੁੱਕਰ ਜਾਣਾ, ਇਸ ਤੋਂ ਵੱਡੀ ਬੇਇਨਸਾਫੀ ਕੀ ਹੋਵੇਗੀ ? ਉਸ ਸਮੇਂ ਹੋਰ ਵੀ ਵਾਅਦੇ ਕੀਤੇ ਗਏ ਸਨ ਕਿ ਅਸੀਂ ਪੰਜਾਬੀ ਬੋਲਦੇ ਇਲਾਕੇ ਪੰਜਾਬ ਨੂੰ ਦਿਆਂਗੇ ਅਤੇ ਬਾਉਂਡਰੀ ਕਮਿਸ਼ਨ ਬਣਾਵਾਂਗੇ। ਨਾ ਬਾਉਂਡਰੀ ਕਮਿਸ਼ਨ ਬਣਾਇਆ ਅਤੇ ਨਾ ਹੀ ਪੰਜਾਬ ਨੂੰ ਕੋਈ ਪਿੰਡ ਦਿੱਤਾ। ਇਸ ਤੋਂ ਇਲਾਵਾ ਇਹ ਵੀ ਵਾਅਦਾ ਕੀਤਾ ਗਿਆ ਸੀ ਕਿ ਫੌਜ ਵਿੱਚ ਪੰਜਾਬੀਆਂ ਦੀਆਂ ਭਰਤੀ ਮੈਰਿਟ ਤੇ ਕੀਤੀ ਜਾਵੇਗੀ ਕਿਉਂਕਿ ਅਸੀਂ ਮੈਰਿਟ ਤੇ ਭਰਤੀਆਂ ਕਰਨ ਬਾਰੇ ਕਿਹਾ ਸੀ। ਗੱਲਾਂ ਇਹ ਪੁਰਾਣੀਆਂ ਹਨ, ਇਹ ਭੁੱਲ ਜਾਂਦੇ ਹਨ ਪਰ ਉਨ੍ਹਾਂ ਨੇ ਫੌਜ ਵਿੱਚ ਮੈਰਿਟ ਦੇ ਹਿਸਾਬ ਨਾਲ ਭਰਤੀ ਕਰਨ ਦੀ ਬਜਾਏ ਪਾਪੂਲੇਸ਼ਨ ਦੇ ਹਿਸਾਬ ਨਾਲ ਪਰਸੈਂਟੇਜ ਪਾ ਦਿੱਤੀ। ਇਹ ਵਾਅਦਾ ਵੀ ਉਨ੍ਹਾਂ ਨੇ ਸਾਡੇ ਨਾਲ ਕੀਤਾ ਸੀ ਜੋ ਕਿ ਪੂਰਾ ਨਹੀਂ ਹੋਇਆ। ਕਿੰਨੀ ਬੇਰਹਿਮੀ ਨਾਲ ਪੰਜਾਬ ਦੇ ਬਹਾਦਰ ਲੋਕਾਂ ਨੂੰ ਕਤਲ ਕੀਤਾ ਗਿਆ, ਕੀ ਕਿਸੇ ਨੂੰ ਸਜ਼ਾ ਮਿਲੀ ? ਕਿੰਨੇ ਹੀ ਬੇਦੋਸ਼ੇ ਲੋਕਾਂ ਦਾ ਕਤਲ ਕੀਤਾ ਗਿਆ। ਇੰਨਾ ਵੱਡਾ ਜ਼ੁਲਮ, ਜਬਰ ਕੀਤਾ ਗਿਆ। ਮੈਂ ਕਹਿੰਦਾ ਹਾਂ ਕਿ ਇਹ ਲਾਹਨਤ ਹੈ। ਇਹ ਜਿਹੜੇ ਲੋਕ ਇਥੋਂ ਭੱਜ ਕੇ ਗਏ ਹਨ, ਇਹ ਉਸ ਪਾਰਟੀ ਦੇ ਮੈਂਬਰ ਹਨ, ਜਿਨ੍ਹਾਂ ਨੇ ਇਹ ਸਾਰਾ ਕੁਝ ਕੀਤਾ। ਸਪੀਕਰ ਸਾਹਿਬ, ਅੱਜ ਸਾਡਾ ਦੇਸ਼ ਗਰੀਬ ਹੈ। ਸਾਡੇ ਦੇਸ਼ ਵਿੱਚ ਗਰੀਬੀ, ਅਨਪੜ੍ਹਤਾ ਅਤੇ ਬੇਰੁਜ਼ਗਾਰੀ ਹੈ। ਇਸ ਦੇ ਬਹੁਤ ਸਾਰੇ ਕਾਰਨ ਹਨ ਪਰ ਮੈਂ ਆਪਣੇ ਤਜਰਬੇ ਅਨੁਸਾਰ ਕਹਿ ਸਕਦਾ ਹਾਂ ਕਿ ਇਸ ਦਾ ਇਕ ਕਾਰਨ ਇਹ ਹੈ ਕਿ ਜਦੋਂ ਸਾਡਾ ਦੇਸ਼ ਅਜ਼ਾਦ ਹੋਇਆ ਅਤੇ ਸਾਡੇ ਆਗੂਆਂ ਨੇ ਜਿਹੜਾ ਆਪਣਾ ਵਿਧਾਨ ਬਣਾਇਆ ਸੀ ਤਾਂ ਉਹ ਫੈਡਰੇਲਿਜ਼ਮ ਦੀ ਤਰਜ਼ ਤੇ ਬਣਾਇਆ ਸੀ ਕਿਉਂਕਿ ਸਾਡਾ ਮੁਲਕ ਕਈ ਬੋਲੀਆਂ ਵਾਲਾ, ਕਈ ਸੱਭਿਆਚਾਰਾਂ ਵਾਲਾ ਮੁਲਕ ਹੈ। ਹਰ ਬੋਲੀ ਵਾਲੇ, ਹਰ ਸੱਭਿਆਚਾਰ ਵਾਲੇ ਲੋਕਾਂ ਦੇ ਮਸਲੇ ਵੀ ਵੱਖਰੇ ਹੁੰਦੇ ਹਨ ਅਤੇ ਹੱਲ ਵੀ ਵੱਖਰੇ ਹੁੰਦੇ ਹਨ। ਸੈਂਟਰ ਵਿੱਚ ਕਾਂਗਰਸ ਦੀ ਸਰਕਾਰ ਰਹੀ ਹੈ ਅਤੇ ਸਟੇਟਾਂ ਵਿੱਚ ਵੀ ਕਾਂਗਰਸ ਦੀ ਹੀ ਸਰਕਾਰ ਰਹੀ ਹੈ। ਜਿਹੜੀਆਂ ਪਾਵਰਾਂ ਸਟੇਟਾਂ ਕੋਲ ਹੁੰਦੀਆਂ ਸਨ, ਉਹ ਸਾਰੀਆਂ ਹੀ ਰਿਜ਼ਰਵ ਕਰ ਲਈਆਂ ਗਈਆਂ ਅਤੇ ਫੈਡਰਲ ਸਿਸਟਮ ਤੋਂ ਬਦਲ ਕੇ ਯੂਨੀਟਰੀ ਫਾਰਮ ਆਫ ਗੌਰਮਿੰਟ, ਜਿਸ ਵਿੱਚ ਇਕੋ ਥਾਂ ਤੇ ਸਾਰੀਆਂ ਸ਼ਕਤੀਆਂ ਹੁੰਦੀਆਂ ਹਨ, ਉਹ ਕਰ ਦਿੱਤਾ ਗਿਆ। ਸਪੀਕਰ ਸਾਹਿਬ,

ਦੇਸ਼ ਵਿੱਚ ਫੈਡਰਲ ਸਿਸਟਮ ਦੀ ਅਵਾਜ਼ ਉਠਾਈ ਗਈ ਹੈ। ਅੱਜ ਸਾਰੇ ਦੇਸ਼ ਦੀਆਂ ਪਾਰਟੀਆਂ ਇਸ ਦੇ ਹੱਕ ਵਿੱਚ ਹਨ ਪਰ ਸਭ ਤੋਂ ਪਹਿਲਾਂ ਸ਼੍ਰੋਮਣੀ ਅਕਾਲੀ ਦਲ ਨੇ ਇਸ ਦੇ ਹੱਕ ਵਿੱਚ ਅਵਾਜ਼ ਉਠਾਈ ਸੀ। ਉਸ ਸਮੇਂ ਸਾਨੂੰ ਨਿੰਦਿਆ ਵੀ ਗਿਆ ਸੀ ਤੇ ਕਿਹਾ ਗਿਆ ਕਿ ਇਹ ਤਾਂ ਵੱਖਵਾਦੀ ਹੋ ਗਏ ਹਨ ਪਰ ਹੁਣ ਮੋਦੀ ਸਾਹਿਬ ਨੇ ਇਸ ਲੀਹ ਤੇ ਹੁਣ ਹਿੰਦੁਸਤਾਨ ਨੂੰ ਤੋਰਿਆ ਹੈ। ਸਭ ਤੋਂ ਪਹਿਲਾਂ ਪਲਾਨਿੰਗ ਕਮਿਸ਼ਨ, ਜਿਹੜੀ ਕਿ ਸਾਡੇ ਦੇਸ਼ ਦੀ ਪਲਾਨਿੰਗ ਕਰਦੀ ਹੈ, ਉਹ ਬਣੀ ਸੀ ਔਰ ਉਸ ਵਿੱਚ ਜਦੋਂ ਪਲਾਨ ਬਣਾਉਣੀ ਹੁੰਦੀ ਹੈ ਤਾਂ ਸਾਰੇ ਮੁੱਖ ਮੰਤਰੀ ਇਕ-ਦੋ ਘੰਟਿਆਂ ਵਾਸਤੇ ਜਾਂਦੇ ਸਨ ਅਤੇ ਆਪਣੇ ਤਰਲੇ ਮਾਰਦੇ ਸਨ ਪਰ ਉਸ ਵਿੱਚ ਮੁੱਖ ਮੰਤਰੀਆਂ ਦੀ ਕੋਈ ਰਾਇ ਨਹੀਂ ਲਈ ਜਾਂਦੀ ਸੀ। ਉਹ ਪਲਾਨ ਬਣਾਉਣ ਵਿੱਚ ਮੁੱਖ ਮੰਤਰੀਆਂ ਦਾ ਕੋਈ ਯੋਗਦਾਨ ਨਹੀਂ ਹੁੰਦਾ ਸੀ ਪਰ ਹੁਣ ਮੋਦੀ ਸਾਹਿਬ ਨੇ ਪਲਾਨਿੰਗ ਕਮਿਸ਼ਨ ਦੀ ਜਗ੍ਹਾ ਨੀਤੀ ਆਯੋਗ ਬਣਾ ਦਿੱਤਾ ਅਤੇ ਉਸ ਵਿੱਚ ਗਵਰਨਿੰਗ ਬਾਡੀ ਦੇ ਮੈਂਬਰ ਸਾਰੇ ਮੁੱਖ ਮੰਤਰੀ ਬਣਾਏ ਗਏ ਹਨ। ਇਸ ਲਈ ਜਿਹੜੀ ਸੂਬਿਆਂ ਅਤੇ ਦੇਸ਼ ਦੀ ਪਲਾਨਿੰਗ ਹੁੰਦੀ ਹੈ, ਉਸ ਦੀਆਂ ਸਕੀਮਾਂ ਬਣਾਉਣ ਵਿੱਚ ਮੁੱਖ ਮੰਤਰੀਆਂ ਦਾ ਅਹਿਮ ਰੋਲ ਹੁੰਦਾ ਹੈ। ਸਪੀਕਰ ਸਾਹਿਬ, ਸਾਰੇ ਕਹਿੰਦੇ ਸਨ ਕਿ ਹਿੰਦੁਸਤਾਨ ਵਿੱਚ ਟੈਕਸਾਂ ਦਾ ਸਾਨੂੰ ਬਹੁਤ ਘੱਟ ਹਿੱਸਾ ਮਿਲਦਾ ਹੈ। ਕੇਵਲ 32 ਫੀਸਦੀ ਮਿਲਦਾ ਹੁੰਦਾ ਸੀ ਪਰ ਮੈਂ ਮੋਦੀ ਸਾਹਿਬ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ 42 ਫੀਸਦੀ ਕਰ ਦਿੱਤਾ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਸਪੀਕਰ ਸਾਹਿਬ, ਇਥੇ ਕਿਹਾ ਗਿਆ ਕਿ ਤੁਹਾਨੂੰ ਕੇਂਦਰ ਵਲੋਂ ਕੀ ਦਿੱਤਾ ਗਿਆ ਹੈ ? ਮੈਂ ਇਨ੍ਹਾਂ ਨੂੰ ਪੁੱਛਦਾ ਹਾਂ ਕਿ ਕਾਂਗਰਸ ਨੇ ਇੰਨੇ ਸਾਲਾਂ ਵਿੱਚ ਇਨ੍ਹਾਂ ਨੂੰ ਕੀ ਦਿੱਤਾ ਹੈ ਪਰ ਚਲੋ, ਮੈਂ ਦੱਸ ਦਿੰਦਾ ਹਾਂ ਕਿ ਐਨ.ਡੀ.ਏ. ਸਰਕਾਰ ਨੇ ਸਾਨੂੰ ਕੀ ਦਿੱਤਾ ਹੈ। ਪਹਿਲਾਂ ਹਰਿਮੰਦਰ ਸਾਹਿਬ ਨੂੰ ਹੈਰੀਟੇਜ ਸਕੀਮ ਵਿੱਚ ਲਿਆਂਦਾ ਗਿਆ। ਫਿਰ ਜਲ੍ਹਿਆਂ ਵਾਲੇ ਬਾਗ ਨੂੰ ਵਰਲਡ ਹੈਰੀਟੇਜ ਸੈਂਟਰ ਬਣਾਇਆ। ਆਈ.ਆਈ.ਐਮ., ਏਮਜ਼ ਅਤੇ ਹਾਰਟੀਕਲਚਰ ਦਾ ਪੋਸਟ ਗਰੈਜੂਏਟ ਇੰਸਟੀਚਿਊਟ ਸਾਨੂੰ ਦਿੱਤਾ ਗਿਆ। ਲੁਧਿਆਣੇ ਨੂੰ ਸਮਾਰਟ ਸਿਟੀ ਬਣਾਇਆ, ਅੰਮ੍ਰਿਤ ਸਕੀਮ ਵਿੱਚ 16 ਸ਼ਹਿਰ ਲਏ ਗਏ ਹਨ। ਤੁਸੀਂ ਮੁਹਾਲੀ ਦੀਆਂ ਸਾਰੀਆਂ ਗੱਲਾਂ ਦੱਸਦੇ ਰਹੇ ਹੋ। ਹੁਣੇ ਮੁਹਾਲੀ ਤੋਂ ਰਾਜਪੁਰੇ ਨੂੰ ਰੇਲਵੇ

[ ਮੁੱਖ ਮੰਤਰੀ ]

ਲਾਈਨ ਨਿਕਲਣੀ ਹੈ, ਉਹ ਵੀ ਦਿੱਤੀ ਹੈ। ਪੱਟੀ ਤੋਂ ਫਿਰੋਜ਼ਪੁਰ ਨੂੰ ਰੇਲਵੇ ਲਾਈਨ, ਉਹ ਵੀ ਉਨ੍ਹਾਂ ਨੇ ਦਿੱਤੀ ਹੈ ਤੇ ਉਸ ਵਾਸਤੇ 25 ਕਰੋੜ ਰੁਪਏ ਦਿੱਤੇ ਹਨ। ਹੁਣ ਅਸੀਂ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਦਾ ਪਟਨੇ ਵਿੱਚ 350 ਸਾਲਾ ਪ੍ਰਕਾਸ਼ ਦਿਵਸ ਮਨਾ ਰਹੇ ਹਾਂ ਤੇ ਉਸ ਵਾਸਤੇ-ਵੀ 100 ਕਰੋੜ ਰੁਪਿਆ ਉਨ੍ਹਾਂ ਨੇ ਦਿੱਤਾ ਹੈ। (ਥੰਪਿੰਗ) ਜੇ ਇੱਕ ਵੱਡੀ ਇੰਡਸਟਰੀ ਕਦੇ ਦਿੱਤੀ ਤਾਂ ਉਹ ਵਾਜਪਾਈ ਸਾਹਿਬ ਦੀ ਰਿਫਾਇਨਰੀ ਸੀ ਜਿਸ ਬਾਰੇ ਇਹ ਕੈਪਟਨ ਸਾਹਿਬ ਕਿਹਾ ਕਰਦੇ ਸਨ ਕਿ ਚਿੱਟਾ ਹਾਥੀ ਹੈ। 21000 ਹਜ਼ਾਰ ਕਰੋੜ ਰੁਪਏ ਦੀ ਇਨਵੈਸਟਮੈਂਟ ਉਸ ਤੇ ਹੋਈ ਹੈ। ਮੇਰਾ ਮਤਲਬ ਹੈ ਕਿ ਇਹ ਜਿਹੜੀਆਂ ਪ੍ਰਾਪਤੀਆਂ ਹੋਈਆਂ ਹਨ, ਜਿਸ ਨੂੰ ਕਿ ਇਹ ਕਹਿੰਦੇ ਹਨ ਕਿ ਕੁਝ ਨਹੀਂ ਹੋਇਆ। ਇਹ ਸਾਰੀਆਂ ਪ੍ਰਾਪਤੀਆਂ ਹੋਈਆਂ ਹਨ। ਸਪੀਕਰ ਸਾਹਿਬ, ਇਥੇ ਪਤਾ ਨਹੀਂ ਇਹ ਸਮਝਿਆ ਜਾਂਦਾ ਹੈ ਕਿ ਜਿਹੜੀ ਅਸੀਂ ਗੱਲ ਆਖਦੇ ਹਾਂ, ਉਹ ਸੱਚ ਨਹੀਂ ਪਰ ਦੇਖੋ ਨਾ ਤਾਂ ਪ੍ਰੈਸ ਨੂੰ ਧੋਖਾ ਦਿੱਤਾ ਜਾ ਸਕਦਾ ਹੈ ਅਤੇ ਨਾ ਹੀ ਪੰਜਾਬ ਨੂੰ ਧੋਖਾ ਦੇ ਸਕਦੇ ਹਾਂ। ਜਿਹੜੀ ਅਸਲੀਅਤ ਹੈ, ਉਹ ਅਸਲੀਅਤ ਹੀ ਹੈ। ਹੁਣ ਇਹ ਕਹਿਣਾ ਕਿ ਪੰਜਾਬ ਵਿੱਚ ਪਾਵਰ ਸਰਪਲੱਸ ਨਹੀਂ ਹੈ, ਇਹ ਤਾਂ ਇਸ ਤਰ੍ਹਾਂ ਹੈ ਕਿ ਜੇਕਰ ਮੈਂ ਆਖਾਂ ਕਿ ਮੈਂ ਇਸ ਪਵਿੱਤਰ ਸਦਨ ਵਿੱਚ ਨਹੀਂ ਬੈਠਾ ਹਾਂ, ਕੌਣ ਮੰਨੇਗਾ? ਮੈਂ ਤਾਂ ਇਸ ਪਵਿੱਤਰ ਸਦਨ ਦੇ ਵਿੱਚ ਬੈਠਾ ਹਾਂ। ਪਾਵਰਕੌਮ ਜਿਹੜੀ ਹੈ, ਉਸ ਦੀਆਂ ਜਿੰਨੀਆਂ ਪਾਵਰ ਯੂਟੀਲਿਟੀਜ਼ ਹਨ, ਉਸ ਨੂੰ Best Performing Power Utility in the Country in the year 2014 ਦਾ ਸਰਟੀਫਿਕੇਟ ਦਿੱਤਾ ਗਿਆ ਹੈ। ਸਾਰੇ ਹਿੰਦੁਸਤਾਨ ਦੀਆਂ ਜਿੰਨੀਆਂ ਪਾਵਰ ਯੂਟੀਲਿਟੀਜ਼ ਹਨ, ਸਭ ਤੋਂ ਨੰਬਰ ਵੰਨ ਦਿੱਤਾ ਹੈ। ਇਹ ਝੁਠਲਾ ਦੇਣ ਕਿ ਇਹ ਨਹੀਂ ਦਿੱਤਾ ਹੈ। ਫਿਰ ਰੇਟਿੰਗ ਹੋਈ ਹੈ। ਏ-ਪਲੱਸ ਰੇਟਿੰਗ ਦਿੱਤੀ ਗਈ ਹੈ। 40 ਪਾਵਰ ਯੂਟੀਲਿਟੀਜ਼ ਹਨ ਜਿਨ੍ਹਾਂ ਵਿੱਚੋਂ ਏ-ਵੰਨ ਸਾਨੂੰ ਦਿੱਤਾ ਹੈ। ਲਹਿਰਾ ਮੁਹੱਬਤ ਜਿਹੜਾ ਥਰਮਲ ਪਲਾਂਟ ਹੈ, ਉਸ ਨੂੰ Excellence in Performance ਦਾ ਐਵਾਰਡ ਦਿੱਤਾ ਗਿਆ ਹੈ। ਇਨ੍ਹਾਂ ਵਿੱਚੋਂ ਜੇਕਰ ਇੱਕ ਵੀ ਗੱਲ ਗਲਤ ਹੋਵੇ ਤਾਂ ਦੱਸੋ। ਗਵਰਨਰ ਸਾਹਿਬ ਦਾ ਤਾਂ ਇਨ੍ਹਾਂ ਨੇ ਸਭ ਕੁਝ ਹੀ ਗਲਤ ਕਰ ਦਿੱਤਾ। ਮੈਂ ਫਿਰ ਕਹਿਣਾ ਚਾਹੁੰਦਾ ਹਾਂ ਕਿ ਗਵਰਨਰ ਸਾਹਿਬ ਨੇ ਭਾਸ਼ਣ ਵਿੱਚ ਜੋ ਇੱਕ ਇੱਕ ਲਫਜ਼ ਦਿੱਤਾ ਹੈ, ਇੱਕ ਗੱਲ ਵੀ ਇਹ ਸਾਬਤ

ਕਰ ਦੇਣ, ਜੇਕਰ ਉਸ ਵਿੱਚ ਕੋਈ ਕਮੀ ਹੈ ਤਾਂ ਮੈਂ ਇਨ੍ਹਾਂ ਦਾ ਦੇਣਦਾਰ ਹਾਂ। ਐਗਰੀਕਲਚਰ ਸੈਕਟਰ ਦੀ ਪਾਵਰ ਜਿਹੜੀ ਹੈ ਉਹ ਲੁਕੋਈ ਤਾਂ ਨਹੀਂ ਜਾ ਸਕਦੀ ਹੈ। ਹੁਣ ਪਿਛਲੇ ਸਾਲ ਜਿਹੜੀ ਪੀਕ ਡਿਮਾਂਡ ਸੀ। ਜਿੰਨੀ ਵੱਧ ਤੋਂ ਵੱਧ ਬਿਜਲੀ ਚਾਹੀਦੀ ਸੀ, ਉਹ 10852 ਮੈਗਾਵਾਟ ਬਿਜਲੀ ਸੀ ਤੇ ਸਾਡੇ ਕੋਲ 11804 ਮੈਗਾਵਾਟ ਬਿਜਲੀ ਸੀ । ਪੀਕ ਡਿਮਾਂਡ ਤੋਂ ਵੀ ਵੱਧ ਬਿਜਲੀ ਸੀ। ਫਿਰ ਚੰਨੀ ਸਾਹਿਬ ਪਤਾ ਨਹੀਂ ਕਿੱਥੋਂ ਰਿਕਾਰਡ ਕਢਵਾ ਕੇ ਲੈ ਕੇ ਆਉਂਦੇ ਹਨ ਕਿ ਆਰ.ਟੀ.ਆਈ ਤੋਂ ਲਿਆ ਹੈ, ਫਲਾਣੇ ਤੋਂ ਲਿਆ ਹੈ। ਨਾ ਕਿਸੇ ਨੇ ਕੁਝ ਪੜ੍ਹਨਾ ਹੈ ਤੇ ਨਾ ਕਿਸੇ ਨੇ ਕੁਝ ਦੱਸਣਾ ਹੈ। ਅਸੀਂ ਅਗਲੇ ਇੱਕ-ਦੋ ਸਾਲਾਂ ਦਾ ਨਹੀਂ ਬਲਕਿ ਅਗਲੇ 50 ਸਾਲਾਂ ਵਿੱਚ ਕੀ ਕਰਨਾ ਹੈ, ਉਸ ਬਾਰੇ ਸੋਚਦੇ ਹਾਂ। ਹੁਣ ਤੁਹਾਨੂੰ ਜਾਣ ਕੇ ਖੁਸ਼ੀ ਹੋਵੇਗੀ ਕਿ ਤਲਵੰਡੀ ਸਾਬੋ ਪਲਾਂਟ ਜਿਹੜਾ ਲੱਗਿਆ ਹੈ, ਉਸ ਦਾ ਥਰਡ ਯੂਨਿਟ ਅਪ੍ਰੈਲ, 2017 ਵਿੱਚ ਚਾਲੂ ਹੋਣ ਨਾਲ 660 ਮੈਗਾਵਾਟ ਬਿਜਲੀ ਸਾਨੂੰ ਮਿਲ ਜਾਣੀ ਹੈ। ਗੋਇੰਦਵਾਲ ਸਾਹਿਬ ਦਾ ਜਿਹੜਾ ਪ੍ਰਾਜੈਕਟ ਹੈ, ਉਸ ਦੇ ਦੋ ਯੂਨਿਟ 30.4.2016 ਤੱਕ ਚਾਲੂ ਹੋਣ ਨਾਲ 270 ਮੈਗਾਵਾਟ ਬਿਜਲੀ ਸਾਨੂੰ ਮਿਲ ਜਾਣੀ ਹੈ। ਜਿੰਨੀ ਸਾਡੇ ਕੋਲ ਜੂਨ ਤੱਕ ਬਿਜਲੀ ਹੋ ਜਾਣੀ ਹੈ, ਇਹ 13004 ਮੈਗਾਵਾਟ ਹੋਣੀ ਹੈ ਅਤੇ ਲੋੜ ਸਾਨੂੰ 11000 ਮੈਗਾਵਾਟ ਦੀ ਹੈ। ਮੇਰਾ ਮਤਲਬ ਹੈ ਕਿ ਇਸ ਨੂੰ ਵੀ ਆਖਣ ਕਿ "ਮੈਂ ਨਹੀਂ ਮੰਨਦਾ" ਤਾਂ ਫਿਰ ਤਾਂ ਰੱਬ ਹੀ ਰਾਖਾ ਹੈ। ਇਕੱਲੀ ਬਿਜਲੀ ਪੈਦਾ ਕਰਨਾ ਹੀ ਕਾਫੀ ਨਹੀਂ ਹੈ, ਡਿਸਟਰੀਬਿਊਸ਼ਨ ਅਤੇ ਟਰਾਂਸਮਿਸ਼ਨ ਦੀ ਵੀ ਲੋੜ ਹੈ। ਮੈਂ ਕਹਿ ਸਕਦਾ ਹਾਂ ਕਿ ਇੰਨੀ ਵੱਡੀ ਕਾਮਯਾਬੀ, ਇੰਨਾ ਵੱਡਾ ਤਰੱਦਦ, ਹਿੰਦੁਸਤਾਨ ਦੀ ਕਿਸੇ ਸਰਕਾਰ ਦਾ ਨਹੀਂ ਹੋਇਆ ਹੋਣਾ ਜਿੰਨੀ ਕਿ ਹੁਣ ਬਿਜਲੀ ਪੰਜਾਬ ਨੇ ਪੈਦਾ ਕਰਕੇ ਪੰਜਾਬੀਆਂ ਨੂੰ ਦਿੱਤੀ ਹੈ। ਪਿੰਡਾਂ ਅਤੇ ਸ਼ਹਿਰਾਂ ਵਿੱਚ ਵੀ ਬਿਜਲੀ ਦਾ ਡਿਸਟਰੀਬਿਊਸ਼ਨ ਸਿਸਟਮ ਠੀਕ ਕਰਨ ਵਾਸਤੇ ਜਿਹੜੀਆਂ ਸਕੀਮਾਂ ਹਨ, ਉਸ ਦੀ ਮੈਂ ਡਿਟੇਲ ਵਿੱਚ ਨਹੀਂ ਜਾਣਾ ਚਾਹੁੰਦਾ ਹਾਂ ਪਰ ਇਸ ਵਿੱਚ ਬਹੁਤ ਕੰਮ ਕੀਤਾ ਗਿਆ ਹੈ। ਸਪੀਕਰ ਸਾਹਿਬ, ਇੱਕ ਜਿਹੜਾ ਸਾਰੇ ਹਿੰਦੁਸਤਾਨ ਦਾ ਰਿਕਾਰਡ ਹੁੰਦਾ ਹੈ ਕਿ ਟਰਾਂਸਮਿਸ਼ਨ ਅਤੇ ਡਿਸਟਰੀਬਿਊਸ਼ਨ ਦੇ ਜਿਹੜੇ ਲੌਸਿਸ ਹਨ, ਇਹ ਪਹਿਲਾਂ 23% ਸਨ ਤੇ ਹੁਣ ਇਹ ਘਟਾ ਕੇ 15.19% ਹੋ ਗਏ ਹਨ। ਸਾਡੇ ਲੋਕ ਬਾਹਰ ਬਹੁਤ ਵਸਦੇ ਹਨ, ਉਹ ਵਿਚਾਰੇ ਬੜੇ ਤੰਗ ਹੁੰਦੇ ਸਨ। ਇਸ ਲਈ ਜਿੰਨੀਆਂ ਢਾਣੀਆਂ, ਡੇਰੇ ਹਨ,

[ ਮੁੱਖ ਮੰਤਰੀ ]

ਜਿਹੜੇ ਕਿ ਪਿੰਡ ਤੋਂ ਬਾਹਰ ਵਸੇ ਹੁੰਦੇ ਹਨ, ਅਸੀਂ ਹੁਣ ਇਹ ਕਰ ਦਿੱਤਾ ਹੈ ਕਿ ਭਾਵੇਂ ਢਾਣੀ ਹੋਵੇ, ਭਾਵੇਂ ਡੇਰਾ ਹੋਵੇ, ਕਿਤੇ ਵੀ ਜੇਕਰ ਇੱਕ ਘਰ ਵੀ ਹੈ, ਇੱਕ ਗਰੀਬ ਦੀ ਝੌਂਪੜੀ ਵੀ ਹੈ, ਉਥੇ ਵੀ ਬਿਜਲੀ ਸਰਕਾਰ ਦੇ ਖਰਚੇ ਤੇ ਪਹੁੰਚਾਈ ਜਾਵੇਗੀ। (ਥੰਪਿੰਗ)

ਇਸੇ ਤਰ੍ਹਾਂ ਇੱਕ ਨਵੀਂ ਗੱਲ, ਜਿਹੜੀ ਕਿ ਹਿੰਦੁਸਤਾਨ ਵਿੱਚ ਵੀ ਨਹੀਂ ਹੈ, ਉਹ ਇਹ ਕੀਤੀ ਹੈ ਕਿ ਇੱਕ ਟੈਲੀਫੋਨ ਦਾ ਨੰਬਰ ਹੈ 1912, ਕਿਸੇ ਥਾਂ ਤੋਂ ਵੀ ਬਿਜਲੀ ਦੇ ਮੁਤੱਲਕ ਕੋਈ ਸ਼ਿਕਾਇਤ ਹੈ ਤਾਂ ਉਸ ਨੰਬਰ ਤੇ ਟੈਲੀਫੂਨ ਕਰੇ। ਇਕੱਲਾ ਇਹ ਨਹੀਂ ਕਿ ਉਸ ਦੀ ਸ਼ਿਕਾਇਤ ਸੁਣੀ ਜਾਵੇਗੀ, ਉਸ ਦਾ ਫੌਰਨ ਹੱਲ ਵੀ ਕੀਤਾ ਜਾਵੇਗਾ।

ਹੁਣ ਹੈ, Concessions to Agriculture. ਬਹੁਤ ਸਾਰੀਆਂ ਚੀਜ਼ਾਂ ਬਿਜਲੀ ਬੋਰਡ ਨੇ ਕੀਤੀਆਂ ਹਨ। ਜਿੰਨੀਆਂ ਵੀ ਪੰਜਾਬ ਦੀਆਂ ਗਊਸ਼ਾਲਾਵਾਂ ਹਨ, ਸਭ ਨੂੰ ਫਰੀ ਬਿਜਲੀ ਦਿੱਤੀ ਹੈ। (ਥੰਪਿੰਗ) ਉਨ੍ਹਾਂ ਨੂੰ ਕੋਈ ਖਰਚਾ ਨਹੀਂ ਕਰਨਾ ਪੈਣਾ। ਦੂਸਰਾ, ਇਹ ਹੀ ਹੁਣੇ ਦੱਸਦੇ ਸਨ, ਪੋਲਟਰੀ, ਫਿਸ਼ਰੀ, ਗੋਟਰੀ, ਮਸ਼ਰੂਮ, ਗਰੀਨ ਹਾਊਸ ਆਦਿ। ਇਨ੍ਹਾਂ ਦਾ ਅੱਗੇ ਜਿਹੜਾ ਖਰਚਾ ਹੁੰਦਾ ਸੀ, ਉਹ ਕਮਰਸ਼ੀਅਲ ਜਾਂ ਇੰਡਸਟਰੀਅਲ ਹੁੰਦਾ ਸੀ ਪਰ ਹੁਣ ਇਨ੍ਹਾਂ ਸਾਰਿਆਂ ਨੂੰ ਐਗਰੀਕਲਚਰ ਕਰ ਦਿੱਤਾ ਹੈ। ਜੇਕਰ ਇਨ੍ਹਾਂ ਦੀ ਐਗਰੀਕਲਚਰ ਨਾਲ ਹਮਦਰਦੀ ਹੁੰਦੀ ਤਾਂ ਇਹ ਵੀ ਪਹਿਲਾਂ ਕਰ ਸਕਦੇ ਸਨ, ਪਰ ਇਨ੍ਹਾਂ ਨੇ ਕੀਤਾ ਹੀ ਕੁਝ ਨਹੀਂ ਸਗੋਂ, ਸਪੀਕਰ ਸਾਹਿਬ, ਜਿਹੜੇ ਅਸੀਂ ਕਨਸੈਸ਼ਨਜ਼ ਦਿੱਤੇ ਸਨ, ਉਹ ਇਨ੍ਹਾਂ ਨੇ, ਟਿਊਬਵੈੱਲ ਵਾਲੇ ਵੀ ਇਨ੍ਹਾਂ ਦੀ ਸਰਕਾਰ ਨੇ ਬੰਦ ਕਰ ਦਿੱਤੇ ਸਨ। ਦੂਜਾ ਇੰਪਾਰਟੈਂਟ ਇਸ਼ੂ ਹੈ, ਉਹ ਐਗਰੀਕਲਚਰ ਹੈ। ਖੇਤੀਬਾੜੀ ਸਾਡੇ ਪੰਜਾਬ ਦਾ ਮੁੱਖ ਧੰਦਾ ਹੈ। ਸਟੇਟ ਦੀ ਜਿਹੜੀ ਜੀ.ਡੀ.ਪੀ. ਹੈ, ਇਸ ਦਾ 21% ਯੋਗਦਾਨ ਐਗਰੀਕਲਚਰ ਪਾਉਂਦਾ ਹੈ। ਖੇਤੀਬਾੜੀ ਤੇ 65% ਆਬਾਦੀ ਡਿਪੈਂਡੈਂਟ ਹੈ। ਐਗਰੀਕਲਚਰ ਤੋਂ ਸਮਝਿਆ ਜਾਂਦਾ ਹੈ ਕਿ ਕਿਸਾਨ ਦੀ ਗੱਲ ਹੈ ਪਰ ਇਹ ਇਕੱਲੀ ਕਿਸਾਨ ਦੀ ਗੱਲ ਨਹੀਂ ਕਿਉਂਕਿ ਐਗਰੀਕਲਚਰ ਨੂੰ ਜੇ ਨੁਕਸਾਨ ਪਹੁੰਚਦਾ ਹੈ ਤਾਂ ਆੜ੍ਹਤੀਏ ਨੂੰ ਵੀ ਨੁਕਸਾਨ ਪਹੁੰਚਦਾ ਹੈ, ਸ਼ੈਲਰ ਵਾਲਿਆਂ ਨੂੰ ਵੀ ਨੁਕਸਾਨ ਪਹੁੰਚਦਾ ਹੈ, ਕਾਟਨ ਅਤੇ ਟੈਕਸਟਾਈਲ ਮਿੱਲਾਂ ਨੂੰ ਵੀ ਨੁਕਸਾਨ ਪਹੁੰਚਦਾ ਹੈ, ਹਰ ਇੱਕ ਨੂੰ ਇਸ ਦਾ ਨੁਕਸਾਨ ਪਹੁੰਚਦਾ ਹੈ।

ਲੇਕਿਨ ਮੈਂ ਧੰਨਵਾਦੀ ਹਾਂ ਕਿ ਜਿਹੜੇ ਪੰਜਾਬ ਦੇ ਕਿਸਾਨ ਹਨ, ਭਾਰਤ ਦੇ ਮੁਕਾਬਲੇ ਇਹ ਸਿਰਫ 1.5% ਹਿੱਸਾ ਹਨ, ਲੇਕਿਨ 35% ਤੋਂ 45% ਤੱਕ ਅਨਾਜ ਦਿੰਦੇ ਹਨ। ਸਪੀਕਰ ਸਾਹਿਬ, ਕਿਸਾਨ ਨੇ ਇਹ ਜਿਹੜੀ ਸੇਵਾ ਕੀਤੀ ਹੈ, ਇਸ ਨੂੰ ਕੋਈ ਸਮਝਦਾ ਨਹੀਂ ਹੈ। ਮੈਂ ਸਾਰੀ ਜ਼ਿੰਦਗੀ ਸਮਝਾਉਣ ਦੀ ਕੋਸ਼ਿਸ਼ ਕੀਤੀ ਹੈ। ਇਨ੍ਹਾਂ ਨੇ ਆਪਣਾ ਨੁਕਸਾਨ ਕਰਕੇ, ਦੇਸ਼ ਦੀ ਫੂਡ ਸਕਿਉਰਿਟੀ ਵਿੱਚ ਯੋਗਦਾਨ ਪਾਇਆ ਹੈ। ਪਹਿਲਾਂ ਤਾਂ ਸਖਤ ਮਿਹਨਤ ਕੀਤੀ ਤੇ ਫਿਰ ਆਪਣੀ ਸੋਇਲ ਨੂੰ ਉਪਜਾਊ ਬਣਾਇਆ। ਬਾਣੀ ਵਿੱਚ ਵੀ ਆਉਂਦਾ ਹੈ: –

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥

ਧਰਤੀ ਨੂੰ ਮਾਤਾ ਦਾ ਦਰਜਾ ਦਿੱਤਾ ਹੈ, ਲੇਕਿਨ ਉਸ ਮਾਤਾ ਦੀ ਵੀ ਸ਼ਕਤੀ ਮੁਕਾ ਲਈ, ਜਿਹੜਾ ਪਾਣੀ ਪਿਤਾ ਹੈ, ਉਸ ਦੀ ਸ਼ਕਤੀ ਵੀ ਮੁਕਾ ਲਈ। ਲੇਕਿਨ ਲੇਬਰ ਵੀ ਕੀਤੀ। ਮੈਂ ਇਕੱਲੇ ਪੰਜਾਬ ਦੇ ਕਿਸਾਨ ਦੀ ਗੱਲ ਨਹੀਂ ਕਰਦਾ, ਸਾਰੇ ਹਿੰਦੁਸਤਾਨ ਦੇ ਕਿਸਾਨਾਂ ਦੀ ਭੈੜੀ ਹਾਲਤ ਹੈ। ਸਪੀਕਰ ਸਾਹਿਬ, ਇੱਕ ਇਕਨਾਮਿਕ ਕਰਾਈਸਿਸ ਹੈ ਕਿ ਹਿੰਦੁਸਤਾਨ.ਤੇ ਪੰਜਾਬ ਦੇ ਕਿਸਾਨ heavily under debt ਹਨ। ਹੁਣ ਵੇਖਣਾ ਹੈ ਕਿ ਇਸ ਦਾ ਕਾਰਨ ਕੀ ਹੈ। ਕੋਈ ਵੇਲਾ ਸੀ ਕਿ ਹਿੰਦੁਸਤਾਨ ਦੀ ਜਿੰਨੀ ਜੀ.ਡੀ.ਪੀ. ਆਮਦਨ ਹੈ, ਉਸ ਦਾ 56.5% ਹਿੱਸਾ ਖੇਤੀ ਦਾ ਸੀ। ਮਤਲਬ ਕਿ ਦੇਸ਼ ਦੀ ਜੋ ਵੈਲਥ ਸੀ, ਉਸ ਦੇ ਅੱਧੇ ਤੋਂ ਜ਼ਿਆਦਾ ਹਿੱਸਾ ਕਿਸਾਨੀ ਦਾ ਸੀ। ਹੁਣ ਸਿਰਫ 13% ਰਹਿ ਗਿਆ ਹੈ। ਇੱਥੇ ਵੀ ਇਹ ਗੱਲ ਆਈ ਸੀ ਕਿ ਇਸ ਦਾ ਕਾਰਨ ਕੀ ਹੈ ? ਸਪੀਕਰ ਸਾਹਿਬ, ਮੈਨੂੰ ਤਾਂ ਪਤਾ ਹੈ, ਕੀ ਕਾਰਨ ਹੈ, ਕੌਣ ਜ਼ੁੰਮੇਵਾਰ ਹੈ ? ਇਹ ਤਾਂ ਹੈ ਨਹੀਂ ਕਿ ਇੱਕ-ਦੋ ਸਾਲਾਂ ਵਿੱਚ ਕਿਸਾਨ ਦੀ ਇਹ ਹਾਲਤ ਹੋ ਗਈ। ਸ਼ੁਰੂ ਤੋਂ ਹੀ, ਦੇਸ਼ ਦੀ ਆਜ਼ਾਦੀ ਤੋਂ ਬਾਅਦ, ਖੇਤੀਬਾੜੀ ਇੱਕ ਇਹੋ ਜਿਹਾ ਸਟੇਟ ਸਬਜੈਕਟ ਸੀ, ਇਹ ਸੈਂਟਰ ਨੇ ਆਪਣੇ ਹੱਥ ਵਿੱਚ ਲੈ ਲਿਆ ਜਿਸ ਕਰਕੇ ਸਭ ਕੁਝ ਸੈਂਟਰ ਦੇ ਹੱਥ ਵਿੱਚ ਆ ਗਿਆ। ਫਸਲਾਂ ਦੇ ਭਾਅ ਵੀ ਉਨ੍ਹਾਂ ਨੇ ਮੁਕੱਰਰ ਕਰਨੇ ਹਨ, ਖਾਦਾਂ ਦੇ ਭਾਅ ਵੀ ਉਨ੍ਹਾਂ ਨੇ ਮੁਕੱਰਰ ਕਰਨੇ ਹਨ, ਡੀਜ਼ਲ ਦੇ ਭਾਅ ਵੀ ਉਨ੍ਹਾਂ ਨੇ ਮੁਕੱਰਰ ਕਰਨੇ ਹਨ। ਅਸਲੀ ਗੱਲ ਇਹ ਹੈ ਕਿ ਖੇਤੀ ਤੇ ਜਿੰਨਾ ਖਰਚ ਹੁੰਦਾ ਹੈ, ਉਸ ਹਿਸਾਬ ਨਾਲ ਉਸ ਨੂੰ ਆਮਦਨ ਨਹੀਂ ਮਿਲਦੀ। ਪ੍ਰਾਈਸਿਜ਼ ਆਫ ਇਨਪੁਟ

[ ਮੁੱਖ ਮੰਤਰੀ ]

ਜਿਹੜੀਆਂ ਹਨ, ਉਹ ਇੰਨੀ ਤੇਜ਼ੀ ਨਾਲ ਵਧਦੀਆਂ ਹਨ ਕਿ ਜਿਹੜੀ ਐਮ.ਐਸ.ਪੀ. ਇਹ ਦਿੰਦੇ ਹਨ, ਉਹ ਇਸ ਦੇ ਨਾਲ ਮੈਚ ਨਹੀਂ ਕਰਦੀਆਂ ਜਿਸ ਕਰਕੇ ਇਹ ਸਾਰੀ ਗਰੀਬੀ ਦੀ ਹਾਲਤ ਹੋਈ ਹੈ। ਇੱਥੇ ਵੀ ਤੁਸੀਂ ਪੜ੍ਹਦੇ ਰਹਿੰਦੇ ਹੋ, ਸੈਂਟਰ ਵਿੱਚ ਵੀ ਤੁਸੀਂ ਸਪੀਕਰ ਦੀ ਕੁਰਸੀ ਤੇ ਬੈਠੇ ਹੋ ਔਰ ਤੁਸੀਂ ਦੇਖਿਆ ਹੋਵੇਗਾ ਕਿ ਪਲਾਨਜ਼ ਵਿੱਚ ਖੇਤੀ ਨੂੰ ਬਹੁਤ ਘੱਟ ਹਿੱਸਾ ਦਿੱਤਾ ਜਾਂਦਾ ਹੈ। ਸਪੀਕਰ ਸਾਹਿਬ, ਹੁਣ ਇਹ ਕਹਿੰਦੇ ਹਨ ਕਿ ਦੱਸੋ ਪੰਜਾਬ ਸਰਕਾਰ ਨੇ ਕੀ ਕੀਤਾ ਹੈ, ਹਰ ਇੱਕ ਚੀਜ਼ ਦੱਸ ਦਿੱਤੀ ਹੈ। ਮੈਂ ਖੇਤੀ ਸੈਕਟਰ ਬਾਰੇ ਦੱਸਦਾ ਹਾਂ ਕਿ ਸਭ ਤੋਂ ਵੱਡਾ ਫਾਇਦਾ ਅਸੀਂ ਜੋ ਕੀਤਾ, ਜੇ ਅਸੀਂ ਨਾ ਕਰਦੇ ਤਾਂ ਕਿਸਾਨ ਉਜੜ ਜਾਂਦਾ। ਪਿਛਲੇ ਸੱਤ ਸਾਲਾਂ ਵਿੱਚ ਜਿਹੜਾ ਟਿਊਬਵੈੱਲ ਦਾ ਕਨਸੈਸ਼ਨ ਦਿੱਤਾ ਹੈ, 28000 ਕਰੋੜ ਦਾ ਦਿੱਤਾ ਹੈ (ਥੰਪਿੰਗ)। ਜਿਹੜੀ ਕਰਾਪ ਇੰਸ਼ੋਰੈਂਸ ਹੈ, ਇਨ੍ਹਾਂ ਵੇਲੇ ਤਾਂ ਬਹੁਤ ਥੋੜ੍ਹੀ ਸੀ, ਸਿਰਫ 3600 ਰੁਪਏ ਸੀ ਜਿਸ ਨੂੰ ਵਧਾ ਕੇ ਅਸੀਂ 8000 ਰੁਪਏ ਕਰ ਦਿੱਤਾ ਹੈ (ਥੰਪਿੰਗ) ਔਰ ਇੱਕ ਦੇਖੋ ਥੋੜ੍ਹੀ ਜਿਹੀ ਵੀ ਕਿਸਾਨ ਦੇ ਸੱਟ ਵੱਜਦੀ ਹੈ ਤਾਂ ਮੈਂ ਸਮਝਦਾ ਹਾਂ ਕਿ ਸਾਡਾ ਫਰਜ਼ ਹੁੰਦਾ ਹੈ ਕਿ ਅਸੀਂ ਮਦਦ ਕਰੀਏ। ਪਿਛਲੇ 3-4 ਸਾਲਾਂ ਤੋਂ ਕੁਦਰਤ ਸਾਡੇ ਨਾਲ ਨਰਾਜ਼ ਹੈ, ਫਸਲਾਂ ਨੂੰ ਕਿਸੇ ਕਾਰਨ ਕਰਕੇ ਨੁਕਸਾਨ ਹੋ ਰਿਹਾ ਹੈ, ਸ਼ੂਗਰਕੇਨ ਦਾ ਵੀ ਨੁਕਸਾਨ ਹੋ ਰਿਹਾ ਹੈ, ਇਸ ਦੀ ਇੰਡਸਟਰੀ ਨੂੰ ਵੀ ਨੁਕਸਾਨ ਹੋ ਰਿਹਾ ਹੈ ਪਰ ਅੱਜ ਇੱਕ ਕਿਸਾਨ ਵੀ ਇਹ ਨਹੀਂ ਕਹਿ ਸਕਦਾ ਕਿ ਮੇਰਾ ਸ਼ੂਗਰਕੇਨ ਦਾ ਕੋਈ ਬਕਾਇਆ ਹੈ। ਇੱਕ ਮਿੱਲਾਂ ਹਨ ਕੋਆਪ੍ਰੇਟਿਵ ਦੀਆਂ ਤੇ ਇੱਕ ਹਨ ਪ੍ਰਾਈਵੇਟ। ਕੋਆਪ੍ਰੇਟਿਵ ਦੀਆਂ ਜਿਹੜੀਆਂ ਮਿੱਲਾਂ ਹਨ, ਉਨ੍ਹਾਂ ਨੇ 540 ਕਰੋੜ ਰੁਪਿਆ ਜਿਹੜਾ ਭੁਗਤਾਨ ਕਰਨਾ ਸੀ, ਉਹ ਪੰਜਾਬ ਸਰਕਾਰ ਨੇ ਆਪਣੇ ਖਜ਼ਾਨੇ ਵਿੱਚੋਂ ਕੀਤਾ ਹੈ। (ਥੰਪਿੰਗ) ਕੀ ਇੰਨੀ ਵੱਡੀ ਮਦਦ ਹੋਰ ਕੋਈ ਕਰ ਸਕਦਾ ਹੈ ? ਜਿਹੜੀਆਂ ਪ੍ਰਾਈਵੇਟ ਮਿੱਲਾਂ ਹਨ, ਜਿਹੜੀਆਂ ਕਿਸੇ ਕਾਰਨ ਕਰਕੇ ਬੰਦ ਹੋ ਰਹੀਆਂ ਸਨ, ਉਨ੍ਹਾਂ ਨੂੰ ਵੀ ਰੁਪਿਆ ਚਾਹੀਦਾ ਸੀ। 200 ਕਰੋੜ, ਸਪੀਕਰ ਸਾਹਿਬ, ਉਹ ਵੀ ਅਸੀਂ ਸਟੇਟ ਦੀ ਗਾਰੰਟੀ ਦੇ ਕੇ ਬੈਂਕਾਂ ਤੋਂ ਦਿਵਾਇਆ ਹੈ ਤੇ ਸਾਢੇ ਤਿੰਨ ਸਾਲ ਦਾ ਜੋ ਇੰਟਰੈਸਟ ਹੈ, ਉਹ ਵੀ ਪੰਜਾਬ ਸਰਕਾਰ ਨੇ ਆਪਣੇ ਕੋਲੋਂ ਦਿੱਤਾ ਹੈ। (ਥੰਪਿੰਗ) ਸਪੀਕਰ ਸਾਹਿਬ, ਆਖਣਾ ਤਾਂ ਬੜਾ ਸੌਖਾ ਹੈ, ਹੁਣ ਭੱਜ ਗਏ ਕਿਸ ਨੂੰ ਆਖੀਏ।

ਗੰਨੇ ਦੀ ਜੋ ਪ੍ਰਾਈਸ ਹੈ, ਇਹ ਹਿੰਦੁਸਤਾਨ ਦੀ ਸਰਕਾਰ ਨੇ 230/- ਰੁਪਏ ਪ੍ਰਤੀ ਕੁਇੰਟਲ ਮੁਕੱਰਰ ਕੀਤੀ ਸੀ ਲੇਕਿਨ ਮੈਨੂੰ ਪਤਾ ਹੈ ਕਿ ਇਸ ਨਾਲ ਖੇਤੀ ਵਾਲੇ ਕਿਸਾਨ ਦਾ ਗੁਜ਼ਾਰਾ ਨਹੀਂ ਚੱਲ ਸਕਦਾ ਤੇ ਅਸੀਂ ਉਹ ਸਾਡੇ ਪੰਜਾਬ ਵਿੱਚ 295/- ਰੁਪਏ ਦੇ ਰਹੇ ਹਾਂ ਔਰ ਉੱਥੇ ਇਹ ਹੈ ਕਿ 50/- ਰੁਪਏ ਇੱਕ ਕੁਇੰਟਲ ਮਗਰ ਹਰ ਕਿਸਾਨ ਦੇ ਅਕਾਊਂਟ ਵਿੱਚ ਸਿੱਧਾ ਜਾਂਦਾ ਹੈ (ਥੰਪਿੰਗ)। ਮਿੱਲ 245/-ਰੁਪਏ ਦਿੰਦੀ ਹੈ ਤੇ 50/-ਰੁਪਏ ਅਸੀਂ ਵਿੱਚ ਪਾ ਕੇ ਕਿਸਾਨ ਨੂੰ ਭੇਜਦੇ ਹਾਂ। ਬੜੀ ਬਦਕਿਸਮਤੀ ਹੈ ਕਿ ਵਾਈਟ ਫਲਾਈ ਦਾ ਅਟੈਕ ਹੋ ਗਿਆ ਤੇ ਉਹ ਅਟੈਕ ਇਕੱਲਾ ਪੰਜਾਬ ਵਿੱਚ ਨਹੀਂ ਹੋਇਆ, ਰਾਜਸਥਾਨ ਵਿੱਚ ਵੀ ਹੋਇਆ, ਹਰਿਆਣੇ ਵਿੱਚ ਵੀ ਹੋਇਆ, ਹਰਿਆਣੇ ਵਿੱਚ ਤਾਂ ਆਪਣੇ ਨਾਲੋਂ ਦੁੱਗਣਾ ਹੋਇਆ। ਲੇਕਿਨ ਉਸ ਵਿੱਚ ਅਸੀਂ ਵਾਈਟ ਫਲਾਈ ਦਾ 668 ਕਰੋੜ ਰੁਪਿਆ, ਪੰਜਾਬ ਦੇ ਖਜ਼ਾਨੇ ਵਿੱਚੋਂ ਦਿੱਤਾ (ਥੰਪਿੰਗ)। ਦੇਖੋ ਗੰਨੇ ਵਾਲਾ ਵੱਖਰਾ ਇਹ ਮੈਨੂੰ ਦੱਸ ਸਕਦੇ ਹਨ, ਜੋ ਇਨ੍ਹਾਂ ਨੇ ਕਿਸਾਨ ਨੂੰ 10 ਸਾਲਾਂ ਵਿੱਚ ਵੀ ਦਿੱਤਾ ਹੋਵੇ। ਪਹਿਲੀ ਵਾਰ ਇਹ ਹੋਇਆ ਕਿ ਜਿੱਥੇ ਕਿਸਾਨ ਦਾ ਨੁਕਸਾਨ ਹੋਇਆ, ਉੱਥੇ ਮਜ਼ਦੂਰ ਦਾ ਵੀ ਹੋਇਆ, ਜਿਨ੍ਹਾਂ ਨੇ ਕੰਮ ਕਰਨਾ ਸੀ ਔਰ ਜਿਹੜੇ ਇਸ ਤਾਕ ਵਿੱਚ ਸਨ ਕਿ ਨਰਮਾ ਚੁਗਾਂਗੇ। ਪਹਿਲੀ ਵਾਰ ਹਿੰਦੁਸਤਾਨ ਦੀ ਹਿਸਟਰੀ ਵਿੱਚ 66 ਕਰੋੜ ਰੁਪਿਆ ਮਜ਼ਦੂਰਾਂ ਨੂੰ ਵੀ ਦਿੱਤਾ ਗਿਆ ਹੈ। (ਥੰਪਿੰਗ) ਹੁਣ ਠੀਕ ਹੈ ਕਿ ਇਨੀ ਦਿਨੀਂ ਪੈਸਟੀਸਾਈਡ ਵਗੈਰਾ ਦਾ ਝਗੜਾ ਹੋਇਆ ਔਰ ਉਸ ਵਿੱਚ ਤਿੰਨ ਅਫਸਰ ਵੀ ਚਾਰਜਸ਼ੀਟ ਕੀਤੇ ਹਨ। 780 ਸੈਂਪਲ ਭਰੇ ਹਨ ਅਤੇ ਉਨ੍ਹਾਂ ਨੂੰ ਗੌਰਮਿੰਟ ਆਫ ਇੰਡੀਆ ਦੀ ਲੈਬਾਰਟਰੀ ਵਿੱਚੋਂ ਟੈਸਟ ਕਰਵਾਏ ਹਨ। ਉਨ੍ਹਾਂ ਵਿੱਚੋਂ 714 ਪਾਸ ਹੋ ਗਏ ਹਨ ਬਾਕੀ ਜਿਹੜੇ 66 ਸਨ, ਉਹ ਫੇਲ੍ਹ ਹੋਏ ਹਨ। ਉਨ੍ਹਾਂ ਉਤੇ ਕੇਸ ਰਜਿਸਟਰਡ ਹੋਏ ਹਨ। ਐਸ.ਆਈ.ਟੀ. ਦੀ ਇਨਕੁਆਰੀ ਵੀ ਹੋ ਰਹੀ ਹੈ। ਮੈਂ ਇਥੇ ਵਿਸ਼ਵਾਸ ਨਾਲ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਵੀ ਅਫਸਰ ਜਾਂ ਕੋਈ ਆਦਮੀ ਗੁਨਾਹਗਾਰ ਹੈ, ਉਸ ਨੂੰ ਬਖਸ਼ਿਆ ਨਹੀਂ ਜਾਵੇਗਾ। ਸਪੀਕਰ ਸਾਹਿਬ, ਅਸੀਂ ਤਾਂ ਉਹ ਗੱਲਾਂ ਕੀਤੀਆਂ ਹਨ, ਜਿਹੜੀਆਂ ਇਹ ਸੋਚ ਵੀ ਨਹੀਂ ਸਕਦੇ। ਕਿਸਾਨ ਦੀ ਮਦਦ ਉਹੀ ਕਰ ਸਕਦਾ ਹੈ ਜਿਸ ਦੇ ਦਿਲ ਵਿੱਚ ਕਿਸਾਨ ਪ੍ਰਤੀ ਸੋਚ ਹੋਵੇ ਅਤੇ ਜਿਨ੍ਹਾਂ ਦੇ ਦਿਲਾਂ ਵਿੱਚ ਪਿਆਰ ਹੋਵੇ।

[ਮੁੱਖ ਮੰਤਰੀ ]

ਇੰਡਸਟਰੀ ਵਾਲਿਆਂ ਕੋਲ ਅਵਾਜ਼ ਹੈ। ਉਨ੍ਹਾਂ ਦੇ ਚੈਂਬਰ ਬਣੇ ਹੋਏ ਹਨ। ਕੋਈ ਸਟੇਟ ਲੈਵਲ ਤੇ ਹੈ ਅਤੇ ਕੋਈ ਨੈਸ਼ਨਲ ਲੈਵਲ ਤੇ ਹੈ। ਉਨ੍ਹਾਂ ਦੇ ਦਫਤਰ ਵਧੀਆ ਹੁੰਦੇ ਹਨ। ਉਥੇ ਵੱਡੇ ਵੱਡੇ ਐਕਸਪਰਟਸ ਵੀ ਆਉਂਦੇ ਹਨ, ਉਥੇ ਮਨਿਸਟਰਾਂ ਨੂੰ ਸੱਦਿਆ ਜਾਂਦਾ ਹੈ। ਉਨ੍ਹਾਂ ਕੋਲ ਇਕ ਅਵਾਜ਼ ਹੈ, ਜਿਥੋਂ ਉਨ੍ਹਾਂ ਦੀਆਂ ਕਮੀਆਂ ਜਾਂ ਲੋੜਾਂ ਹਨ, ਉਹ ਉਠਾਈਆਂ ਜਾਂਦੀਆਂ ਹਨ। ਲੇਕਿਨ, ਦੇਖੋ ਅੱਜ ਤੱਕ ਸਦੀ ਹੋ ਗਈ, ਭਾਵ ਕਿੰਨਾ ਹੀ ਚਿਰ ਹੋ ਗਿਆ ਹੈ ਲੇਕਿਨ ਕਿਸੇ ਨੇ ਨਹੀਂ ਸੋਚਿਆ। ਪਹਿਲੀ ਦਫਾ ਪੰਜਾਬ ਵਿੱਚ ਕਿਸਾਨ ਵਿਕਾਸ ਚੈਂਬਰ ਅਸੀਂ ਬਣਾ ਰਹੇ ਹਾਂ। ਉਸ ਦੀ ਕਮੇਟੀ ਰਜਿਸਟਰਡ ਹੋ ਗਈ ਹੈ। ਇਹ ਬਿਲਕੁਲ ਨਾਨ-ਪੁਲੀਟੀਕਲ ਹੋਵੇਗੀ ਅਤੇ ਕੋਈ ਵੀ ਪੁਲੀਟੀਕਲ ਬੰਦਾ ਇਸ ਵਿੱਚ ਨਹੀਂ ਹੋਵੇਗਾ। ਜਿਹੜੇ ਚੰਗੇ ਚੰਗੇ ਫਾਰਮਰਜ਼ ਹਨ, ਐਂਟਰਪ੍ਰੀਨਿਓਰ ਹਨ, ਉਨ੍ਹਾਂ ਨੂੰ ਇਸ ਦੇ ਮੈਂਬਰ ਬਣਾਇਆ ਜਾਵੇਗਾ। ਸਪੀਕਰ ਸਾਹਿਬ, ਵੱਡੀ ਗੱਲ ਇਹ ਹੈ ਕਿ ਅਸੀਂ ਇਸ ਵਾਸਤੇ ਦੋ ਏਕੜ ਜਗ੍ਹਾ ਮੁਹਾਲੀ ਵਿੱਚ ਦੇ ਦਿੱਤੀ ਹੈ। 20 ਕਰੋੜ ਰੁਪਿਆ ਵੀ ਦਿੱਤਾ ਹੈ। ਕਿਸਾਨਾਂ ਕੋਲ ਕਿਹੜਾ ਪੈਸਾ ਹੁੰਦਾ ਹੈ, ਉਹ ਤਾਂ ਬਾਥਰੂਮ ਵੀ ਨਹੀਂ ਬਣਾ ਸਕਦੇ ਅਤੇ ਚੈਂਬਰ ਉਹ ਕਿਵੇਂ ਬਣਾਉਣਗੇ? ਇਹ ਵੀ ਬਹੁਤ ਵੱਡੀ ਗੱਲ ਹੈ।

ਇਸੇ ਤਰ੍ਹਾਂ ਜਿਵੇਂ ਖਿਡਾਰੀਆਂ ਨੂੰ ਆਪਾਂ ਇਨਾਮ ਦਿੰਦੇ ਹਾਂ, ਜਿਹੜੇ ਕਿ ਬਹੁਤ ਚੰਗੇ ਖਿਡਾਰੀ ਹੁੰਦੇ ਹਨ ਪ੍ਰੰਤੂ ਕਦੀ ਕਿਸੇ ਕਿਸਾਨ ਨੂੰ ਇਨਾਮ ਨਹੀਂ ਮਿਲਿਆ। ਇਹ ਅਸੀਂ ਪਹਿਲੀ ਵਾਰ ਕਰ ਰਹੇ ਹਾਂ ਕਿ ਜਿਹੜੇ ਪ੍ਰੋਗਰੈਸਿਵ ਅਤੇ ਇਨੋਵੇਟਿਵ ਫਾਰਮਰਜ਼ ਹਨ, ਉਨ੍ਹਾਂ ਵਿੱਚੋਂ ਪਹਿਲੇ ਨੰਬਰ ਵਾਲੇ ਨੂੰ ਤਿੰਨ ਲੱਖ ਰੁਪਏ, ਦੂਜੇ ਨੰਬਰ ਵਾਲੇ ਨੂੰ ਦੋ ਲੱਖ ਰੁਪਏ ਅਤੇ ਤੀਜੇ ਨੰਬਰ ਵਾਲੇ ਨੂੰ ਇਕ ਲੱਖ ਰੁਪਿਆ ਦਿੱਤਾ ਜਾਵੇਗਾ। (ਥੰਪਿੰਗ) ਇਹ ਨਹੀਂ ਕਿ ਸਾਰੇ ਪੰਜਾਬ ਵਿੱਚ ਬਹੁਤ ਥੋੜ੍ਹੇ ਕਿਸਾਨਾਂ ਨੂੰ ਮਿਲਣੇ ਹਨ। ਹਰ ਇਕ ਚੰਗਾ ਕਿਸਾਨ ਜਿਹੜਾ ਗੰਨਾ ਬੀਜਦਾ ਹੈ, ਚਾਹੇ ਉਹ ਕਣਕ ਬੀਜਦਾ ਹੈ, ਚਾਹੇ ਉਹ ਫਲ-ਫਰੂਟ ਪੈਦਾ ਕਰਦਾ ਹੈ ਅਤੇ ਚਾਹੇ ਉਹ ਐਨੀਮਲ ਹਸਬੈਂਡਰੀ ਦਾ ਕੰਮ ਕਰਦਾ ਹੈ, ਉਨ੍ਹਾਂ ਸਾਰਿਆਂ ਨੂੰ ਇਹ ਇਨਾਮ ਮਿਲੇਗਾ। ਸਪੀਕਰ ਸਾਹਿਬ, ਸੁਪਰੀਮ ਕੋਰਟ ਨੇ ਇੱਕ ਰੂਲਿੰਗ ਦਿੱਤੀ ਹੈ। ਅਗਰ ਕਿਸੇ ਨੂੰ ਵੀ ਕੋਈ ਦੁੱਖ-ਤਕਲੀਫ ਹੋਈ ਹੈ, ਅਸੀਂ ਬੜਾ ਸਮਾਂ ਪਹਿਲਾਂ ਬੇਜ਼ਮੀਨੇ ਲੋਕਾਂ ਨੂੰ

1600 ਏਕੜ ਜ਼ਮੀਨ ਦਿੱਤੀ ਸੀ ਅਤੇ ਕਿਸ਼ਤਾਂ ਵਿੱਚ ਕਈ ਸਾਲਾਂ ਵਿੱਚ ਪੈਸਾ ਲਿਆ ਸੀ। ਅਸੀਂ ਵੀ ਕਹਿ ਦਿੰਦੇ ਕਿ ਸੁਪਰੀਮ ਕੋਰਟ ਦੀ ਰੂਲਿੰਗ ਆ ਗਈ ਹੈ ਕਿ ਉਨ੍ਹਾਂ ਕੋਲੋਂ ਖਾਲੀ ਕਰਵਾਈ ਜਾਵੇ। ਲੇਕਿਨ ਅਸੀਂ ਹੁਣ ਸੁਪਰੀਮ ਕੋਰਟ ਦੀ ਰੂਲਿੰਗ ਤੋਂ ਬਾਅਦ ਉਨ੍ਹਾਂ ਨੂੰ ਇਸ ਮਾਰ ਤੋਂ ਬਚਾਉਣ ਲਈ ਇਕ ਨਵਾਂ ਲੈਜਿਸਲੇਸ਼ਨ ਪੰਜਾਬ ਅਸੈਂਬਲੀ ਵਿੱਚ ਲਿਆ ਰਹੇ ਹਾਂ ਤਾਂ ਕਿ ਜਿਹੜੇ ਵਿਚਾਰੇ 15-20 ਸਾਲਾਂ ਤੋਂ ਉਸ ਜ਼ਮੀਨ ਤੇ ਬੈਠੇ ਹੋਏ ਹਨ, ਉਨ੍ਹਾਂ ਨੂੰ ਸੁਪਰੀਮ ਕੋਰਟ ਉਜਾੜ ਨਾ ਸਕੇ। ਇਸੇ ਤਰ੍ਹਾਂ ਸਪੀਕਰ ਸਾਹਿਬ, ਕਦੇ ਕਿਸੇ ਨੇ ਸੋਚਿਆ ਨਹੀਂ ਸੀ ਕਿ ਜੋ ਰੂਰਲ ਇਨਡੈਟਨੈਸ ਹੈ ਅਤੇ ਪੰਜਾਬ ਦੇ ਕਿਸਾਨ ਤੇ ਕੋਈ ਕਰਜ਼ਾ ਹੈ ਜਾਂ ਕਰਜ਼ੇ ਦੇ ਸਿਸਟਮ ਵਿੱਚ ਜੋ ਲੁੱਟ-ਖਸੁੱਟ ਹੈ, ਉਸ ਨੂੰ ਬੰਦ ਕਰੀਏ। ਇਸ ਵਾਸਤੇ ਵੀ ਅਸੀਂ ਐਕਟ ਲਿਆ ਰਹੇ ਹਾਂ। ਮਿੱਤਲ ਸਾਹਿਬ ਵੀ ਬੈਠੇ ਹਨ, ਇਨ੍ਹਾਂ ਨੇ ਸ਼ਾਇਦ ਮੀਟਿੰਗ ਵੀ ਕੀਤੀ ਹੋਵੇਗੀ। ਮੇਰੀ ਇਹ ਕੁਮਿਟਮੈਂਟ ਹੈ ਕਿ ਅਸੀਂ ਇਸੇ ਸੈਸ਼ਨ ਵਿੱਚ ਇਸ ਨੂੰ ਲਿਆਉਣਾ ਹੈ। ਇੱਕ ਤਾਂ ਮਿੱਤਲ ਸਾਹਿਬ ਤੇ ਦੂਜੇ ਮੈਂਬਰ ਕੈਰੋਂ ਸਾਹਿਬ (ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ) ਮੈਂਬਰ ਹਨ। ਮਿਹਰਬਾਨੀ ਕਰਕੇ ਇਹ ਇਸ ਪਾਸੇ ਧਿਆਨ ਦੇਣ ਕਿਉਂਕਿ It is my commitment ਕਿ ਅਸੀਂ ਇਸ ਸੈਸ਼ਨ ਵਿੱਚ ਲਿਆਵਾਂਗੇ। ਇਹ ਕਹਿੰਦੇ ਹਨ ਕਿ ਖੇਤੀ ਵਾਸਤੇ ਕੁਝ ਨਹੀਂ ਕੀਤਾ। ਅਸੀਂ ਤਾਂ ਇੰਨਾ ਕੁਝ ਕੀਤਾ ਹੈ। ਇਹ ਵੀ ਪਹਿਲੀ ਵਾਰ ਹੈ ਕਿ 3 ਮੈਗਾਫੂਡ ਪਾਰਕ, ਬੜੇ ਵੱਡੇ ਵੱਡੇ 450 ਕਰੋੜ ਰੁਪਏ ਉਨ੍ਹਾਂ ਉਤੇ ਲੱਗਣਾ ਹੈ। ਹੁਣ ਉਹ ਸਟੇਜ ਲੰਘ ਗਈ ਹੈ, ਹੁਣ ਤਾਂ ਕੇਵਲ ਪ੍ਰੋਸੈਸਿੰਗ ਰਹਿ ਗਈ ਹੈ। ਇਹ ਮੈਗਾਫੂਡ ਪਾਰਕ ਇਥੇ ਲੱਗ ਰਹੇ ਹਨ। ਇਸੇ ਤਰ੍ਹਾਂ ਬਾਰਲੌਗ ਇੰਸਟੀਚਿਊਟ ਜਿਹੜਾ ਕਿ ਸਾਰੇ ਏਸ਼ੀਆ ਵਿੱਚੋਂ ਕਿਸੇ ਇਕ ਨੂੰ ਮਿਲਣਾ ਸੀ, ਸਪੀਕਰ ਸਾਹਿਬ, ਉਹ ਵੀ ਹਿੰਮਤ ਕਰਕੇ ਮੈਂ ਪੰਜਾਬ ਨੂੰ ਲੈ ਕੇ ਦਿੱਤਾ ਹੈ। ਮੇਜ਼ ਰਿਸਰਚ ਸੈਂਟਰ ਜੋ ਲਾਡੋਵਾਲ ਵਿੱਚ ਲਗਾ ਰਹੇ ਹਾਂ ਅਤੇ ਇਸੇ ਤਰ੍ਹਾਂ ਹਾਰਟੀਕਲਚਰ ਰਿਸਰਚ ਇੰਸਟੀਚਿਊਟ, ਅੰਮ੍ਰਿਤਸਰ ਵਿੱਚ ਬਣ ਰਿਹਾ ਹੈ, ਉਸ ਵਾਸਤੇ ਵੀ ਸੌ ਏਕੜ ਜ਼ਮੀਨ ਦਿੱਤੀ ਹੈ। ਉਹ ਵੀ ਇੱਥੇ ਲਿਆਂਦਾ ਹੈ। ਇਸੇ ਤਰ੍ਹਾਂ ਐਨੀਮਲ ਹਸਬੈਂਡਰੀ ਯੂਨੀਵਰਸਿਟੀ ਨੂੰ ਕਿਹਾ ਹੈ ਕਿ ਤੁਸੀਂ ਸਕਿੱਲ ਡਿਵੈਲਪਮੈਂਟ ਬਣਾਓ, ਇਸ ਦੇ ਕੋਰਸ ਸ਼ੁਰੂ ਕਰੋ। ਇਹ ਵੀ ਹਦਾਇਤ ਕੀਤੀ ਹੈ। ਇਸ ਤਰ੍ਹਾਂ ਵੈਜੀਟੇਬਲਜ਼, ਪਟੈਟੋ, ਕਾਟਨ, ਇਨ੍ਹਾਂ

[ ਮੁੱਖ ਮੰਤਰੀ ]

ਦੇ ਵੀ ਸਾਰੇ ਸੈਂਟਰ ਬਣਾਏ ਹਨ ।

ਸਪੀਕਰ ਸਾਹਿਬ, ਮੈਂ ਧੰਨਵਾਦ ਕਰਦਾ ਹਾਂ, ਮੋਦੀ ਸਾਹਿਬ ਦਾ। ਅਸਲੀ ਗੱਲ ਤਾਂ ਪੈਸੇ ਦੀ ਹੈ। ਜਿਹੜੀ ਐਗਰੀਕਲਚਰ ਨੂੰ ਅਲਾਟਮੈਂਟ ਹੁੰਦੀ ਹੈ, ਸੈਂਟਰ ਨੇ ਐਗਰੀਕਲਚਰ ਲਈ 35984 ਕਰੋੜ ਰੁਪਏ ਦਿੱਤੇ ਹਨ ਜਿਹੜਾ ਕਿ ਹਿਸਟਰੀ ਵਿੱਚ ਰਿਕਾਰਡ ਹੈ ਕਿ ਕਿਸੇ ਨੇ ਇੰਨਾ ਕੁਝ ਦਿੱਤਾ ਹੋਵੇ ਤੇ ਪਹਿਲੀ ਗੱਲ ਜਿਸ ਦੀ ਸਭ ਤੋਂ ਵੱਧ ਲੋੜ ਸੀ ਕਿ ਫਸਲਾਂ ਦਾ ਬੀਮਾ ਹੋਵੇ, ਉਹ ਵੀ ਮੋਦੀ ਸਾਹਿਬ ਨੇ ਫਸਲਾਂ ਦਾ ਬੀਮਾ ਕੀਤਾ ਹੈ। (ਥੰਪਿੰਗ) ਸਪੀਕਰ ਸਾਹਿਬ, ਅਸੀਂ ਇਸ ਹਾਊਸ ਦੇ ਥਰੂ ਪ੍ਰਧਾਨ ਮੰਤਰੀ ਜੀ ਨੂੰ ਰਿਕੁਐਸਟ ਕਰਦੇ ਹਾਂ, ਸੈਂਟਰ ਗੌਰਮਿੰਟ ਨੂੰ ਰਿਕੁਐਸਟ ਕਰਦੇ ਹਾਂ ਕਿ ਜਿਹੜਾ ਕਿਸਾਨ ਤੇ ਡੈੱਟ ਹੈ, ਇਸ ਨੂੰ ਵੇਵ ਕੀਤਾ ਜਾਵੇ। ਕੋਈ ਤਰੀਕਾ ਕਰੋ। ਇਸ ਨੂੰ ਵੇਵ ਕੀਤੇ ਬਿਨਾਂ ਕਿਸਾਨ ਬਚ ਨਹੀਂ ਸਕਦਾ ਔਰ ਐਮ. ਐਸ. ਪੀ. ਸਵਾਮੀਨਾਥਨ ਫਾਰਮੂਲਾ ਜਿਹੜਾ ਸੈਂਟਰ ਨੇ ਆਪਣੇ ਮੈਨੀਫੈਸਟੋ ਵਿੱਚ ਰੱਖਿਆ ਹੈ, ਉਸ ਦੇ ਮੁਤਾਬਕ ਕੀਤਾ ਜਾਵੇ। ਇੱਕ ਫਸਲਾਂ ਦੀ ਪ੍ਰਕਿਓਰਮੈਂਟ ਲਈ ਐਮ. ਐਸ. ਪੀ. ਜੋ ਮੁਕੱਰਰ ਹੈ, ਜਿਵੇਂ ਮੇਜ਼ ਦੀ ਮੁਕੱਰਰ ਹੈ, ਦਾਲਾਂ ਦੀ ਵੀ ਮੁਕੱਰਰ ਹੈ ਪਰ ਉਸ ਭਾਅ ਤੇ ਕੋਈ ਖਰੀਦਦਾ ਨਹੀਂ, ਇਹ ਵੀ ਸਾਡੀ ਤੀਜ਼ੀ ਵੱਡੀ ਰਿਕੁਐਸਟ ਹੈ ਕਿ ਇਹ ਇਸ ਭਾਅ ਤੇ ਹੀ ਖਰੀਦੀਆਂ ਜਾਣ। ਇਹ ਸਾਰੀਆਂ ਹੀ ਜ਼ਰੂਰੀ ਹਨ। ਇਸ ਤੋਂ ਇਲਾਵਾ ਜਿੰਨੀਆਂ ਰਿਸਰਚ ਵਾਲੀਆਂ ਯੂਨੀਵਰਸਿਟੀਆਂ ਹਨ, ਉਨ੍ਹਾਂ ਨੂੰ ਖੁੱਲ੍ਹਾ ਪੈਸਾ ਦਿੱਤਾ ਜਾਵੇ ਤਾਂ ਕਿ ਖੇਤੀਬਾੜੀ ਦਾ ਸਾਰਾ ਮਸਲਾ ਹੱਲ ਹੋ ਸਕੇ।

ਸਪੀਕਰ ਸਾਹਿਬ, ਅੱਗੇ ਮੈਂ ਲਾਅ ਐਂਡ ਆਰਡਰ ਤੇ ਆਉਂਦਾ ਹਾਂ। ਲਾਅ ਐਂਡ ਆਰਡਰ ਸਭ ਤੋਂ ਜ਼ਰੂਰੀ ਚੀਜ਼ ਹੁੰਦੀ ਹੈ ਅਤੇ ਅਕਾਲੀ ਦਲ ਤੇ ਬੀ.ਜੇ.ਪੀ. ਦੀ ਗੌਰਮਿੰਟ ਇਸ ਵਾਸਤੇ ਕੁਮਿਟਿਡ ਹੈ ਕਿ ਕਮਿਊਨਿਲ ਹਾਰਮਨੀ ਸਟੇਟ ਵਿੱਚ ਹੋਵੇ। ਪੰਜਾਬ ਇੱਕ ਸੈਂਸੇਟਿਵ ਬਾਰਡਰ ਹੈ। ਇੱਕ ਪਾਸੇ ਪਾਕਿਸਤਾਨ ਹੈ ਤੇ ਇੱਕ ਪਾਸੇ ਜੰਮੂ ਕਸ਼ਮੀਰ ਹੈ। ਜਿਹੜੇ ਰੈਡੀਕਲ ਐਲੀਮੈਂਟਸ ਹਨ, ਉਹ ਹਰ ਵੇਲੇ ਇਸੇ ਤਾਕ ਵਿੱਚ ਰਹਿੰਦੇ ਹਨ ਕਿ ਕਿਵੇਂ ਨਾ ਕਿਵੇਂ ਪੰਜਾਬ ਦੀ ਅਮਨ ਸ਼ਾਂਤੀ ਭੰਗ ਹੋਵੇ ਤੇ ਇਸ ਤੇ ਕੋਈ ਸੱਟ ਮਾਰੇ। ਸਾਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਰਾਜ ਸਰਕਾਰ ਵੱਲੋਂ ਸਿਆਸੀ ਸੂਝ-ਬੂਝ, ਦੂਰਅੰਦੇਸ਼ੀ ਅਤੇ ਪ੍ਰਸ਼ਾਸਨਿਕ ਦ੍ਰਿੜ੍ਹਤਾ ਨਾਲ ਇਸ ਚੁਣੌਤੀ ਦਾ ਸਾਹਮਣਾ

ਅਸੀਂ ਕੀਤਾ ਹੈ ਤੇ ਪੰਜਾਬ ਨੂੰ ਇਸ ਹਾਲਾਤ ਤੋਂ ਬਚਾਇਆ ਹੈ। ਪਿੱਛੇ ਜਿਹੇ ਦੋ ਇੰਸੀਡੈਂਟਸ ਹੋਏ ਹਨ। ਇੱਕ ਦੀਨਾਨਗਰ ਫਿਦਾਇਨ ਅਟੈਕ ਹੋਇਆ। ਮੈਂ ਪੰਜਾਬ ਪੁਲਿਸ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਬੜਾ ਹੀ ਅੱਛਾ ਕੰਮ ਕੀਤਾ। (ਥੰਪਿੰਗ) ਔਰ ਉਸ ਵਿੱਚ ਤਿੰਨੇ ਅਟੈਕ ਕਰਨ ਵਾਲਿਆਂ ਨੂੰ ਮਾਰਿਆ, ਆਪਣੇ ਵੀ ਸ਼ਹੀਦ ਹੋਏ। ਸਾਡੇ ਸੱਤ ਜਵਾਨ ਸ਼ਹੀਦ ਹੋਏ ਜਿਨ੍ਹਾਂ ਵਿੱਚ ਇੱਕ ਐਸ. ਪੀ. ਸੀ, ਤਿੰਨ ਹੋਮ ਗਾਰਡਜ਼ ਦੇ ਜਵਾਨ ਸਨ ਅਤੇ ਤਿੰਨ ਸਿਵਲੀਅਨ ਸਨ। ਸ਼ਹਾਦਤ ਦਾ ਕੋਈ ਮੁੱਲ ਨਹੀਂ ਹੁੰਦਾ ਪਰ ਜਿਹੜੀਆਂ ਕੌਮਾਂ ਆਪਣੇ ਸ਼ਹੀਦਾਂ ਦਾ ਸਤਿਕਾਰ ਕਰਦੀਆਂ ਹਨ, ਉਹ ਕੌਮਾਂ ਹਮੇਸ਼ਾਂ ਜ਼ਿੰਦਾ ਰਹਿੰਦੀਆਂ ਹਨ। ਇਸ ਸਤਿਕਾਰ ਵਜੋਂ ਜਿਨ੍ਹਾਂ ਨੇ ਉਥੇ ਬਹਾਦਰੀ ਕੀਤੀ ਹੈ, ਮੈਂ ਵੀ ਅਗਲੇ ਦਿਨ ਉਥੇ ਪਹੁੰਚਿਆ ਸੀ, 13 ਆਦਮੀਆਂ ਨੂੰ ਗੌਰਮਿੰਟ ਜਾੱਬ ਦਿੱਤੀ ਗਈ। ਸਾਡੇ ਜਿਹੜੇ ਐਸ. ਪੀ. ਸ਼ਹੀਦ ਹੋਏ, ਉਨ੍ਹਾਂ ਦੇ ਲੜਕੇ ਨੂੰ ਡੀ. ਐਸ. ਪੀ. ਬਣਾਇਆ ਗਿਆ। 166 ਪਰਮੋਸ਼ਨਾਂ ਦਿੱਤੀਆਂ ਗਈਆਂ। 25 ਲੱਖ ਗਰਾਂਟ ਐਸ. ਪੀ. ਦੇ ਪਰਿਵਾਰ ਨੂੰ ਦਿੱਤੀ। ਦੂਜੇ ਜਿਹੜੇ ਸ਼ਹੀਦ ਹੋਏ, ਉਨ੍ਹਾਂ ਨੂੰ ਪੰਜ-ਪੰਜ ਲੱਖ ਦਿੱਤਾ ਤੇ ਜਿਹੜੇ ਇੰਜਰਡ ਹੋਏ ਸਨ, ਉਨ੍ਹਾਂ ਨੂੰ ਤਿੰਨ-ਤਿੰਨ ਲੱਖ ਰੁਪਿਆ ਦਿੱਤਾ ਗਿਆ। ਇਸੇ ਤਰ੍ਹਾਂ ਪਠਾਨਕੋਟ ਹੋਇਆ। ਇਹ ਵੀ ਫਿਦਾਇਨ ਅਟੈਕ ਸੀ। ਇਸ ਵਿੱਚ ਵੀ ਪੰਜਾਬ ਪੁਲਿਸ ਨੂੰ ਸ਼ਾਬਾਸ਼ ਹੈ ਕਿਉਂਕਿ ਉਨ੍ਹਾਂ ਨੇ ਟਾਈਮਲੀ ਇਨਫਰਮੇਸ਼ਨ ਦਿੱਤੀ। ਸੈਂਟਰ ਦੀਆਂ ਏਜੰਸੀਆਂ ਨੂੰ ਕਿਹਾ ਕਿ ਇੱਥੋਂ ਬੰਦੇ ਐਂਟਰ ਹੋ ਗਏ ਹਨ ਅਤੇ ਹਿੰਦੁਸਤਾਨ ਦੀ ਹਿਸਟਰੀ ਵਿੱਚ ਪਹਿਲੀ ਦਫਾ ਹੋਇਆ ਹੈ ਕਿ ਅਟੈਕ ਹੋਣ ਤੋਂ ਪਹਿਲਾਂ ਉਥੇ ਐਨ.ਐਸ.ਜੀ. ਪਹੁੰਚ ਗਈ। ਇਹ ਮੁਕਾਬਲਾ ਐਨ.ਐਸ.ਜੀ. ਨੇ ਕੀਤਾ ਲੇਕਿਨ ਉਸ ਦੀ ਟਾਈਮਲੀ ਇਨਫਰਮੇਸ਼ਨ ਪੰਜਾਬ ਪੁਲਿਸ ਨੇ ਦਿੱਤੀ ਔਰ ਉਸ ਦੇ ਨਾਲ ਬਚਾਅ ਹੋ ਗਿਆ ਨਹੀਂ ਤਾਂ ਬਹੁਤ ਵੱਡਾ ਨੁਕਸਾਨ ਹੋ ਸਕਦਾ ਸੀ। ਇਹ ਸਾਰੀ ਕੋਆਰਡੀਨੇਸ਼ਨ ਪੰਜਾਬ ਪੁਲਿਸ ਅਤੇ ਸੈਂਟਰਲ ਏਜੰਸੀ ਦੀ ਸੀ। ਅੰਦਰ ਤਾਂ ਉਹ ਨਹੀਂ ਵੜ੍ਹ ਸਕਦੇ ਸਨ ਪਰ ਜਿਹੜਾ ਆਊਟਰ ਏਰੀਆ ਹੈ, ਉਥੇ ਪੰਜਾਬ ਪੁਲਿਸ ਦਾ ਕੰਟਰੋਲ ਸੀ। ਬਾਹਰ ਸਾਰੇ ਉਨ੍ਹਾਂ ਦੀ ਡਿਊਟੀ ਲੱਗੀ ਸੀ। ਸਪੀਕਰ ਸਾਹਿਬ, ਉਥੇ ਫੌਜੀ ਜਿਹੜੇ ਡਿਊਟੀ ਤੇ ਸਨ, ਉਨ੍ਹਾਂ ਵਿੱਚ ਆਪਣੇ ਦੋ ਫੌਜੀ ਵੀ ਸ਼ਹੀਦ ਹੋਏ ਸਨ। ਭਾਵੇਂ ਇਹ ਸੈਂਟਰ ਦਾ ਫਰਜ਼ ਹੁੰਦਾ ਹੈ ਪਰ ਅਸੀਂ 25-25 ਲੱਖ ਰੁਪਿਆ ਦਿੱਤਾ। ਦੋਹਾਂ ਦੇ ਘਰਾਂ ਵਿੱਚ ਵੀ ਮੈਂ ਜਾ ਕੇ ਆਇਆ ਹਾਂ, ਐਸ.ਪੀ. ਸਾਹਿਬ ਦੇ ਵੀ

[ ਮੁੱਖ ਮੰਤਰੀ ]

ਗਿਆ ਹਾਂ ਔਰ ਇਨ੍ਹਾਂ ਦੇ ਵੀ ਗਿਆ ਹਾਂ ਔਰ 25-25 ਲੱਖ ਰੁਪਿਆ ਉਨ੍ਹਾਂ ਨੂੰ ਦਿੱਤਾ ਗਿਆ।

ਸਪੀਕਰ ਸਾਹਿਬ, ਇਹ ਇਨ੍ਹਾਂ ਦੀ ਆਦਤ ਹੈ ਕਿ ਕੋਈ ਗੱਲ ਹੋ ਜਾਵੇ, ਉਸ ਨੂੰ ਇਹ ਪੁਲੀਟੀਕਲਾਈਜ਼ ਕਰਦੇ ਹਨ। ਦੱਸੋ, ਕਿਹੜਾ ਹੈ, ਜਿਹੜਾ ਸ੍ਰੀ ਗੁਰੂ ਗਰੰਥ ਸਾਹਿਬ ਮਹਾਰਾਜ ਜੀ ਦੇ ਸਤਿਕਾਰ ਨੂੰ ਕਾਇਮ ਨਹੀਂ ਰੱਖਣਾ ਚਾਹੁੰਦਾ। ਸਾਰੇ ਰੱਖਣਾ ਚਾਹੁੰਦੇ ਹਨ, ਕੋਈ ਘੱਟ ਰੱਖਣਾ ਚਾਹੁੰਦਾ ਹੈ, ਕੋਈ ਵੱਧ ਰੱਖਣਾ ਚਾਹੁੰਦਾ ਹੈ ਪਰ ਸਤਿਕਾਰ ਹਰ ਇੱਕ ਰੱਖਣਾ ਚਾਹੁੰਦਾ ਹੈ। ਸਾਰੀ ਮਨੁੱਖਤਾ ਰੱਖਣੀ ਚਾਹੁੰਦੀ ਹੈ ਪਰ ਕਿਸੇ ਇਸ਼ੂ ਨੂੰ ਲੈ ਕੇ ਉਸ ਨੂੰ ਪੁਲੀਟੀਕਲਾਈਜ਼ ਕਰਨਾ ਕਿ ਇਸ ਨਾਲ ਪਤਾ ਨਹੀਂ ਕੀ ਹੋ ਜਾਵੇਗਾ, ਉਹ ਗੱਲ ਗਲਤ ਹੈ। ਜਿਹੜੀ ਬੇਅਦਬੀ ਹੋਈ ਹੈ, ਉਸ ਵਿੱਚ 13 ਕੇਸ ਰਜਿਸਟਰ ਹੋਏ। ਇਹ ਤੁਹਾਡੀ ਵਾਕਫੀਅਤ ਲਈ ਦੱਸਣੇ ਹਨ। ਉਨ੍ਹਾਂ ਵਿੱਚੋਂ 7 ਕੇਸ ਪਿੰਡਾਂ ਦੇ ਲੋਕਾਂ ਦੀ ਮਦਦ ਨਾਲ ਸਾਲਵ ਹੋ ਗਏ ਔਰ ਕੁਝ ਕੇਸ ਸੀ.ਬੀ.ਆਈ. ਨੂੰ ਦਿੱਤੇ ਗਏ ਹਨ ਔਰ ਅਜੇ ਚਾਰ ਅਨਟਰੇਸਡ ਕੇਸ ਹਨ। ਉਨ੍ਹਾਂ ਕੇਸਾਂ ਸੰਬੰਧੀ ਸਰਕਾਰ ਨੂੰ ਹਦਾਇਤ ਹੈ ਕਿ ਉਹ ਜਲਦੀ ਤੋਂ ਜਲਦੀ ਦੋਸ਼ੀਆਂ ਨੂੰ ਫੜ੍ਹਨ ਅਤੇ ਦੋਸ਼ੀਆਂ ਨੂੰ ਸਖਤ ਸਜ਼ਾਵਾਂ ਦਿਵਾਉਣ। ਜਿਹੜੇ 7 ਕੇਸ ਫੜ੍ਹੇ ਗਏ, ਉਸ ਵਿੱਚ ਕਿਸੇ ਦੀ ਕੋਈ ਕਾਂਸਪੀਰੇਸੀ ਨਹੀਂ ਸੀ। ਮੈਂ ਐਵੇਂ ਕਹਿ ਦੇਵਾਂ। ਉਹ ਲੋਕਲ ਪਿੰਡ ਦੀਆਂ ਛੋਟੀਆਂ ਛੋਟੀਆਂ ਗੱਲਾਂ ਸਨ, ਜਿਸ ਵਿੱਚ ਕਿ ਇਹ ਵਾਕਿਆ ਹੋਏ। ਬੜਾ ਦੁੱਖ ਹੈ, ਗਹਿਰਾ ਦੁੱਖ ਹੈ। ਮੇਰਾ ਖਿਆਲ ਹੈ ਕਿ ਇਨ੍ਹਾਂ ਨਾਲੋਂ ਸੌ ਗੁਣਾਂ ਜ਼ਿਆਦਾ ਸਾਨੂੰ ਦੁੱਖ ਹੈ ਪਰ ਇਸ ਵਿੱਚ ਇਹ ਵੀ ਹੋਇਆ ਕਿ ਜਿਥੇ ਪੁਲਿਸ ਕੰਮ ਕਰ ਰਹੀ ਹੈ, ਉਥੇ ਇੱਕ ਇਨਕੁਆਇਰੀ ਵੀ ਮੁਕੱਰਰ ਕੀਤੀ ਹੈ। ਇੱਕ ਤਾਂ ਸਭ ਤੋਂ ਵੱਡੀ ਗੱਲ ਹੈ ਕਿ ਅਸੀਂ ਐਕਟ ਵਿੱਚ ਅਮੈਂਡਮੈਂਟ ਕਰ ਦਿੱਤੀ ਹੈ ਕਿ ਪਨਿਸ਼ਮੈਂਟ ਅਜਿਹੀ ਦਿੱਤੀ ਜਾਵੇਗੀ ਜਿਸ ਨੇ ਇਸ ਤਰ੍ਹਾਂ ਦੀ ਹਰਕਤ ਕੀਤੀ, ਉਸ ਨੂੰ ਉਮਰ ਕੈਦ ਕੀਤੀ ਜਾਵੇਗੀ ਔਰ ਦੂਜੇ ਧਰਮਾਂ ਦੀ ਬੇਅਦਬੀ ਸੰਬੰਧੀ ਵੀ ਅਗਰ ਇਸ ਤਰ੍ਹਾਂ ਦੀ ਕੋਈ ਗੱਲ ਹੁੰਦੀ ਹੈ, ਉਸ ਵਾਸਤੇ ਵੀ ਸਜ਼ਾ ਵਧਾਈ ਗਈ ਹੈ। ਇਸੇ ਤਰ੍ਹਾਂ ਕੋਟਕਪੂਰਾ ਅਤੇ ਬਹਿਬਲ ਕਲਾਂ ਵਿੱਚ ਜੋ ਕੁਝ ਹੋਇਆ ਹੈ, ਉਸ ਦਾ ਬੜਾ ਦੁੱਖ ਹੈ। ਦੋ ਕੀਮਤੀ ਜਾਨਾਂ ਗਈਆਂ ਹਨ। ਇਸ ਸਾਰੇ ਮਸਲੇ ਦੀ ਇਨਕੁਆਇਰੀ ਹਾਈ ਕੋਰਟ ਦਾ ਜੱਜ ਕਰ ਰਿਹਾ

ਹੈ, ਜਿਸ ਨੇ ਦੋ ਗੱਲਾਂ ਦੀ ਇਨਕੁਆਇਰੀ ਕਰਨੀ ਹੈ। ਇੱਕ ਤਾਂ ਸੈਕਰੇਲੇਜ ਜਿਹੜਾ ਕਿ ਸ੍ਰੀ ਗੁਰੂ ਗਰੰਥ ਸਾਹਿਬ ਨਾਲ ਜੋ ਫਰੀਦਕੋਟ ਵਿੱਚ ਹੋਇਆ ਹੈ, ਉਸ ਲਈ ਕੌਣ ਜ਼ੁੰਮੇਵਾਰ ਹੈ ਅਤੇ ਇਸੇ ਤਰ੍ਹਾਂ ਕੋਟਕਪੂਰਾ ਦੇ ਬਹਿਬਲ ਕਲਾਂ ਵਿੱਚ ਜੋ ਹੋਇਆ, ਉਸ ਲਈ ਕੌਣ ਜ਼ੁੰਮੇਵਾਰ ਹੈ? ਉਨ੍ਹਾਂ ਦੀ ਰਿਪੋਰਟ ਆਉਣ ਤੇ ਅਗਲੀ ਕਾਰਵਾਈ ਕੀਤੀ ਜਾਵੇਗੀ। ਸਪੀਕਰ ਸਾਹਿਬ, ਜਿਵੇਂ ਮੈਂ ਕਿਹਾ ਹੈ ਕਿ ਇਹ ਹਰ ਗੱਲ ਨੂੰ ਐਕਸਪਲਾਇਟ ਕਰਦੇ ਹਨ। ਜਿਵੇਂ ਚੱਬਾ ਕਲਾਂ ਵਿੱਚ ਇੱਕ ਇਕੱਠ ਹੋਇਆ। ਇਕੱਠ ਕਾਫੀ ਹੋਇਆ ਲੇਕਿਨ ਲੋਕਾਂ ਨੂੰ ਇਹ ਦੱਸਿਆ ਗਿਆ ਕਿ ਇਸ ਇਕੱਠ ਵਿੱਚ ਜਿਹੜਾ ਵਿਚਾਰ ਕੀਤਾ ਜਾਵੇਗਾ, ਉਹ ਜਿਹੜੀ ਗੁਰੂ ਗਰੰਥ ਸਾਹਿਬ ਮਹਾਰਾਜ ਦੀ ਸੈਕਰੇਲੇਜ ਹੋਈ ਹੈ, ਉਸ ਤੇ ਵਿਚਾਰ ਕੀਤਾ ਜਾਵੇਗਾ। ਇਸ ਕਰਕੇ ਲੋਕ ਆ ਗਏ। ਸਪੀਕਰ ਸਾਹਿਬ, ਮੈਂ ਤੁਹਾਨੂੰ ਫਿਰ ਇੱਕ ਵਾਰ ਕਹਿਣਾ ਚਾਹੁੰਦਾ ਹਾਂ ਕਿ ਕੁਝ ਅਨਸਰ ਹਮੇਸ਼ਾ ਹੀ ਪੰਜਾਬ ਵਿੱਚ ਅਮਨ ਅਤੇ ਸ਼ਾਂਤੀ ਅਤੇ ਭਾਈਚਾਰਕ ਸਾਂਝ ਨੂੰ ਲਾਂਬੂ ਲਾਉਣ ਦੇ ਮੌਕਿਆਂ ਦੀ ਤਾਕ ਵਿੱਚ ਰਹਿੰਦੇ ਹਨ। ਉਨ੍ਹਾਂ ਅਨਸਰਾਂ ਨੇ ਸੰਗਤਾਂ ਦੇ ਮਨਾਂ ਵਿੱਚ ਸ੍ਰੀ ਗੁਰੂ ਗਰੰਥ ਸਾਹਿਬ ਦੀਆਂ ਘਟਨਾਵਾਂ ਦੀ ਗਹਿਰੀ ਪੀੜਾ ਦਾ ਸਿਆਸੀ ਲਾਹਾ ਲੈਣ ਦੀ ਸਾਜਿਸ਼ ਰਚੀ। ਧਾਰਮਿਕ ਮੁੱਦੇ ਦਾ ਸੱਦਾ ਦਿੱਤਾ ਲੇਕਿਨ ਸਿਆਸੀ ਸਟੇਜ ਬਣਾਈ। ਸੰਗਤਾਂ ਨਾਲ ਸਟੇਜ ਚਲਾਉਣ ਵਾਲਿਆਂ ਵੱਲੋਂ ਵੱਡਾ ਧਰੋਹ ਕਮਾਇਆ ਗਿਆ। ਉਸ ਸਟੇਜ ਤੇ ਸ੍ਰੀ ਗੁਰੂ ਗਰੰਥ ਸਾਹਿਬ ਮਹਾਰਾਜ ਦੀ ਬੇਅਦਬੀ ਨਾਲ ਸੰਗਤਾਂ ਦੇ ਮਨਾਂ ਵਿੱਚ ਪਹੁੰਚੀ ਠੇਸ ਦਾ ਜ਼ਿਕਰ ਕਰਨ ਦੀ ਥਾਂ ਪੰਜਾਬ ਨੂੰ ਮੁੜ ਅੱਗ ਲਗਾਉਣ ਦੀਆਂ ਲਪਟਾਂ ਵਿੱਚ ਧੱਕਣ ਵਾਲੇ ਅਤੇ ਦੇਸ਼ ਨੂੰ ਟੁਕੜੇ ਟੁਕੜੇ ਕਰਨ ਵਾਲੇ ਨਾਹਰੇ ਬੁਲੰਦ ਕੀਤੇ ਗਏ। ਇਸ ਇਕੱਠ ਵਿੱਚ ਕੌਣ ਕੌਣ ਸਨ, ਉਨ੍ਹਾਂ ਵਿੱਚ ਉਹੀ ਸਨ ਜਿਨ੍ਹਾਂ ਨੇ ਕਿਹਾ ਸੀ ਕਿ ਇਲੈਕਸ਼ਨਾਂ ਦਾ ਬਾਈਕਾਟ ਕਰਨਾ ਹੈ, ਅਸੰਬਲੀ ਦੀ ਇਲੈਕਸ਼ਨ ਵਿੱਚ ਉਹ ਖੜ੍ਹੇ ਨਹੀਂ ਹੋਏ। ਚਲੋ, ਮੈਂ ਉਸ ਗੱਲ ਤੇ ਨਹੀਂ ਜਾਂਦਾ। ਸਪੀਕਰ ਸਾਹਿਬ, ਇੱਕ ਤਾਂ ਇਹ ਲਾਅ ਐਂਡ ਆਰਡਰ ਦਾ ਕੇਸ ਹੈ, crime in general, ਕੋਈ ਅਜਿਹੀ ਸਟੇਟ ਨਹੀਂ ਜਾਂ ਮੁਲਕ ਨਹੀਂ ਹੈ, ਜਿਥੇ ਕ੍ਰਾਈਮ ਨਾ ਹੋਵੇ ਲੇਕਿਨ ਇਹ ਰਿਕਾਰਡ ਹੈ, ਇੱਕ ਨੈਸ਼ਨਲ ਕ੍ਰਾਈਮ ਰਿਕਾਰਡ ਬਿਊਰੋ ਗੌਰਮਿੰਟ ਆਫ ਇੰਡੀਆ ਦੀ ਏਜੰਸੀ ਹੈ ਅਤੇ ਉਹ ਹਰ ਸਾਲ ਡਾਟਾ ਰਿਲੀਜ਼ ਕਰਦੀ ਹੈ। ਉਸ ਨੇ ਲਿਖਿਆ ਹੈ Punjab is continuously improving and is

[ ਮੁੱਖ ਮੰਤਰੀ ]

placed at the fourth rank as far as crime rate in India is concerned. (ਥੰਪਿੰਗ) ਅਸੀਂ ਚੌਥੇ ਨੰਬਰ ਤੇ ਹਾਂ। ਅਸੀਂ ਹਰ ਸਾਲ ਇਹ ਇੰਪਰੂਵ ਕਰ ਰਹੇ ਹਾਂ।

ਸਪੀਕਰ ਸਾਹਿਬ, ਡਰੱਗਜ਼ ਬਾਰੇ ਬੜੀ ਗੱਲ ਕੀਤੀ ਗਈ ਹੈ । ਇਹ ਹੁਣ ਕਿਥੇ ਕਿਥੇ ਹੈ ਤੇ ਇਸ ਉਤੇ ਬਹੁਤ ਵਾਰੀ ਬਹਿਸ ਹੋ ਗਈ ਹੈ ਲੇਕਿਨ ਜਿਹੜਾ ਡਾਟਾ ਹੈ ਇਸ ਵਿੱਚ ਐਨ.ਸੀ.ਆਰ.ਬੀ. ਕੀ ਲਿਖਦਾ ਹੈ ? ਇਸ ਦੀ ਸਾਲ 2014 ਦੀ ਰਿਪੋਰਟ ਵਿੱਚ ਲਿਖਿਆ ਹੈ ਕਿ Punjab has remained at the top in performance against drugs for the last five years . ਜਿਹੜੀ ਡਰੱਗਜ਼ ਦੇ ਖਿਲਾਫ ਪੰਜਾਬ ਸਰਕਾਰ ਨੇ ਕਾਰਵਾਈ ਕੀਤੀ ਹੈ, ਇਸ ਵਿੱਚ ਪੰਜਾਬ ਪਹਿਲੇ ਨੰਬਰ ਤੇ ਹੈ। ਇਹ ਮੈਂ ਕੋਈ ਝੂਠ ਜਾਂ ਗਲਤ ਨਹੀਂ ਕਿਹਾ। ਮੈਂ ਜਿਹੜੇ ਇੱਥੇ ਲਫਜ਼ ਕਹੇ ਹਨ, ਇਹ ਸਹੀ ਕਹੇ ਹਨ। ਮੈਂ ਕਦੀ ਵੀ ਕੋਈ ਗੱਲ ਵਧਾ ਚੜ੍ਹਾਅ ਕੇ ਨਹੀਂ ਕੀਤੀ। ਇਸੇ ਤਰ੍ਹਾਂ ਕਨਵਿਕਸ਼ਨ ਰੇਟ ਦੱਸਿਆ ਹੈ। ਜਿਹੜੇ ਬੰਦੇ ਫੜ੍ਹੇ ਗਏ ਹਨ, ਉਨ੍ਹਾਂ ਬਾਰੇ ਜੱਜਾਂ ਨੇ ਜੋ ਜੱਜਾਂ ਨੇ ਕਨਵਿਕਸ਼ਨ ਰੇਟ ਦੱਸਿਆ ਹੈ, ਉਹ 81% ਹੈ। ਸਪੀਕਰ ਸਾਹਿਬ, ਇਹ ਆਪਣੇ ਸੂਬੇ ਨੂੰ ਬਦਨਾਮ ਕਰਨ ਦੀ ਕੋਸ਼ਿਸ਼ ਕਰਦੇ ਹਨ। ਜੇ ਸਾਰਾ ਦਿਨ੍ਹ ਆਖੀ ਜਾਉ, ਅਸੀਂ ਮਾੜੇ ਹਾਂ, ਮਾੜੇ ਹਾਂ ਤਾਂ ਫਿਰ ਤਾਂ ਲੋਕਾਂ ਨੇ ਕਹਿਣਾ ਹੀ ਹੈ ਕਿ ਜੇ ਇਹ ਆਪਣੇ ਆਪ ਨੂੰ ਹੀ ਮਾੜਾ ਕਹੀ ਜਾਂਦੇ ਹਨ ਤਾਂ ਫਿਰ ਇਹ ਮਾੜੇ ਹੀ ਹੋਣਗੇ । ਇਕ ਆਰਮੀ ਦੀ ਰਿਕਰੂਟਮੈਂਟ ਸਾਲ 2015 ਵਿੱਚ ਹੋਈ ਸੀ। ਤੁਸੀਂ ਵੀ ਅਖਬਾਰਾਂ ਵਿੱਚ ਪੜ੍ਹਿਆ ਹੋਵੇਗਾ ਕਿ ਉਥੇ ਜਿੰਨੇ ਬੱਚੇ ਗਏ, ਸਾਰਿਆਂ ਦੇ ਟੈੱਸਟ ਹੁੰਦੇ ਸਨ। ਉਸ ਵਿੱਚ ਇੱਕ ਵੀ ਬੱਚਾ ਅਜਿਹਾ ਨਹੀਂ ਲੱਭਿਆ ਜਿਹੜਾ ਡਰੱਗ ਖਾਂਦਾ ਹੋਵੇ। ਲੇਕਿਨ ਅਸਲੀ ਗੱਲ ਕੀ ਹੈ ਕਿ ਇਹ ਇੰਟਰਨੈਸ਼ਨਲ ਰੂਟ ਬਣ ਗਿਆ, ਅਫਗਾਨਿਸਤਾਨ ਤੋਂ ਪਾਕਿਸਤਾਨ ਤੇ ਪਾਕਿਸਤਾਨ ਤੋਂ ਪੰਜਾਬ ਵਿੱਚ ਅਤੇ ਸਾਰੀ ਦੁਨੀਆਂ ਵਿੱਚ ਡਰੱਗਜ਼ ਜਾਂਦੀ ਹੈ। ਇਸ ਵਾਸਤੇ ਅਸੀਂ ਹਰ ਥਾਂ ਉਤੇ ਬੜੀ ਕੋਸ਼ਿਸ਼ ਕਰ ਰਹੇ ਹਾਂ ਕਿ ਇਸ ਗੱਲ ਦਾ ਪ੍ਰਚਾਰ ਕੀਤਾ ਜਾਵੇ ਕਿ ਕੋਈ ਵੀ ਡਰੱਗਜ਼ ਪੰਜਾਬ ਵਿੱਚ ਪੈਦਾ ਨਹੀਂ ਹੁੰਦੀ। ਜਿਹੜੀਆਂ ਵੱਡੀਆਂ ਡਰੱਗਜ਼ ਹਨ, ਉਹ ਅਫਗਾਨਿਸਤਾਨ ਤੋਂ ਆਉਂਦੀਆਂ ਹਨ ਤੇ ਬਾਕੀ ਜਿਵੇਂ ਪੋਪੀ ਹਸਕ, ਅਫੀਮ, ਸਮੈਕ ਇਹ ਦੇਸ਼ ਦੇ ਦੂਸਰੇ ਰਾਜਾਂ ਵਿੱਚ ਪੈਦਾ ਹੁੰਦੀਆਂ

ਹਨ ਤੇ ਇਧਰ ਆਉਂਦੀਆਂ ਹਨ। ਅਸੀਂ ਜਿਹੜੇ ਕੁਝ ਡਰੱਗਜ਼ ਸਮੱਗਲਰਜ਼ ਸਨ, ਉਨ੍ਹਾਂ ਦੀਆਂ 338 ਜਾਇਦਾਦਾਂ ਜ਼ਬਤ ਕੀਤੀਆਂ ਹਨ ਅਤੇ ਹੁਣ ਸਾਡਾ ਮੇਜਰ ਫੋਕਸ ਡੀ-ਅਡਿਕਸ਼ਨ ਅਤੇ ਰੀਹੈਬਲੀਟੇਸ਼ਨ ਉਤੇ ਹੈ ਕਿ ਇਹ ਕੀਤਾ ਜਾਵੇ।

ਸਪੀਕਰ ਸਾਹਿਬ, ਪੁਲਿਸ ਵੈਲਫੇਅਰ ਦੀ ਵੀ ਗੱਲ ਹੈ ਕਿਉਂਕਿ ਪੁਲਿਸ ਦਾ ਕੰਮ ਲਾਅ ਐਂਡ ਆਰਡਰ ਦਾ ਕੰਮ ਹੈ, ਉਨ੍ਹਾਂ ਦੇ ਲਈ-ਦੋ ਵੈਲਫੇਅਰ ਦੇ ਕੰਮ ਕੀਤੇ ਹਨ । ਇੱਕ ਤਾਂ ਧੀ ਰਾਣੀ ਸਕੀਮ ਸ਼ੁਰੂ ਕੀਤੀ ਗਈ ਹੈ, for girl child of police personnel. ਕਿਸੇ ਪੁਲਿਸ ਮੁਲਾਜ਼ਮ ਦੇ ਘਰ ਬੱਚੀ ਪੈਦਾ ਹੁੰਦੀ ਹੈ ਤਾਂ 25000 ਰੁਪਿਆ ਉਸ ਦੇ ਨਾਮ ਉਤੇ ਉਸੇ ਦਿਨ ਜਮ੍ਹਾਂ ਹੋ ਜਾਂਦਾ ਹੈ ਤੇ ਦੂਸਰਾ ਇਹ ਹੈ ਕਿ ਆਮ ਤੌਰ ਤੇ ਜਦੋਂ ਕੋਈ ਅਫਸਰ ਜਾਂ ਮੁਲਾਜ਼ਮ ਰਿਟਾਇਰ ਹੁੰਦਾ ਹੈ ਤਾਂ ਉਸ ਨੂੰ ਆਪਣੀਆਂ ਪੈਨਸ਼ਨਾਂ ਜਾਂ ਜੋ ਹੋਰ ਬਕਾਏ ਲੈਣ ਲਈ ਸਰਕਾਰ ਨਾਲ ਹਿਸਾਬ-ਕਿਤਾਬ ਕਰਨ ਵਿੱਚ ਕਈ ਮਹੀਨੇ ਲੱਗ ਜਾਂਦੇ ਹਨ, ਕਈ ਵਾਰ ਸਾਲ ਵੀ ਲੱਗ ਜਾਂਦੇ ਹਨ, ਪਰ ਹੁਣ ਪੁਲਿਸ ਦੇ ਸਾਰੇ ਮੁਲਾਜ਼ਮਾਂ ਨੂੰ ਇੱਕ ਬੈਗ ਬਣਾ ਕੇ ਦਿੱਤਾ ਜਾਂਦਾ ਹੈ ਜਿਸ ਨੂੰ ਕਿਰਤੀ ਬੈਗ ਆਖਦੇ ਹਨ ਜਿਸ ਵਿੱਚ ਉਸ ਕੋਲ ਇਨ੍ਹਾਂ ਬਕਾਇਆਂ ਬਾਰੇ ਸਾਰੇ ਫੈਕਟਸ ਅਤੇ ਫਿਗਰਜ਼ ਹੋਣਗੇ ਤੇ ਜਦੋਂ ਉਹ ਰਿਟਾਇਰ ਹੋਵੇਗਾ ਤਾਂ ਉਸ ਨੂੰ ਕੋਈ ਮੁਸ਼ਕਲ ਨਹੀਂ ਹੋਵੇਗੀ ।

ਇਸੇ ਤਰ੍ਹਾਂ ਸਪੀਕਰ ਸਾਹਿਬ, ਜਿਵੇਂ ਸਾਹਮਣੇ ਬੈਂਚਾਂ ਵਾਲੇ ਭਰਾ ਕਹਿੰਦੇ ਹਨ ਕਿ ਇੱਥੋਂ ਇੰਡਸਟਰੀ ਭੱਜ ਗਈ । ਇਨ੍ਹਾਂ ਦੀ ਪਤਾ ਨਹੀਂ ਆਦਤ ਹੀ ਇਹੋ ਜਿਹੀ ਹੋ ਗਈ ਹੈ ਕਿ ਹਰ ਗੱਲ ਭੱਜ ਗਈ ਹੈ, ਆਹ ਕਮੀ ਹੈ। ਸਪੀਕਰ ਸਾਹਿਬ, ਆਪਣਾ ਲੁਧਿਆਣਾ ਸਮਾਲ ਸਕੇਲ ਇੰਡਸਟਰੀ, ਮੀਡੀਅਮ ਇੰਡਸਟਰੀ ਵਾਸਤੇ ਸਾਰੇ ਹਿੰਦੁਸਤਾਨ ਵਿੱਚ ਮਸ਼ਹੂਰ ਸੀ ਲੇਕਿਨ ਇੰਡਸਟਰੀ ਨੂੰ ਸੈਟ ਬੈਕ ਕਿਉਂ ਹੋਇਆ, ਉਸ ਦਾ ਕੌਣ ਜ਼ੁੰਮੇਵਾਰ ਹੈ ? ਪਹਿਲਾ ਸੈਟ ਬੈਕ ਮਿਲੀਟੈਂਸੀ ਕਰਕੇ ਹੋਇਆ ਕਿਉਂਕਿ ਮਿਲੀਟੈਂਸੀ ਲੌਂਗ ਪੀਰੀਅਡ ਇੱਥੇ ਰਹੀ, ਇੰਨਾ ਚਿਰ ਇੱਥੇ ਮਿਲੀਟੈਂਸੀ ਰਹੀ। ਇੱਕ ਤਾਂ ਉਸ ਦਾ ਇਫੈਕਟ ਹੋ ਗਿਆ ਤੇ ਦੂਜਾ ਇੱਕ ਨੇਬਰਿੰਗ ਸਟੇਟਸ ਨੂੰ ਜਿਹੜਾ ਕਨਸੈਸ਼ਨ ਦਿੱਤਾ ਗਿਆ, ਉਸ ਦਾ ਇਫੈਕਟ ਹੋ ਗਿਆ। ਮੇਰਾ ਖਿਆਲ ਹੈ ਕਿ ਬਟਾਲੇ ਵਾਲੇ ਚਲੇ ਗਏ ਹਨ, ਕੋਈ ਵੀ ਇਨ੍ਹਾਂ ਦਾ ਨਹੀਂ ਹੈ। ਜਿਹੜੀ

[ ਮੁੱਖ ਮੰਤਰੀ ]

ਫਰੇਟ ਇਕੁਲਾਈਜ਼ੇਸ਼ਨ ਸੀ, ਉਸ ਵਿੱਚ ਪਹਿਲਾਂ ਇਹ ਹੁੰਦਾ ਸੀ ਕਿ ਰਾਅ ਮੈਟੀਰੀਅਲ, ਜਿਥੋਂ ਵੀ ਕਿਤੇ ਜਾਣਾ ਹੁੰਦਾ ਸੀ, ਭਾਵੇਂ ਕਲਕੱਤੇ ਤੋਂ ਨੇੜੇ ਜਾਣਾ ਜਾਂ ਵੱਧ ਜਾਣਾ ਹੁੰਦਾ ਸੀ ਤਾਂ ਉਨ੍ਹਾਂ ਨੂੰ ਇਕੋ ਜਿਹਾ ਕਿਰਾਇਆ ਦੇਣਾ ਹੁੰਦਾ ਸੀ ਲੇਕਿਨ ਉਹ·ਖਤਮ ਕਰ ਦਿੱਤਾ। ਬਟਾਲੇ ਦੀ ਇੰਡਸਟਰੀ ਜਿਹੜੀ ਸੀ, ਉਹ ਉਸ ਦਾ ਮੇਨ ਸ਼ਿਕਾਰ ਹੋਈ। ਕਾਂਗਰਸ ਦੇ ਸਮੇਂ ਵਿੱਚ ਸਾਨੂੰ ਕੋਈ ਮੇਜਰ ਇੰਡਸਟਰੀ ਨਹੀਂ ਦਿੱਤੀ ਗਈ ਜੇਕਰ ਦਿੱਤੀ ਹੈ ਤਾਂ ਦੱਸ ਦਿੰਦੇ। ਮੈਂ ਫੇਰ ਕਹਿੰਦਾ ਹਾਂ ਕਿ ਜੋ ਮੈਂ ਬੋਲ ਰਿਹਾ ਹਾਂ, ਇਹ ਇਸ ਤਰ੍ਹਾਂ ਹੈ ਜਿਵੇਂ ਮੈਂ ਕੋਈ ਐਫੀਡੇਵਿਟ ਦੇਣਾ ਹੁੰਦਾ ਹੈ। ਜੇਕਰ ਕੋਈ ਗਲਤ ਐਫੀਡੇਵਿਟ ਦਿੰਦਾ ਹੈ ਤਾਂ ਉਸ ਤੇ ਐਕਸ਼ਨ ਹੁੰਦਾ ਹੈ, ਮੇਰਾ ਇਕ ਇਕ ਲਫਜ਼ ਐਫੀਡੇਵਿਟ ਹੈ। ਜੇ ਕਾਂਗਰਸ ਵਾਲਿਆਂ ਨੂੰ ਕੋਈ ਸ਼ੱਕ ਹੋਵੇ ਤਾਂ ਮੇਰੇ ਨਾਲ ਗੱਲ ਕਰ ਲੈਣਾ। ਸਾਨੂੰ ਇਕੋ ਵੱਡੀ ਰਿਫਾਈਨਰੀ ਮਿਲੀ ਹੈ ਅਤੇ ਉਹ ਵੀ ਵਾਜਪਾਈ ਜੀ ਦੇ ਸਮੇਂ ਵਿੱਚ ਮਿਲੀ ਹੈ।

ਤੁਸੀਂ ਦੇਖੋ ਕਿ ਗੌਰਮਿੰਟ ਆਫ਼ ਇੰਡੀਆ ਅਤੇ ਵਰਲਡ ਬੈਂਕ ਨੇ 15 ਸਤੰਬਰ ਨੂੰ ਸਾਨੂੰ ਇਕ ਸਰਟੀਫਿਕੇਟ ਦਿੱਤਾ ਹੈ, ਜਿਸ ਵਿੱਚ ਲਿਖਿਆ ਹੈ - Punjab ranked as no. 1 State in Ease of Setting Up of New Business in the States. This has been stated by the World Bank. ਕੀ ਇਹ ਮੈਂ ਲਿਖ ਕੇ ਦਿੱਤਾ ਹੈ ? ਇਹ ਵਰਲਡ ਬੈਂਕ ਨੇ ਕਿਹਾ ਹੈ, ਗੌਰਮਿੰਟ ਆਫ਼ ਇੰਡੀਆ ਨੇ ਦਿੱਤਾ ਹੈ। ਉਹ ਤਾਂ ਮੰਨਦੇ ਹਨ ਕਿ ਸਭ ਤੋਂ ਚੰਗਾ ਪੰਜਾਬ ਹੈ ਲੇਕਿਨ ਇਹ ਲੋਕ ਕਹਿੰਦੇ ਹਨ ਕਿ ਸਭ ਤੋਂ ਮਾੜਾ ਪੰਜਾਬ ਹੈ। ਜੇ ਸਭ ਤੋਂ ਮਾੜਾ ਪੰਜਾਬ ਹੈ ਤਾਂ ਫੇਰ ਇੰਡਸਟਰੀ ਕਿਵੇਂ ਆਵੇਗੀ? ਤੁਹਾਡੇ (ਕਾਂਗਰਸ ਬੈਂਚਿਜ਼ ਵੱਲ ਇਸ਼ਾਰਾ) ਆਖੇ ਲੱਗ ਕੇ ਤਾਂ ਇੱਥੇ ਕੋਈ ਦੁਕਾਨ ਖੋਲ੍ਹਣ ਨੂੰ ਵੀ ਤਿਆਰ ਨਾ ਹੋਵੇ, ਜਿਸ ਤਰ੍ਹਾਂ ਦੇ ਇਨ੍ਹਾਂ ਦੇ ਹਾਲਾਤ ਹਨ। ਇਕ ਇਨ੍ਹਾਂ ਨੇ ਇਹ ਕਿਹਾ ਹੈ ਕਿ ਜਿਹੜੀ ਪੰਜਾਬ ਵਿੱਚ ਇਨਵੈਸਟਮੈਂਟ ਹੋਈ ਹੈ, ਇਹ ਸੁਖਬੀਰ ਦਾ ਆਈਡੀਆ ਸੀ, ਜਿਹੜਾ ਉਸ ਨੇ ਦਸੰਬਰ, 2013 ਵਿੱਚ ਸਿਰੇ ਲਾਇਆ ਹੈ। ਇਕ ਦਫ਼ਤਰ, ਇਕ ਬੰਦਾ ਸਾਰੀਆਂ ਕਲੀਅਰੈਂਸਿਜ਼ ਦਿੰਦਾ ਹੈ ਅਤੇ ਮੇਰੇ ਕੋਲ ਇਸ ਦਾ ਰਿਕਾਰਡ ਹੈ, ਇਹ ਕੋਈ ਝੂਠ ਨਹੀਂ ਹੈ, ਉਸ ਕੋਲ 290 ਅਰਜ਼ੀਆਂ ਆਈਆਂ ਅਤੇ ਉਸ ਵਿੱਚੋਂ 13,996 ਕਰੋੜ ਦੇ 225 ਵੱਡੇ ਵੱਡੇ ਪ੍ਰਾਜੈਕਟ ਪ੍ਰਾਜੈਕਟ ਮਨਜ਼ੂਰ ਹੋ ਗਏ

ਹਨ। ਉਨ੍ਹਾਂ ਵਿੱਚੋਂ 21 ਤਾਂ ਕਮਿਸ਼ਨ ਵੀ ਹੋ ਗਏ, ਜਿਨ੍ਹਾਂ ਵਿੱਚੋਂ 50 ਵਿੱਚ ਮੇਜਰ ਕੰਸਟ੍ਰਕਸ਼ਨ ਹੋਈ ਹੈ ਅਤੇ ਉਹ ਕੰਪਲੀਟ ਹੋ ਗਏ ਹਨ। ਅੰਡਰ ਕੰਸਟ੍ਰਕਸ਼ਨ 68 ਹਨ। ਮੈਂ ਇਨ੍ਹਾਂ ਤੋਂ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਪੁੱਛਦਾ ਹਾਂ ਕਿ ਪੰਜਾਬ ਦੀਆਂ ਵੱਡੀਆਂ ਇੰਡਸਟਰੀਜ਼ ਜਾਂ ਹਿੰਦੁਸਤਾਨ ਦੀਆਂ ਵੱਡੀਆਂ ਇੰਡਸਟਰੀਜ਼ ਨੇ ਤਾਂ ਇੱਥੇ ਆ ਕੇ ਕੰਮ ਸ਼ੁਰੂ ਕਰ ਦਿੱਤਾ। ਆਈ.ਟੀ.ਆਈ.ਐਸ. ਆਈ.ਟੀ.ਸੀ. ਇਹ ਫੂਡ ਪ੍ਰਾਸੈਸਿੰਗ ਕੰਪਲੈਕਸ ਕਪੂਰਥਲੇ ਦੇ ਲਾਗੇ ਹੈ, ਉਹ 1400 ਕਰੋੜ ਰੁਪਿਆ ਖਰਚ ਕਰ ਰਹੇ ਹਨ। ਕਪੂਰਥਲੇ ਦੇ ਰਾਣਾ ਸਾਹਿਬ ਇੱਥੇ ਹੈ ਨਹੀਂ, ਨਹੀਂ ਤਾਂ ਉਨ੍ਹਾਂ ਤੋਂ ਪੁੱਛ ਲੈਂਦੇ। ਇਨਫੋਸਿਸ, ਸਾਫਟ ਵੇਅਰ ਦਾ ਕੈਂਪਸ ਮੁਹਾਲੀ ਵਿੱਚ ਲੱਗਿਆ ਹੈ, ਉਨ੍ਹਾਂ ਦੀ 1032 ਕਰੋੜ ਦੀ ਇਨਵੈਸਟਮੈਂਟ ਹੈ ਅਤੇ 13,000 ਦੀ ਇੰਪਲਾਇਮੈਂਟ ਹੈ। ਕਾਰਗਿਲ ਇੰਡੀਆ, ਯੂ.ਐਸ.ਏ. ਦੀ ਫਰਮ ਹੈ। ਮੈਂ ਛੋਟੀਆਂ ਦੀ ਗੱਲ ਨਹੀਂ ਕਰਦਾ। ਜਿਹੜੀਆਂ ਵੱਡੀਆਂ ਕੰਪਨੀਆਂ ਹਨ, ਜਿਹੜੀਆਂ ਸਮਝਦੀਆਂ ਹਨ ਕਿ ਪੰਜਾਬ ਅਜਿਹੀ ਜਗ੍ਹਾ ਹੈ, ਜਿੱਥੇ ਇਨਵੈਸਟਮੈਂਟ ਕੀਤੀ ਜਾਵੇ। ਫੂਡ ਪਲਾਂਟ ਬਠਿੰਡਾ ਵਿੱਚ ਸ਼ੁਰੂ ਕਰ ਦਿੱਤਾ ਹੈ। ਕੀ ਬਿਰਲਾ ਤੋਂ ਵੱਡਾ ਕੋਈ ਇੰਡਸਟਰੀਲਿਸਟ ਵੀ ਹੈ ? ਰਾਜਪੁਰਾ ਦੇ ਥਰਮਲ ਪਲਾਂਟ ਦੀ ਜਿਹੜੀ ਰਾਖ ਹੈ, ਉਸ ਤੋਂ ਸੀਮਿੰਟ ਬਣਾਉਣ ਦਾ ਕਾਰਖਾਨਾ ਅਲਟ੍ਰਾ ਟੈਕ ਸੀਮਿੰਟ ਉਨ੍ਹਾਂ ਨੇ ਲਗਾਇਆ ਹੈ। ਇਸੇ ਤਰ੍ਹਾਂ ਬਟਾਲੇ ਵਾਲੇ ਸੇਖੜੀ ਸਾਹਿਬ ਅਮੁਲ ਦਾ ਪਲਾਂਟ ਬਟਾਲਾ ਅਤੇ ਖਮਾਣੋਂ ਵਿਖੇ ਲਗਾ ਰਹੇ ਹਨ। ਇਨ੍ਹਾਂ ਦਾ ਲੜਕਾ ਵੀ ਮੇਰੇ ਕੋਲ ਆਇਆ ਸੀ, ਬੜਾ ਕਾਬਲ ਲੜਕਾ ਹੈ, ਮੈਂ ਇਵੇਂ ਕਹਾਂ ਅਤੇ 15 ਦਿਨਾਂ ਵਿੱਚ ਇਨ੍ਹਾਂ ਨੂੰ ਮਨਜ਼ੂਰੀ ਦਿੱਤੀ। ਦੂਜਾ ਰਾਜ ਹੁੰਦਾ ਤਾਂ ਦੇਣਾ ਹੀ ਨਹੀਂ ਸੀ। ਖਮਾਣੋਂ ਬਾਰੇ ਜੱਜ ਸਾਹਿਬ ਨੂੰ ਪਤਾ ਹੋਵੇਗਾ।

ਟੀ.ਆਈ.ਸਾਈਕਲ ਫਰਾਮ ਚੇਨੱਈ, ਉਹ ਰਾਜਪੁਰਾ ਦੇ ਨੇੜੇ ਸਾਈਕਲ ਫੈਕਟਰੀ ਲਗਾ ਰਹੇ ਹਨ। ਅਡਾਨੀ ਗਰੁੱਪ ਕਿਲ੍ਹਾ ਰਾਏਪੁਰ ਰਾਣੀ ਵਿੱਚ ਇਨਵੈਸਟਮੈਂਟ ਕਰ ਰਹੇ ਹਨ। ਸੋਨਾਲੀਕਾ ਹੁਸ਼ਿਆਰਪੁਰ ਵਿੱਚ 213 ਕਰੋੜ ਨਾਲ ਐਕਸਪੈਂਸ਼ਨ ਕਰ ਰਹੇ ਹਨ। ਸਪੀਕਰ ਸਾਹਿਬ, ਕਨਸਾਈ ਨੈਰੋਲੈਕ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਜਪਾਨ ਦੀ ਕੰਪਨੀ ਨਾਲ ਮਿਲ-ਕੇ ਪੇਂਟ ਦੀ ਫੈਕਟਰੀ ਸ਼ੁਰੂ ਕਰ ਰਹੇ ਹਨ। ਅਪੋਲੋ ਹਸਪਤਾਲ ਅੰਮ੍ਰਿਤਸਰ

[ ਮੁੱਖ ਮੰਤਰੀ ]

ਵਿੱਚ ਹਾਲੇ ਸ਼ੁਰੂ ਨਹੀਂ ਹੋਇਆ। ਮੇਰਾ ਕਹਿਣ ਦਾ ਭਾਵ ਇੰਨੀਆਂ ਇੰਡਸਟਰੀਜ਼ ਪੰਜਾਬ ਵਿੱਚ ਲੱਗ ਰਹੀਆਂ ਹਨ। ਭਾਵੇਂ ਮੈਂ ਉਨ੍ਹਾਂ ਦਾ ਨਾਂ ਇੱਥੇ ਘੰਟਾ ਲਈ ਜਾਵਾਂ। ਮੈਂ ਇਸ ਕਰਕੇ ਵੱਡੇ ਵੱਡੇ ਇੰਸਟਰੀਲਿਸਟਾਂ ਦਾ ਨਾਂ ਲਿਆ ਹੈ ਤਾਂ ਕਿ ਪਤਾ ਲੱਗੇ ਕਿ ਪੰਜਾਬ ਵਿੱਚ ਕੀ ਹੋ ਰਿਹਾ ਹੈ।

ਸਕਿੱਲ ਡਿਵੈਲਪਮੈਂਟ ਬਹੁਤ ਜ਼ਰੂਰੀ ਹੈ ਕਿਉਂਕਿ ਸਾਡੇ ਬੱਚੇ ਸਕਿੱਲ ਸਿੱਖਣਗੇ ਤਾਂ ਹੀ ਕੁਝ ਹੋ ਸਕਦਾ ਹੈ। ਛੋਟੇ ਨਹੀਂ, ਵੱਡੇ ਵੱਡੇ ਨਾਂ ਜਿਵੇਂ ਆਈ.ਸੀ.ਆਈ.ਸੀ.ਆਈ. ਹੈ, ਉਹ ਬੈਂਕ ਸਕਿੱਲ ਸੈਂਟਰ ਖੋਲ੍ਹ ਰਹੇ ਹਨ, ਉਨ੍ਹਾਂ ਨਾਲ ਐਮ.ਓ.ਯੂ. ਹੋਇਆ ਹੈ। ਵਾਲਮਾਰਟ, ਐਚ.ਡੀ.ਐਫ.ਸੀ. ਬੈਂਕ, ਟਾਟਾ ਮੋਟਰਜ਼ ਡੇਢ ਲੱਖ ਦੇ ਕਰੀਬ ਬੱਚਿਆਂ ਨੂੰ ਟ੍ਰੇਨਿੰਗ ਦੇਣਗੇ।

ਸਪੀਕਰ ਸਾਹਿਬ, ਇਸੇ ਤਰ੍ਹਾਂ ਐਗਰੀਕਲਚਰ ਇਕਾਨਮੀ ਨੂੰ ਵਧਾਉਣ ਵਾਸਤੇ ਜਿਹੜੇ ਸਾਡੇ ਫੂਡ ਪ੍ਰੋਸੈਸਿੰਗ ਯੂਨਿਟਸ ਹਨ, ਉਨ੍ਹਾਂ ਤੋਂ ਟੈਕਸ ਮਾਫ ਕਰ ਦਿੱਤੇ ਹਨ। ਇੰਸਪੈਕਟਰੀ ਰਾਜ ਤੋਂ ਇੰਡਸਟਰੀ ਫਰੀ ਕੀਤੀ ਹੈ। ਜਿਹੜੇ ਇੰਡਸਟਰੀਅਲ ਸਟੇਟਸ ਹਨ, ਮਿੱਤਲ ਸਾਹਿਬ ਨੇ ਜੋ ਕੰਮ ਕੀਤੇ ਹਨ, ਉਨ੍ਹਾਂ ਲਈ ਮੈਂ ਧੰਨਵਾਦੀ ਹਾਂ। ਇੰਡਸਟਰੀ ਨੂੰ ਮੇਨਟੇਨ ਕਰਨ ਲਈ ਸਰਕਾਰ ਇੰਡਸਟਰੀਲਿਸਟਾਂ ਨਾਲ ਮਿਲ ਕੇ ਯਤਨ ਕਰ ਰਹੀ ਹੈ। ਦੋ ਹੋਰ ਇੰਡਸਟਰੀਅਲ ਕਲਸਟਰ ਰਾਜਪੁਰੇ ਅਤੇ ਲੁਧਿਆਣੇ ਵਿਖੇ ਬਣ ਰਹੇ ਹਨ। ਸਪੀਕਰ ਸਾਹਿਬ, ਇਹ ਇੰਡਸਟਰੀ ਦੀ ਗੱਲ ਹੈ।

ਸਪੀਕਰ ਸਾਹਿਬ, ਇੱਕ ਮੈਂ ਹੋਰ ਗੱਲ ਦੱਸਣੀ ਚਾਹੁੰਦਾ ਹਾਂ। ਦੇਖੋ, ਅਸੀਂ ਉਹ ਕੰਮ ਕੀਤੇ ਹਨ ਜਿਨ੍ਹਾਂ ਬਾਰੇ ਕੋਈ ਸੋਚ ਨਹੀਂ ਸਕਦਾ ਸੀ। ਸਾਡੇ ਇਥੇ ਤਕਰੀਬਨ ਅੱਧੀ ਅਬਾਦੀ ਸ਼ਹਿਰਾਂ ਦੀ ਵੱਧ ਗਈ ਹੈ। ਕੁੱਲ 164 ਸ਼ਹਿਰ ਹਨ। ਇਨ੍ਹਾਂ ਦਾ ਮੈਂ ਦੱਸਣਾ ਨਹੀਂ ਕਿ ਇਨ੍ਹਾਂ ਨੇ ਕਿੰਨਾ ਕੰਮ ਕੀਤਾ। ਮੈਂ ਫਿਗਰ ਵਰਕ ਵਿੱਚ ਨਹੀਂ ਪੈਣਾ ਚਾਹੁੰਦਾ। ਲੇਕਿਨ ਅਸੀਂ ਇੱਕ ਅਰਬਨ ਮਿਸ਼ਨ ਬਣਾਇਆ, ਇਹ ਸਟਾਰਟ ਕੀਤਾ ਹੈ। ਉਸ ਵਿੱਚ ਜਿੰਨੀਆਂ ਫੈਸਲੀਟੀਜ਼ ਇੱਕ ਸ਼ਹਿਰ ਨੂੰ ਚਾਹੀਦੀਆਂ ਹਨ, ਭਾਵੇਂ ਵਾਟਰ ਸਪਲਾਈ, ਭਾਵੇਂ ਸੀਵਰੇਜ ਚਾਹੀਦਾ ਹੈ, ਐਸ.ਟੀ.ਪੀ. ਚਾਹੀਦੇ ਹਨ, ਸੜਕਾਂ ਚਾਹੀਦੀਆਂ ਹਨ, ਸਟਰੀਟ ਲਾਈਟਾਂ ਚਾਹੀਦੀਆਂ ਹਨ, ਸੌਲਿਡ ਵੇਸਟ ਮੈਨੇਜਮੈਂਟ ਚਾਹੀਦੇ ਹਨ, ਇਹ ਸਾਰੀਆਂ ਚੀਜ਼ਾਂ ਉਸ ਵਿੱਚ ਸ਼ਾਮਲ ਹਨ। ਸਪੀਕਰ

ਸਾਹਿਬ, ਇਸ ਵਾਸਤੇ ਮੈਂ 6083 ਕਰੋੜ ਰੁਪਏ ਦੀ ਮਨਜ਼ੂਰੀ ਦਿੱਤੀ ਹੈ। (ਥੰਪਿੰਗ) ਜੇ ਚਾਹੁਣ ਤਾਂ ਮੈਂ ਫਾਈਲ ਵੀ ਵਿਖਾ ਸਕਦਾ ਹਾਂ। ਇਹ ਪੈਸਾ ਸ਼ਹਿਰਾਂ ਦੀ ਡਿਵੈਲਪਮੈਂਟ ਵਾਸਤੇ ਦਿੱਤਾ ਹੈ। ਇਸ ਵਿੱਚੋਂ 2563 ਕਰੋੜ ਰੁਪਏ ਦੇ ਟੈਂਡਰ ਵੀ ਲੱਗ ਗਏ ਹਨ ਅਤੇ ਬਾਕੀ ਪੈਸਾ ਜਿਹੜਾ ਹੈ, ਉਨ੍ਹਾਂ ਦੇ ਪ੍ਰੋਜੈਕਟ, ਐਸਟੀਮੇਟਸ ਤੇ ਡੀ.ਪੀ.ਆਰਜ਼ ਪਰੈਜ਼ੈਂਟ ਸਟੇਜ ਤੇ ਹਨ। ਮੈਂ ਇਥੇ ਖੜ੍ਹਾ ਹੋ ਕੇ ਕਹਿ ਸਕਦਾ ਹਾਂ ਕਿ ਦੋ ਸਾਲਾਂ ਦੇ ਅੰਦਰ ਅੰਦਰ ਜੇ ਇਹ ਸਾਰਾ ਪੈਸਾ ਲੱਗ ਗਿਆ ਤਾਂ ਪੰਜਾਬ ਵਿੱਚ ਇਕ ਵੀ ਸ਼ਹਿਰ ਅਜਿਹਾ ਨਹੀਂ ਰਹਿਣਾ ਜਿਸ ਵਿੱਚ ਸੀਵਰੇਜ, ਵਾਟਰ ਸਪਲਾਈ, ਰੋਡਜ਼ ਅਤੇ ਜੋ ਪਹਿਲਾਂ ਗੱਲਾਂ ਮੈਂ ਪੜ੍ਹ ਕੇ ਸੁਣਾਈਆਂ ਹਨ, ਉਹ ਨਾ ਹੋਣ। (ਥੰਪਿੰਗ) ਸਪੀਕਰ ਸਾਹਿਬ, ਸਮਾਰਟ ਸਿਟੀ ਮਿਸ਼ਨ ਹੈ। ਇਸ ਵਿੱਚ ਸਾਡਾ ਲੁਧਿਆਣਾ ਆਉਂਦਾ ਹੈ। ਇਸ ਤਹਿਤ ਉਥੇ 1000 ਕਰੋੜ ਰੁਪਏ ਖਰਚ ਹੋਣੇ ਹਨ। ਇਹ ਸੋਚ ਲੈਣ ਕਿ ਕੀ ਕਦੇ ਸੋਚਿਆ ਸੀ ਕਿ 1000 ਕਰੋੜ ਰੁਪਿਆ ਲੁਧਿਆਣੇ ਵਰਗੇ ਸ਼ਹਿਰ ਵਿੱਚ ਖਰਚ ਹੋ ਸਕਦਾ ਹੈ। ਇਹ ਪ੍ਰੋਜੈਕਟ ਪੰਜ ਸਾਲਾਂ ਵਿੱਚ ਕੰਪਲੀਟ ਹੋ ਜਾਣਾ ਹੈ। ਇਹ ਪਹਿਲਾ ਸ਼ਹਿਰ ਹੈ ਅਤੇ ਮੇਰਾ ਖਿਆਲ ਹੈ ਕਿ ਸੈਕਿੰਡ ਰਾਉਂਡ ਅੰਮ੍ਰਿਤਸਰ ਅਤੇ ਜਲੰਧਰ ਦਾ ਨਾਮ ਆ ਸਕਦਾ ਹੈ।

ਇਸੇ ਤਰ੍ਹਾਂ ਅਟਲ ਮਿਸ਼ਨ ਸਕੀਮ ਹੈ, Atal Mission for Rejuvenation and Transformation, ਉਸ ਵਿੱਚ ਆਪਣੇ 16 ਸ਼ਹਿਰ ਆ ਗਏ ਹਨ ਜਿਨ੍ਹਾਂ ਦੀ ਅਬਾਦੀ ਇੱਕ ਲੱਖ ਤੋਂ ਜ਼ਿਆਦਾ ਹੈ। 4226 ਕਰੋੜ ਰੁਪਏ ਦੀ ਪ੍ਰੋਪੋਜ਼ਲ ਗੌਰਮਿੰਟ ਆਫ ਇੰਡੀਆ ਨੂੰ ਅਸੀਂ ਭੇਜੀ ਹੈ ਅੰਤੇ ਇਹ ਪੈਸਾ ਪੰਜ ਸਾਲਾਂ ਵਿੱਚ ਮਿਲ ਜਾਣਾ ਹੈ। ਮੈਂ ਧੰਨਵਾਦੀ ਹਾਂ ਕਿ 709 ਕਰੋੜ ਰੁਪਿਆ ਸਾਨੂੰ ਸਾਲ 2015-16 ਵਿੱਚ ਆ ਗਿਆ ਹੈ ਜਿਹੜੀ ਕਿ ਫਸਟ ਇਨਸਟਾਲਮੈਂਟ ਹੈ।

ਇਸੇ ਤਰ੍ਹਾਂ ਨੈਸ਼ਨਲ ਹੈਰੀਟੇਜ ਸਿਟੀ ਡਿਵੈਲਪਮੈਂਟ ਪ੍ਰੋਗਰਾਮ ਹੈ। ਉਸ ਤਹਿਤ ਅੰਮ੍ਰਿਤਸਰ ਸਿਲੈਕਟ ਹੋਇਆ ਹੈ। ਇਸ ਤਹਿਤ 69 ਕਰੋੜ ਰੁਪਿਆ ਆ ਗਿਆ ਹੈ। ਸਵੱਛ ਭਾਰਤ ਅਧੀਨ ਲੈਟਰੀਨਜ਼ ਵਗੈਰਾ ਵੀ ਇਸ ਪ੍ਰੋਗਰਾਮ ਤਹਿਤ ਬਣਨੀਆਂ ਹਨ। ਹੁਣ ਦੱਸੋ ਕਿ ਇੰਨਾ ਕੁਝ ਸ਼ਹਿਰਾਂ ਵਾਸਤੇ ਹੋ ਰਿਹਾ ਹੈ, ਇਸ ਦੀ ਕੋਈ ਕੀਮਤ ਨਹੀਂ ਲਗਾਈ ਜਾ ਸਕਦੀ। ਮੈਂ ਇਹ ਦੱਸਣਾ

[ ਮੁੱਖ ਮੰਤਰੀ ]

ਚਾਹੁੰਦਾ ਹਾਂ ਕਿ Punjab ranks No. 1 in terms of Sewage Treatment as per study by World Bank. ਵਰਲਡ ਬੈਂਕ ਨੇ ਸਾਨੂੰ ਇਸ ਬਾਰੇ ਸਰਟੀਫਿਕੇਟ ਦਿੱਤਾ ਹੈ ਕਿ ਪੰਜਾਬ ਸਾਰੇ ਹਿੰਦੁਸਤਾਨ ਵਿੱਚ ਨੰਬਰ ਵੰਨ ਸਟੇਟ ਹੈ। ਅਸੀਂ ਇਹ ਸਾਰੇ ਕੰਮ ਜੋ ਹਨ, ਜਲਦੀ ਹੀ ਸਾਰੇ ਕਰਨੇ ਹਨ।

ਸਪੀਕਰ ਸਾਹਿਬ, ਕੋਈ ਸੂਬਾ ਜਾਂ ਮੁਲਕ ਕਲਚਰ ਤੋਂ ਬਿਨਾਂ ਤਰੱਕੀ ਨਹੀਂ ਕਰ ਸਕਦਾ। ਆਪਾਂ ਇਸ ਪਾਸੇ ਵੀ ਬਹੁਤ ਕੁਝ ਕੀਤਾ ਹੈ। ਸਪੀਕਰ ਸਾਹਿਬ, ਤੁਸੀਂ ਤਾਂ ਸਾਰੀ ਦੁਨੀਆਂ ਵਿੱਚ ਫਿਰੇ ਹੋ, ਪੂਰੇ ਹਿੰਦੁਸਤਾਨ ਨੂੰ ਭਾਵੇਂ ਲੈ ਲਵੋ, ਕਿਸੇ ਵੀ ਸੂਬੇ ਨੇ ਇੰਨਾ ਜ਼ੋਰ ਹੈਰੀਟੇਜ ਤੇ ਕਲਚਰ ਤੇ ਨਹੀਂ ਦਿੱਤਾ, ਜਿੰਨਾ ਕਿ ਅਸੀਂ ਦਿੱਤਾ ਹੈ। ਚੱਪੜਚਿੜੀ ਯਾਦਗਾਰ ਬਣਾਈ, ਛੋਟਾ ਤੇ ਵੱਡਾ ਘੱਲੂਘਾਰਾ ਯਾਦਗਾਰਾਂ ਬਣਾਈਆਂ, ਵਿਰਾਸਤ-ਏ-ਖਾਲਸਾ, ਐਂਟਰੀ ਪਲਾਜ਼ਾ ਇਨ ਹਰਿਮੰਦਰ ਸਾਹਿਬ, ਇਹ ਸਾਰੇ ਤਾਂ ਬਣ ਚੁੱਕੇ ਹਨ ਤੇ ਕੁਝ ਬਣ ਰਹੇ ਹਨ। ਇਸੇ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਦੇ ਪ੍ਰਕਾਸ਼ ਉਤਸਵ ਤੇ 350 ਸਾਲਾ ਦਿਵਸ ਪਟਨਾ ਸਾਹਿਬ ਵਿਖੇ ਮਨਾ ਰਹੇ ਹਾਂ। ਇਸ ਦੀ ਫਾਊਂਡੇਸ਼ਨ ਬਣਾ ਲਈ ਹੈ। ਸਟੇਟ ਗੌਰਮਿੰਟ ਵਲੋਂ ਮੈਂ ਫਾਈਨਾਂਸ ਮਨਿਸਟਰ ਸਾਹਿਬ ਦਾ ਧੰਨਵਾਦੀ ਹਾਂ ਕਿ ਇਸ ਵਾਸਤੇ ਅਸੀਂ 100 ਕਰੋੜ ਰੁਪਿਆ ਰੱਖਿਆ ਹੈ। (ਥੰਪਿੰਗ) ਸਭ ਤੋਂ ਵੱਡੀ ਗੱਲ ਇਹ ਹੈ ਕਿ ਇਸ ਸਾਲ ਤਿੰਨ ਚਾਰ ਪ੍ਰਾਜੈਕਟ ਆ ਰਹੇ ਹਨ, ਜਿਹੜੇ ਹਿੰਦੁਸਤਾਨ ਵਿੱਚ ਤਾਂ ਕੀ, ਮੇਰਾ ਖਿਆਲ ਹੈ ਕਿ ਦੁਨੀਆ ਵਿੱਚ ਕਿਤੇ ਨਹੀਂ ਹੋਣੇ। ਇਕ ਤਾਂ ਵਿਰਾਸਤ-ਏ-ਖਾਲਸਾ ਦੀਆਂ 13 ਨਵੀਆਂ ਗੈਲਰੀਆਂ ਬਣਨੀਆਂ ਹਨ। ਅਸੀਂ ਅਜ਼ਾਦੀ ਵਿੱਚ ਕਿੰਨੀਆਂ ਕੁਰਬਾਨੀਆਂ ਦਿੱਤੀਆਂ ਹਨ ਪਰ ਇਸ ਦੀ ਕੋਈ ਯਾਦਗਾਰ ਨਹੀਂ ਹੈ। ਕਿਤੇ ਕੋਈ ਛੋਟਾ-ਮੋਟਾ ਮਿਊਜ਼ੀਅਮ ਬਣਿਆ ਹੋਵੇ ਤਾਂ ਹੋ ਸਕਦਾ ਹੈ ਪਰ ਅਸੀਂ 200 ਕਰੋੜ ਰੁਪਇਆ ਖਰਚ ਕਰਕੇ ਇਸ ਸਾਲ ਜੰਗ-ਏ-ਅਜ਼ਾਦੀ ਦੀ ਯਾਦਗਾਰ ਬਣਾ ਰਹੇ ਹਾਂ। ਸਪੀਕਰ ਸਾਹਿਬ, ਜੇਕਰ ਤੁਸੀਂ ਅੰਮ੍ਰਿਤਸਰ ਨੂੰ ਜਾਓਗੇ ਤਾਂ ਦੇਖੋਗੇ ਕਿ ਕਿੰਨੀਆਂ ਸ਼ਾਨਦਾਰ ਚੀਜ਼ਾਂ ਬਣੀਆਂ ਹਨ। ਸਭ ਤੋਂ ਵੱਡਾ ਮੈਨੂੰ ਫਖਰ ਹੈ ਕਿ ਕੁਝ ਲੋਕ ਵੋਟਾਂ ਲੈਣ ਵਾਸਤੇ ਜਾਤਾਂ-ਪਾਤਾਂ ਦਾ ਲਾਹਾ ਲੈਂਦੇ ਹਨ ਪਰ ਸਾਡੇ ਵਿੱਚ ਅਜਿਹੀ ਕੋਈ ਗੱਲ ਨਹੀਂ ਹੈ। ਅਸੀਂ ਤਾਂ ਮੰਨਦੇ ਹਾਂ ਕਿ -

ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ ॥

ਅਸੀਂ 181 ਕਰੋੜ ਰੁਪਏ ਨਾਲ ਭਗਵਾਨ ਵਾਲਮਿਕੀ ਜੀ ਦੀ ਯਾਦਗਾਰ ਬਣਾ ਰਹੇ ਹਾਂ। ਇਹ ਇਸੇ ਸਾਲ ਬਣਾ ਰਿਹਾ ਹਾਂ। ਸਪੀਕਰ ਸਾਹਿਬ, ਤੁਸੀਂ ਉਸ ਪ੍ਰਾਜੈਕਟ ਵਿੱਚ ਬੜੀ ਦਿਲਚਸਪੀ ਲੈਂਦੇ ਹੋ । ਮੈਂ ਤੁਹਾਡਾ ਵੀ ਧੰਨਵਾਦੀ ਹਾਂ। ਸਾਡੇ ਮੰਤਰੀ ਸਾਹਿਬ ਦਾ ਵੀ ਧੰਨਵਾਦ, ਜੋ ਕਿ ਇਸ ਪ੍ਰਾਜੈਕਟ ਕਮੇਟੀ ਦੇ ਚੇਅਰਮੈਨ ਹਨ। ਇਹ ਆਖਦੇ ਹਨ ਕਿ ਜੈ ਜਵਾਨ ਪਰ ਫੌਜੀਆਂ ਵਾਸਤੇ ਕੁਝ ਕਰੋ ਵੀ। ਕਦੇ ਕੋਈ ਦੇਸ਼ ਵਿੱਚ ਫੌਜੀਆਂ ਦੀ ਯਾਦਗਾਰ ਬਣਾਈ ਹੈ। ਅਸੀਂ 130 ਕਰੋੜ ਰੁਪਏ ਲਗਾ ਕੇ ਵਾਰ ਮੈਮੋਰੀਅਲ ਬਣਾ ਰਹੇ ਹਾਂ। 110 ਕਰੋੜ ਰੁਪਏ ਨਾਲ ਗੁਰੂ ਰਵਿਦਾਸ ਜੀ ਦੀ ਯਾਦਗਾਰ ਪਿੰਡ ਖੁਰਾਲਗੜ੍ਹ ਵਿੱਚ ਬਣਾ ਰਹੇ ਹਾਂ। 3 ਅਪ੍ਰੈਲ, 2016 ਨੂੰ ਉਥੇ ਨੀਂਹ ਪੱਥਰ ਰੱਖਿਆ ਜਾ ਰਿਹਾ ਹੈ। ਬਾਬਾ ਜੀਵਨ ਸਿੰਘ ਜੀ, ਬਾਬਾ ਮੋਤੀ ਰਾਮ ਮਹਿਰਾ ਜੀ ਅਤੇ ਭਾਈ ਮਰਦਾਨਾ ਜੀ ਦੀਆਂ ਵੀ ਯਾਦਗਾਰਾਂ ਬਣ ਰਹੀਆਂ ਹਨ।

ਸਪੀਕਰ ਸਾਹਿਬ, ਇਹ ਮੇਰੇ ਸਾਥੀ ਚਲੇ ਗਏ ਹਨ ਪਰ ਇਹ ਆਪ ਹੀ ਆਪਣੀਆਂ ਦਲੀਲਾਂ ਵਿੱਚ ਫਸ ਗਏ ਹਨ। ਐਸ.ਵਾਈ.ਐਲ. ਦੀ ਗੱਲ ਹੈ, ਜਿੰਨੇ ਵੀ ਫੈਸਲੇ ਹੋਏ ਉਸ ਸਮੇਂ ਪੰਜਾਬ ਦਾ ਮੁੱਖ ਮੰਤਰੀ ਵੀ ਕਾਂਗਰਸ ਦਾ ਅਤੇ ਦਿੱਲੀ ਵਿੱਚ ਵੀ ਕਾਂਗਰਸ ਦੀ ਸਰਕਾਰ ਸੀ। ਭਾਵੇਂ 1955 ਵਿੱਚ ਇਸ ਬਾਰੇ ਪਹਿਲਾ ਫੈਸਲਾ ਹੋਇਆ ਸੀ, ਉਸ ਸਮੇਂ ਇਨ੍ਹਾਂ ਦੇ ਮੁੱਖ ਮੰਤਰੀ ਆਪਣੇ ਦੇਸ਼ ਦੇ ਲੀਡਰਾਂ ਨੂੰ ਨਰਾਜ਼ ਨਹੀਂ ਕਰਨਾ ਚਾਹੁੰਦੇ ਸਨ ਅਤੇ ਜੋ ਉਨ੍ਹਾਂ ਦਿੱਲੀ ਵਾਲੇ ਲੀਡਰਾਂ ਨੇ ਕਿਹਾ, ਉਸ ਨੂੰ ਸਤਿ ਬਚਨ ਮੰਨਿਆ। ਜਿਹੜੀ ਐਸ.ਵਾਈ.ਐਲ. ਨਹਿਰ ਹੈ, ਇਸ ਬਾਰੇ 1981 ਵਿੱਚ ਸ਼੍ਰੀਮਤੀ ਇੰਦਰਾ ਗਾਂਧੀ ਜੀ ਨੇ ਸਾਰੇ ਮੁੱਖ ਮੰਤਰੀਆਂ ਨੂੰ ਬੁਲਾ ਕੇ ਫੈਸਲਾ ਕੀਤਾ। ਉਸ ਸਮੇਂ ਸ਼੍ਰੀਮਤੀ ਇੰਦਰਾ ਗਾਂਧੀ ਜੀ ਨੇ ਡਰਾ ਡਰਾ ਕੇ ਇਹ ਫੈਸਲਾ ਕਰਵਾ ਲਿਆ ਪਰ ਅਸੀਂ ਹਰ ਕਦਮ ਤੇ ਇਸ ਦੀ ਮੁਖਾਲਫਤ ਕੀਤੀ ਹੈ, ਅਸੀਂ ਇਸ ਵਾਸਤੇ ਜੇਲ੍ਹਾਂ ਵੀ ਕੱਟੀਆਂ ਹਨ। ਇਨ੍ਹਾਂ ਨੇ ਤਾਂ ਕੇਵਲ ਬਿਆਨ ਹੀ ਦਿੱਤੇ ਹਨ। ਮੈਂ ਸਾਰੀਆਂ ਚਿੱਠੀਆਂ ਰਿਕਾਰਡ ਵਿੱਚ ਰੱਖੀਆਂ ਹਨ। ਸਭ ਤੋਂ ਵੱਡੀ ਗੱਲ ਹੁੰਦੀ ਹੈ ਕਿ ਕਿਸੇ ਪ੍ਰਾਜੈਕਟ ਦੀ ਅਪਰੂਵਲ ਦੇਣੀ, ਉਹ ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਨੇ ਦਿੱਤੀ ਸੀ। ਮੇਰੇ ਕੋਲ ਇਹ ਚਿੱਠੀ ਹੈ। ਇਹ ਕਹਿੰਦੇ ਹਨ ਕਿ ਤੁਸੀਂ 3 ਕਰੋੜ ਰੁਪਿਆ ਕਿਉਂ ਮੰਗਿਆ ਅਤੇ ਕਹਿੰਦੇ ਕਿ ਤੁਸੀਂ ਟੱਕ ਲਾਉਣ ਦਾ ਫੈਸਲਾ ਕੀਤਾ ਪਰ ਮੈਂ ਸਪੀਕਰ ਸਾਹਿਬ, ਇਥੇ ਖੜ੍ਹ

[ ਮੁੱਖ ਮੰਤਰੀ ]

ਕੇ ਕਹਿੰਦਾ ਹਾਂ ਕਿ ਸਾਰੀ ਜ਼ਿੰਦਗੀ ਵਿੱਚ ਮੈਨੂੰ ਕੋਈ ਦੱਸ ਦੇਵੇ ਕਿ ਮੈਂ ਕੋਈ ਗਲਤੀ ਕੀਤੀ ਹੈ। ਮੈਂ ਉਸ ਹਰ ਥਾਂ ਤੇ ਪਹਿਰਾ ਦਿੱਤਾ ਹੈ, ਜੋ ਦੇਸ਼ ਦੇ ਹਿੱਤ ਵਿੱਚ ਹੈ, ਸਟੇਟ ਦੇ ਹਿੱਤ ਵਿੱਚ ਹੈ। ਇਹ ਐਵੇਂ ਕਹੀ ਜਾਂਦੇ ਹਨ ਕਿ ਬਾਦਲ ਨੇ ਆਹ ਕਰ ਦਿੱਤਾ, ਉਹ ਕਰ ਦਿੱਤਾ। ਇਹ ਬਾਦਲ ਦੇ ਮਗਰ ਪਏ ਹਨ। ਅੱਗੇ ਤਾਂ ਨਹੀਂ ਸਨ ਕੁਝ ਕਹਿੰਦੇ ਹੁਣ ਪਤਾ ਨਹੀਂ ਕੀ ਹੋ ਗਿਆ। ਸ਼ਾਇਦ ਇਲੈਕਸ਼ਨਾਂ ਆਉਣ ਕਾਰਨ ਇਨ੍ਹਾਂ ਨੂੰ ਬਾਦਲ ਹੀ ਦਿਸਦਾ ਹੈ। ਦੇਖੋ ਕੁਦਰਤ ਵਲੋਂ ਵੀ ਗਲਤੀਆਂ ਹੋ ਜਾਂਦੀਆਂ ਹਨ, ਕਿਸੇ ਇਨਸਾਨ ਤੋਂ ਵੀ ਗਲਤੀ ਹੋ ਜਾਂਦੀ ਹੈ ਪਰ ਮੈਂ ਆਪਣੀ ਜ਼ਿੰਦਗੀ ਵਿੱਚ ਕੋਸ਼ਿਸ਼ ਕੀਤੀ ਹੈ ਕਿ ਕਦੇ ਕੋਈ ਗਲਤੀ ਨਾ ਕਰਾਂ। ਕੋਈ ਵੀ ਮੋਰਚਾ ਲੱਗਿਆ ਹੈ ਜਾਂ ਕੋਈ ਵੀ ਲੜਾਈ ਲੜੀ ਹੈ, ਸਭ ਤੋਂ ਪਹਿਲੇ ਦਿਨ ਜਿਹੜੀ ਗ੍ਰਿਫਤਾਰੀ ਦਿੱਤੀ ਗਈ ਹੈ, ਉਹ ਹਮੇਸ਼ਾ ਮੈਂ ਦਿੰਦਾ ਰਿਹਾ ਹਾਂ । ਇਹ ਕੋਈ ਅਹਿਸਾਨ ਨਹੀਂ ਹੈ, ਇਹ ਮੇਰਾ ਫਰਜ਼ ਹੈ। ਸਪੀਕਰ ਸਾਹਿਬ, ਜੇ ਉਦੋਂ ਹੀ ਇਹ ਕਦਮ ਜਿਹੜਾ ਅਸੀਂ ਚੁੱਕਿਆ ਹੈ, ਐਸ.ਵਾਈ.ਐਲ ਵਾਲਾ, ਕਿਤੇ ਸਰਦਾਰ ਅਮਰਿੰਦਰ ਸਿੰਘ ਵੇਲੇ ਹੀ ਚੁੱਕਿਆ ਜਾਂਦਾ ਤਾਂ ਇਥੇ ਕੋਈ ਨਹਿਰ ਨਾ ਬਣਦੀ। ਇਹ ਉਨ੍ਹਾਂ ਸਰਕਾਰਾਂ ਦੀਆਂ ਗਲਤੀਆਂ, ਉਨ੍ਹਾਂ ਸਰਕਾਰਾਂ ਦੇ ਧੱਕੇ, ਉਨ੍ਹਾਂ ਸਰਕਾਰਾਂ ਦਾ ਜ਼ੁਲਮ, ਆਪਾਂ ਭੁਗਤ ਰਹੇ ਹਾਂ। ਸਪੀਕਰ ਸਾਹਿਬ, ਮੈਂ ਵੀ ਤੜਕੇ ਪੰਜ ਵਜੇ ਦਾ ਉਠਿਆ ਹੋਇਆ ਹਾਂ ਤੇ ਆਪਣੇ ਮੈਂਬਰਜ਼ ਵੀ ਥੱਕੇ ਪਏ ਹੋਣੇ ਹਨ। ਲੇਕਿਨ ਮੈਂ ਦੋ-ਤਿੰਨ ਗੱਲਾਂ ਕਹਿਣੀਆਂ ਚਾਹੁੰਦਾ ਹਾਂ। ਮੇਰੇ ਕੋਲ ਮਿਸਾਲਾਂ ਤਾਂ ਬਹੁਤ ਸਨ ਪਰ ਤੁਸੀਂ ਆਪ ਜਾਣਦੇ ਹੋ ਕਿ ਜੇਕਰ ਕੋਈ ਸਾਹਮਣੇ ਨਾ ਹੋਵੇ ਫਿਰ ਕੀ ਫਾਇਦਾ ਹੈ। ਇਸ ਕਰਕੇ ਬਹੁਤ ਸਾਰੀਆਂ ਗੱਲਾਂ ਮੈਂ ਛੱਡ ਹੀ ਦਿੱਤੀਆਂ ਹਨ।

ਸਪੀਕਰ ਸਾਹਿਬ, ਹਾਊਸਿੰਗ ਡਿਪਾਰਟਮੈਂਟ ਨੇ INFOSYS ਨੂੰ 50 ਏਕੜ ਜ਼ਮੀਨ ਦਿੱਤੀ ਹੈ, ਉਨ੍ਹਾਂ ਨੇ ਕੰਮ ਸ਼ੁਰੂ ਕੀਤਾ ਹੈ ਅਤੇ ਇਹ ਡੇਢ ਸਾਲ ਵਿੱਚ ਬਣ ਜਾਵੇਗਾ। ਉਸ ਵਿੱਚ 5000 ਹਜ਼ਾਰ ਬੱਚਿਆਂ ਨੂੰ ਇੰਪਲਾਇਮੈਂਟ ਦਿੱਤੀ ਜਾਵੇਗੀ। ਵਰਲਡ ਟਰੇਡ ਸੈਂਟਰ ਬਣ ਰਿਹਾ ਹੈ, ਉਨ੍ਹਾਂ ਨੂੰ ਵੀ ੪ ਏਕੜ ਜ਼ਮੀਨ ਦਿੱਤੀ ਹੈ। ੪00 ਕਰੋੜ ਰੁਪਿਆ ਉਸ ਤੇ ਖਰਚ ਕਰ ਰਹੇ ਹਾਂ। ਮੈਡੀਸਿਟੀ ਅਤੇ ਐਜੂਸਿਟੀ ਵੀ ਬਣ ਰਿਹਾ ਹੈ। ਪੀ.ਜੀ.ਆਈ. ਨੂੰ ਵੀ 10 ਏਕੜ ਜ਼ਮੀਨ ਦਿੱਤੀ ਹੈ। ਇੱਕ ਮੈਡੀਕਲ ਯੂਨੀਵਰਸਿਟੀ ਬਾਰੇ ਵੀ ਇਥੇ

ਐਡਵਰਟਾਈਜ਼ ਕੀਤਾ ਹੈ। ਇਸ ਤਰ੍ਹਾਂ ਹੋਰ ਬਹੁਤ ਸਾਰੇ ਹਸਪਤਾਲਾਂ ਨੂੰ ਜ਼ਮੀਨਾਂ ਦਿੱਤੀਆਂ ਹਨ। ਇਸੇ ਤਰ੍ਹਾਂ ਅਗਲੇ ਸਾਲ Housing for All Scheme ਸ਼ੁਰੂ ਕੀਤੀ ਜਾ ਰਹੀ ਹੈ ਜਿਹੜੀ ਮੋਦੀ ਸਾਹਿਬ ਦੀ ਵੀਕਰ ਸੈਕਸ਼ਨ ਵਾਸਤੇ ਹੈ, ਉਹ ਵੀ ਦੇ ਰਹੇ ਹਾਂ ।

ਸਪੀਕਰ ਸਾਹਿਬ, ਮੈਂ ਅੰਤ ਵਿੱਚ ਇਹ ਕਹਿਣਾ ਚਾਹੁੰਦਾ ਹਾਂ ਕਿ ਮਹਾਨ ਗੁਰੂ ਸਾਹਿਬਾਨ ਦਾ ਫੁਰਮਾਨ ਹੈ ਕਿ ਇਨਸਾਫ ਮਿਲਦਾ ਨਹੀਂ ਹੈ, ਇਨਸਾਫ ਲੈਣਾ ਪੈਂਦਾ ਹੈ।ਇਨਸਾਫ ਲੈਣ ਵਾਸਤੇ ਤੁਹਾਡੇ ਬਾਜੂਆਂ ਵਿੱਚ ਤਾਕਤ ਹੋਣੀ ਚਾਹੀਦੀ ਹੈ। ਇਤਿਹਾਸ ਵੀ ਇਸ ਗੱਲ ਦਾ ਗਵਾਹ ਹੈ ਕਿ ਜਿਹੜੀਆਂ ਕੌਮਾਂ ਜ਼ੁਲਮ ਅਤੇ ਬੇਇਨਸਾਫੀ ਝੱਲਣ ਨੂੰ ਆਪਣੀ ਆਦਤ ਬਣਾ ਲੈਂਦੀਆਂ ਹਨ, ਉਨ੍ਹਾਂ ਨਾਲ ਕੋਈ ਵੀ ਇਨਸਾਫ ਨਹੀਂ ਕਰਦਾ। ਜਿਵੇਂ ਆਪਣੇ ਨਾਲ ਕੋਈ ਬੇਇਨਸਾਫੀ ਹੋਈ ਹੈ, ਉਸ ਤੇ ਕਮਰਕੱਸੇ ਕਰਨੇ ਪੈਣਗੇ। ਇਸ ਲਈ ਮੈਂ ਸਮੂਹ ਪੰਜਾਬੀਆਂ ਨੂੰ ਸੱਦਾ ਦਿੰਦਾ ਹਾਂ ਕਿ ਉਨ੍ਹਾਂ ਨੂੰ ਆਪਣੇ ਤੇ ਆਪਣੇ ਬੱਚਿਆਂ ਦੇ ਵਰਤਮਾਨ ਅਤੇ ਭਵਿੱਖ ਨੂੰ ਬਚਾਉਣ ਵਾਸਤੇ ਸ਼ਾਂਤਮਈ ਯਤਨਾਂ ਲਈ ਕਮਰਕੱਸੇ ਕਰਨੇ ਪੈਣਗੇ। ਸਪੀਕਰ ਸਾਹਿਬ, ਜੇ ਮੈਂ ਕਹਾਂ ਕਿ ਅਸੀਂ ਮਤਾ ਕਰ ਲਿਆ ਹੈ ਤੇ ਕੱਲ੍ਹ ਨੂੰ ਗਵਰਨਰ ਸਾਹਿਬ ਨੂੰ ਮਿਲ ਲਵਾਂਗੇ। ਪਾਣੀਆਂ ਦਾ ਮਸਲਾ ਕੇਵਲ ਕਿਸਾਨਾਂ ਵਾਸਤੇ ਨਹੀਂ ਹੈ ਬਲਕਿ ਪਾਣੀਆਂ ਦਾ ਮਸਲਾ ਪੰਜਾਬ ਦੀ ਖੁਸ਼ਹਾਲੀ, ਤਰੱਕੀ, ਇੰਡਸਟਰੀ, ਟਰੇਡ, ਮਜ਼ਦੂਰ, ਹਰ ਇੱਕ ਦੀ ਤਰੱਕੀ ਨਾਲ ਜੁੜਿਆ ਹੋਇਆ ਹੈ। ਇਥੇ ਕਿਹਾ ਜਾਂਦਾ ਸੀ ਕਿ ਸਿਰਫ ਅਬੋਹਰ ਨੂੰ ਫਰਕ ਪੈਂਦਾ ਹੈ, ਪਰ ਇਹ ਸਾਰੇ ਪੰਜਾਬ ਨਾਲ ਕੁਨੈਕਟਿਡ ਹਨ। ਇਸ ਲਈ ਮੈਂ ਸਮੂਹ ਪੰਜਾਬੀਆਂ ਨੂੰ ਸੱਦਾ ਦਿੰਦਾ ਹਾਂ ਕਿ ਉਹ ਆਪਣੇ ਅਤੇ ਆਪਣੇ ਬੱਚਿਆਂ ਦੇ ਵਰਤਮਾਨ ਭਵਿੱਖ ਨੂੰ ਬਚਾਉਣ ਵਾਸਤੇ ਸ਼ਾਂਤਮਈ ਯਤਨਾਂ ਲਈ ਕਮਰਕੱਸੇ ਕਰਨ। ਇਸ ਤੋਂ ਬਿਨਾਂ ਸਾਨੂੰ ਇਨਸਾਫ ਨਹੀਂ ਮਿਲੇਗਾ। ਮੈਂ ਸਮੂਹ ਪੰਜਾਬੀਆਂ ਨੂੰ ਸੱਦਾ ਦਿੰਦਾ ਹਾਂ ਕਿ ਉਹ ਆਪਣੀ ਜਿੰਦ-ਜਾਨ ਪਾਣੀਆਂ ਦੀ ਰਖਵਾਲੀ ਲਈ ਹਰ ਤਰੀਕੇ ਦੇ ਮੁਕੰਮਲ ਯਤਨਾਂ ਲਈ ਕਮਰਕੱਸੇ ਕਰ ਲੈਣ। ਆਪਣੇ ਬੱਚਿਆਂ ਦੇ ਭਵਿੱਖ ਨੂੰ ਸੁਰੱਖਿਅਤ ਰੱਖਣ। ਇਹ ਸਾਡੀ ਜਵਾਬਦੇਹੀ ਵੀ ਹੈ ਤੇ ਫਰਜ਼ ਵੀ ਹੈ। ਸਪੀਕਰ ਸਾਹਿਬ, ਮੈਂ ਇਥੇ ਖੜ੍ਹਾ ਹੋ ਕੇ ਕਹਿਣਾ ਚਾਹੁੰਦਾ ਹਾਂ, ਇਸ ਵਾਸਤੇ ਕੁਝ ਵੀ ਕਰਨਾ ਪਏ, ਉਹ ਕਰਨਾ ਹੈ। ਠੀਕ ਹੈ, ਜੇ ਇਹ ਸਾਡਾ

[ ਮੁੱਖ ਮੰਤਰੀ ]

ਸਾਥ ਦੇ ਦੇਣਗੇ, ਗਵਰਨਰ ਸਾਹਿਬ ਦੇ ਕੋਲ ਜਾਣ ਲਈ ਪਰ ਹੋਰ ਕਿਤੇ ਜਾਣਾ ਪਿਆ ਫਿਰ ਨਹੀਂ ਇਨ੍ਹਾਂ ਨੇ ਖੜ੍ਹਨਾ। ਮੈਂ ਇਹ ਵੀ ਚਾਹੁੰਦਾ ਹਾਂ ਕਿ ਇਹ ਵੀ ਅੱਜ ਯਕੀਨ ਦਿਵਾਉ ਕਿ ਇਕੱਠੇ ਗਵਰਨਰ ਸਾਹਿਬ ਤੱਕ ਹੀ ਨਹੀਂ ਜਾਵਾਂਗੇ ਸਗੋਂ ਜੇਕਰ ਅੱਗੇ ਵੀ ਯਾਤਰਾ ਕਰਨੀ ਪਈ ਤਾਂ ਉਹ ਵੀ ਕਰਾਂਗੇ। ਜੇਕਰ ਉਤੇ ਰੱਬ ਕੋਲ ਵੀ ਜਾਣਾ ਪਵੇਗਾ ਤਾਂ ਵੀ ਇਕੱਠੇ ਹੀ ਜਾਵਾਂਗੇ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਤੁਸੀਂ ਤਾੜੀਆਂ ਤਾਂ ਮਾਰੀ ਜਾਂਦੇ ਹੋ, ਪਰ ਹੁਣ ਤਿਆਰੀਆਂ ਕਰ ਲਉ।

**ਸੰਸਦੀ ਮਾਮਲੇ ਮੰਤਰੀ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ ਕਰਦੇ ਹੋਏ) :** ਜਿਹੜੀ ਇਨ੍ਹਾਂ ਨੇ ਪੰਜਾਬ ਨਾਲ ਜ਼ਿਆਦਤੀ ਕੀਤੀ ਹੈ, ਕੀ ਇਨ੍ਹਾਂ ਦੇ ਗੁਨਾਹ ਮੁਆਫ ਹੋਣਗੇ ?

**ਮੁੱਖ ਮੰਤਰੀ :** ਆਪਣਾ ਤਾਂ ਫਰਜ਼ ਹੈ, ਕਿਉਂਕਿ ਜਿਵੇਂ ਇੱਕ ਸੱਚੀ ਮਾਂ ਸੀ ਅਤੇ ਇੱਕ ਮਤਰੇਈ ਮਾਂ ਸੀ। ਉਨ੍ਹਾਂ ਦਾ ਬੱਚੇ ਲਈ ਝਗੜਾ ਹੋ ਗਿਆ। ਜੱਜ ਨੇ ਤਾਂ ਟੈਸਟ ਹੀ ਲੈਣਾ ਸੀ, ਉਸ ਨੇ ਕਿਹਾ ਕਿ ਬੱਚੇ ਦੇ ਦੋ ਟੁਕੜੇ ਕਰ ਦਿਉ। ਅੱਧਾ ਇਸ ਨੂੰ ਦੇ ਦਿਉ, ਅੱਧਾ ਉਸ ਨੂੰ ਪਰ ਜਿਹੜੀ ਅਸਲੀ ਮਾਂ ਸੀ, ਉਹ ਕਹਿੰਦੀ ਇਹ ਮੇਰਾ ਬੱਚਾ ਨਹੀਂ ਹੈ। ਇਹ ਇਸ ਨੂੰ ਹੀ ਦੇ ਦਿਉ। ਉਹ ਮਾਂ ਸੀ ਅਤੇ ਆਪਣੇ ਬੱਚੇ ਨੂੰ ਮਰਨ ਨਹੀਂ ਦੇਣਾ ਚਾਹੁੰਦੀ ਸੀ। (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ ਕਰਦੇ ਹੋਏ) ਅਸਲੀ ਪੰਜਾਬ ਦੇ ਵਾਰਸ, ਅਸਲੀ ਹਿੱਤਾਂ ਦੀ ਰਾਖੀ ਰੱਖਣ ਵਾਲੇ ਇਹ ਲੋਕ ਹਨ। (ਥੰਪਿੰਗ) ਇਨ੍ਹਾਂ ਨੇ ਹੀ ਜਾਨਾਂ ਦੇਣੀਆਂ ਹਨ, ਇਨ੍ਹਾਂ ਨੇ ਹੀ ਸੰਘਰਸ਼ ਕਰਨੇ ਹਨ। ਮੈਂ ਤਾਂ ਬਜ਼ੁਰਗ ਹੋ ਗਿਆ ਹਾਂ ਪਰ ਤੁਹਾਡੇ ਵਿੱਚੋਂ ਸਭ ਤੋਂ ਪਹਿਲਾਂ ਤਾਂ ਮੈਂ ਹੀ ਜਾਣਾ ਹੈ। ਕੋਈ ਫਿਕਰ ਨਾ ਕਰਿਉ। ਇਸ ਕਰਕੇ ਥੋੜ੍ਹਾ ਜਿਹਾ ਮਨ ਕਰੜਾ ਕਰ ਲਉ। ਆਪਾਂ ਪੰਜਾਬ ਨੂੰ ਬਚਾਉਣਾ ਹੈ। ਇਸ ਤੋਂ ਵੱਧ ਮੈਂ ਹੋਰ ਕੀ ਕਹਿ ਸਕਦਾ ਹਾਂ। ਮੈਂ ਵੀ ਤੜਕੇ ਦਾ ਲੱਗਾ ਹੋਇਆ ਹਾਂ। ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ। ਗਵਰਨਰ ਸਾਹਿਬ ਦੇ ਧੰਨਵਾਦ ਦਾ ਇਹ ਮਤਾ ਸਾਨੂੰ ਸਰਬਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ ਕਿਉਂਕਿ ਹੁਣ ਦੂਜਾ ਤਾਂ ਕੋਈ ਰਿਹਾ ਨਹੀਂ। ਇਹ ਮਤਾ ਤੁਹਾਡੇ ਸਾਹਮਣੇ ਰੱਖ ਦਿੱਤਾ ਹੈ, ਇਸ ਨੂੰ ਪਾਸ ਕਰ ਦਿਉ। (ਥੰਪਿੰਗ)

**ਮਾਨਯੋਗ ਸਪੀਕਰ :** ਹੁਣ ਮੈਂ ਬੀਬੀ ਜਗੀਰ ਕੌਰ ਜੀ ਐਮ.ਐਲ.ਏ.

ਦੁਆਰਾ ਪੇਸ਼ ਕੀਤੇ ਗਏ ਅਤੇ ਸ਼੍ਰੀ ਕੇ.ਡੀ. ਭੰਡਾਰੀ, ਮੁੱਖ ਸੰਸਦੀ ਸਕੱਤਰ ਦੁਆਰਾ ਪ੍ਰੋੜ੍ਹਤਾ ਕੀਤੇ ਗਏ ਪ੍ਰਸਤਾਵ ਨੂੰ ਸਦਨ ਦੀ ਵੋਟ ਲਈ ਪੇਸ਼ ਕਰਦਾ ਹਾਂ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

"ਕਿ ਰਾਜਪਾਲ ਜੀ ਨੂੰ ਹੇਠ ਲਿਖੇ ਸ਼ਬਦਾਂ ਵਿੱਚ ਮਾਣ ਪੱਤਰ ਪੇਸ਼ ਕੀਤਾ ਜਾਵੇ -

"ਕਿ ਇਸ ਸਮਾਗਮ ਵਿੱਚ ਇਕੱਤਰ ਹੋਏ ਇਸ ਸਦਨ ਦੇ ਮੈਂਬਰ ਰਾਜਪਾਲ ਜੀ ਦੇ ਉਸ ਭਾਸ਼ਣ ਲਈ ਅਤਿ ਧੰਨਵਾਦੀ ਹਨ ਜੋ ਉਨ੍ਹਾਂ ਨੇ 8 ਮਾਰਚ, 2016 ਨੂੰ ਸਦਨ ਵਿੱਚ ਦੇਣ ਦੀ ਕਿਰਪਾਲਤਾ ਕੀਤੀ।"

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।***

**ਮਾਨਯੋਗ ਸਪੀਕਰ :** ਹੁਣ ਸਦਨ, ਮੰਗਲਵਾਰ, ਮਿਤੀ 15 ਮਾਰਚ, 2016 ਦੇ 10.00 ਵਜੇ ਸਵੇਰ ਤੱਕ ਸਥਗਿਤ ਹੁੰਦਾ ਹੈ।

*9.32 ਵਜੇ ਰਾਤ) (*ਇਸ ਉਪਰੰਤ ਸਦਨ ਮੰਗਲਵਾਰ, ਮਿਤੀ 15 ਮਾਰਚ, 2016 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ)

---

